# ਚਿੱਟਾ ਚੋਲਾ

## ਜੀਵਨ ਸੰਤ ਗਿਆਨੀ ਕਰਤਾਰ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ



ਲੇਖਕ: ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਜੀ
(ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ)

# ਚਿੱਟਾ ਚੋਲਾ

*ਲੇਖਕ :*

**ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਜੀ**

*(ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ)*




*ਪ੍ਰਕਾਸ਼ਕ :*

**ਦਮਦਮੀ ਟਕਸਾਲ (ਜਥਾ ਭਿੰਡਰਾਂ) ਮਹਿਤਾ**

*ਸ੍ਰੀ ਅੰਮ੍ਰਿਤਸਰ*

# ਚਿੱਟਾ ਚੋਲਾ

ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਜੀ
(ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ)



*ਪਹਿਲੀ ਵਾਰ : ਅਕਤੂਬਰ 2002*

**ਭੇਟਾ : 70-00 ਰੁਪਏ**

*ਪ੍ਰਕਾਸ਼ਕ :*
**ਦਮਦਮੀ ਟਕਸਾਲ (ਜਥਾ ਭਿੰਡਰਾਂ) ਮਹਿਤਾ**
ਸ੍ਰੀ ਅੰਮ੍ਰਿਤਸਰ।
ਫ਼ੋਨ : 01853-56226-426-826-926

*ਛਾਪਕ :*
**ਪ੍ਰਿੰਟਵੈੱਲ**, 146, ਇੰਡ. ਫ਼ੋਕਲ ਪੁਆਇੰਟ, ਅੰਮ੍ਰਿਤਸਰ।
ਫ਼ੋਨ : 583382, 587036

# ਤਤਕਰਾ

# ਦੋ ਸ਼ਬਦ

ਸਰਬੰਸ ਦਾਨੀ ਅੰਮ੍ਰਿਤ ਦੇ ਦਾਤੇ ਸਾਹਿਬੇ ਕਮਾਲ ਕਲਗੀਧਰ ਦਸਮੇਸ਼ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਗੁਰੂ ਕਾਂਸ਼ੀ ਸ੍ਰੀ ਦਮਦਮਾ ਸਾਹਿਬ ਵਿਖੇ 48 ਸਿੰਘਾਂ ਨੂੰ ਗੁਰਬਾਣੀ ਦੇ ਅਰਥ ਪੜ੍ਹਾਏ ਅਤੇ ਸੰਸਾਰ ਨੂੰ ਗੁਰਬਾਣੀ ਅਨੁਸਾਰ ਜੀਵਨ ਜਾਂਚ ਸਿਖਾਉਣ ਲਈ ਟਕਸਾਲਾਂ ਚਲਾਈਆਂ, ਜਿਨ੍ਹਾਂ ਵਿਚੋਂ ਪ੍ਰਮੁੱਖ ਟਕਸਾਲ (ਦਮਦਮੀ ਟਕਸਾਲ) ਜੋ ਅੱਜ ਜਥਾ (ਜਥਾ ਭਿੰਡਰਾਂ) ਮਹਿਤਾ ਦੇ ਨਾਮ ਨਾਲ ਵੀ ਜਾਣੀ ਜਾਂਦੀ ਹੈ। ਦਮਦਮੀ ਟਕਸਾਲ ਦੇ ਤੇਰਵੇਂ ਮੁੱਖੀ ਸਚਖੰਡ ਵਾਸੀ ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲੇ ਜਿਨ੍ਹਾਂ ਨੇ ਦੇਸ਼ ਦੇ ਕੋਨੇ-ਕੋਨੇ ਵਿਚ ਵਿਚਰ ਕੇ ਗੁਰਮਤਿ ਦਾ ਭਾਰੀ ਪ੍ਰਚਾਰ ਕੀਤਾ, ਐਮਰਜੈਂਸੀ ਦੌਰਾਨ ਵੱਖ-ਵੱਖ ਥਾਵਾਂ ਤੋਂ 37 ਮਹਾਨ ਜਲੂਸ ਕੱਢੇ। ਲੱਖਾਂ ਸੰਗਤਾਂ ਨੂੰ ਪ੍ਰਣ ਕਰਵਾਏ ਕਿ ਦੇਹਧਾਰੀ ਪਖੰਡੀਆਂ ਦੇ ਮਗਰ ਨਹੀਂ ਲਗਣਾ ਸਿਰਫ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਗੁਰੂ ਮੰਨਣਾ ਹੈ। ਹਜ਼ਾਰਾਂ ਪ੍ਰਾਣੀਆਂ ਨੂੰ ਪ੍ਰੇਰਨਾ ਕਰਕੇ ਪੰਜਾਂ ਪਿਆਰਿਆਂ ਪਾਸੋਂ ਖੰਡੇ ਬਾਟੇ ਦਾ ਅੰਮ੍ਰਿਤ ਛਕਾਇਆ ਅਤੇ ਸਿੰਘਾਂ ਨੂੰ ਬ੍ਰਹਮ-ਵਿਦਿਆ ਦਾ ਦਾਨ, ਪਾਵਨ ਕ੍ਰਿਆ, ਸੰਜਮੀ ਜੀਵਨ, ਨਿਮਰਤਾ, ਗ਼ਰੀਬੀ, ਸਿਮਰਨ, ਸੇਵਾ, ਘਾਲ ਕਮਾਈ, ਵੈਰਾਗ ਤਿਆਗ, ਗੁਰਬਾਣੀ ਦਾ ਸਤਿਕਾਰ, ਪ੍ਰੇਮ ਤੇ ਸ਼ਰਧਾ ਨਾਲ ਪਾਠ, ਨਿਤਨੇਮ, ਕਥਾ ਪ੍ਰਪੱਕਤਾ, ਗੁਰਸਿੱਖੀ ਲਈ ਸ਼ਰਧਾ ਅਤੇ ਸਰਬੱਤ ਦੇ ਭਲੇ ਦੀਆਂ ਕਈ ਯਾਦਾਂ ਤੇ ਜੀਵਨ ਕਣੀਆਂ ਵੰਡਦੇ ਰਹੇ, ਐਸੇ ਮਹਾਂਪੁਰਖਾਂ ਦੇ ਜੀਵਨ-ਬਿਰਤਾਂਤ ਜਗਿਆਸੂਆਂ ਲਈ ਪ੍ਰੇਰਨਾ ਸ੍ਰੋਤ ਹੁੰਦੇ ਹਨ। ਸੁਘੜ ਲੇਖਕ ਦੀ ਕਲਮ ਇਹਨਾਂ ਜੀਵਨ ਬ੍ਰਿਤਾਂਤਾਂ ਨੂੰ ਹਿਲਦੀਆਂ, ਜੁਲਦੀਆਂ, ਤੁਰਦੀਆਂ-ਫਿਰਦੀਆਂ, ਬੋਲਦੀਆਂ-ਚਾਲਦੀਆਂ ਤਸਵੀਰਾਂ ਬਣਾ ਦਿੰਦੀ ਹੈ, ਜਿਨ੍ਹਾਂ ਰਾਹੀਂ ਭੂਤ-ਕਾਲ 'ਚ ਹੋ ਗੁਜ਼ਰੀ ਮਹਾਨ ਆਤਮਾ ਦੇ ਜੀਵਨ-ਦਰਸ਼ਨ ਹੋ ਜਾਂਦੇ ਹਨ। ਸਿੱਖ-ਧਰਮ ਵਿਚ ਅਨੇਕਾਂ ਹੀ ਐਸੀਆਂ ਮਹਾਨ ਆਤਮਾਵਾਂ ਹੋ ਗੁਜ਼ਰੀਆਂ ਹਨ, ਜਿਨ੍ਹਾਂ ਨੇ ਗੁਰਮਤਿ ਸਿਧਾਂਤਾਂ ਨੂੰ ਆਪਣੇ ਅਮਲੀ ਜੀਵਨ ਰਾਹੀਂ ਮੂਰਤੀਮਾਨ ਕੀਤਾ, ਪਰੰਤੂ

ਮਹਾਂਪੁਰਖਾਂ ਦੇ ਜੀਵਨ ਨਾਲ ਸੰਬੰਧਤ ਬਹੁਤ ਘੱਟ ਐਸੀਆਂ ਲਿਖਤਾਂ ਮਿਲਦੀਆਂ ਹਨ, ਜਿਨ੍ਹਾਂ ਤੋਂ ਉਹਨਾਂ ਗੁਰੂ ਪਿਆਰਿਆਂ ਦੁਆਰਾ ਕੀਤੀ ਗਈ ਘਾਲ ਕਮਾਈ ਦਾ ਪੂਰਨ ਜੀਵਨ-ਝਲਕਾਰਾ ਪੈਂਦਾ ਹੋਵੇ ਕਿਉਂਕਿ ਕਈ ਵਾਰ ਲੇਖਕ ਜਨਾਂ ਨੂੰ ਉਸ ਆਤਮਾ ਦੀ ਪੂਰਨ ਸੰਗਤ ਕਰਨ ਦਾ ਸੁਭਾਗ ਪ੍ਰਾਪਤ ਨਹੀਂ ਹੋਇਆ ਹੁੰਦਾ ਅਤੇ ਸ਼ਰਧਾਲੂ-ਪ੍ਰੇਮੀਆਂ ਪਾਸੋਂ ਸਮੱਗਰੀ ਇਕੱਤ੍ਰ ਕਰਕੇ ਆਪਣੀ ਵਿਦਵਤਾ ਅਨੁਸਾਰ ਲੇਖਣ ਰੂਪ ਦੇ ਦਿੱਤਾ ਜਾਂਦਾ ਹੈ।

ਚਿੱਟਾ ਚੋਲਾ ? ਪੁਸਤਕ ਵਿਚ ਐਸੀ ਗੱਲ ਵੇਖਣ ਵਿਚ ਨਹੀਂ ਆਈ ਕਿਉਂਕਿ ਇਸ ਪੁਸਤਕ ਦੇ ਲੇਖਕ ਸੱਚਖੰਡ ਵਾਸੀ ਮਹਾਂਪੁਰਖ ਸ੍ਰੀਮਾਨ ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਜੀ ਦੇ ਵਿਦਿਆਰਥੀ ਅਤੇ ਪਰਿਵਾਰ ਵਿਚੋਂ ਭਤੀਜਾ, ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਜੀ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਜੀ ਨੇ ਜਥੇ ਵਿਚ ਨਾਲ ਰਹਿ ਕੇ ਆਪ ਮਹਾਂਪੁਰਖਾਂ ਦੀ ਰਸਨਾ ਤੋਂ ਸਿੱਖਿਆਵਾਂ ਸ੍ਰਵਣ ਕੀਤੀਆਂ, ਸੋ ਇਨ੍ਹਾਂ ਦੇ ਆਧਾਰ 'ਤੇ ਹੀ ਮਹਾਂਪੁਰਖਾਂ ਦੇ ਜੀਵਨ-ਬ੍ਰਿਤਾਂਤ ਨੂੰ ਲੇਖਣੀ ਰੂਪ ਵਿਚ ਨਿਰੂਪਣ ਕੀਤਾ ਹੈ।

ਸਾਨੂੰ ਪੂਰਨ ਆਸ ਹੈ ਕਿ ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਜੀ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਜੀ ਦੁਆਰਾ ਕੀਤਾ ਗਿਆ ਇਹ ਸ੍ਰੇਸ਼ਟ ਉੱਦਮ ਪ੍ਰਭੂ ਤੜਪ ਵਾਲੀਆਂ ਰੂਹਾਂ ਨੂੰ ਗੁਰਮਤਿ-ਸੇਧ ਪ੍ਰਦਾਨ ਕਰੇਗਾ।

*ਗੁਰੂ ਪੰਥ ਦੇ ਦਾਸਰੇ*

**ਸਿੰਘ ਸਾਹਿਬ ਗਿਆਨੀ ਮੱਲ ਸਿੰਘ**
*ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ*

**ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ**
*ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ*

# ਜਾਣ-ਪਛਾਣ

ਇਸ ਪੁਸਤਕ ਦੇ ਕਰਤਾ ਗਿਆਨੀ ਜਸਵੰਤ ਸਿੰਘ ਜੀ ਨੂੰ ਤਕਰੀਬਨ 15 ਵਰ੍ਹੇ ਗੁ: ਮੰਜੀ ਸਾਹਿਬ ਦੀਵਾਨ ਹਾਲ ਵਿਖੇ ਕਥਾ ਕਰਨ ਉਪਰੰਤ 31 ਮਈ 2002 ਨੂੰ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਬਣਨ ਦਾ ਸੁਭਾਗ ਪ੍ਰਾਪਤ ਹੋਇਆ ਹੈ। ਗਿਆਨੀ ਜੀ ਨੇ ਸੁਘੜ ਤੇ ਪ੍ਰਬੀਨ ਕਥਾਕਾਰ ਵਜੋਂ ਸਿੱਖ-ਸੰਗਤਾਂ ਪਾਸੋਂ ਬੇਅੰਤ ਅਸੀਸਾਂ ਪ੍ਰਾਪਤ ਕੀਤੀਆਂ ਹਨ, ਜਿਸ ਸਦਕਾ ਆਪ ਜੀ ਨੂੰ 'ਗੁਰੂ ਕੇ ਵਜ਼ੀਰ' ਦਾ ਇਹ ਸਨਮਾਨਯੋਗ ਰੁਤਬਾ ਪ੍ਰਾਪਤ ਹੋਇਆ।

ਆਪ ਦਾ ਜਨਮ ਸ. ਅਮਰ ਸਿੰਘ ਜੀ ਦੇ ਗ੍ਰਿਹਿ ਵਿਖੇ ਮਾਤਾ ਪ੍ਰੀਤਮ ਕੌਰ ਜੀ ਦੀ ਕੁੱਖੋਂ 14 ਅੱਸੂ, ਮੁਤਾਬਿਕ 29 ਸਤੰਬਰ, 1948 ਈ: ਵਿਚ ਪਿੰਡ ਭੂਰਾ ਕੋਹਨਾ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਹੋਇਆ। ਖੇਮਕਰਨ ਤੋਂ ਮੁੱਢਲੀ ਵਿਦਿਆ ਪ੍ਰਾਪਤ ਕਰਨ ਉਪਰੰਤ ਆਪ ਨੇ 1966 ਈ: ਵਿਚ ਨੈਸ਼ਨਲ ਹਾਈ ਸਕੂਲ ਭਿੱਖੀਵਿੰਡ ਤੋਂ ਮੈਟ੍ਰਿਕ ਤੇ ਬਾਅਦ ਵਿਚ ਖ਼ਾਲਸਾ ਕਾਲਜ ਅੰਮ੍ਰਿਤਸਰ ਤੋਂ ਬੀ.ਏ. ਕੀਤੀ। ਧਾਰਮਿਕ ਸੰਸਕਾਰਾਂ ਨਾਲ ਲਬਰੇਜ਼ ਨੌਜੁਆਨ ਜਸਵੰਤ ਸਿੰਘ ਨੇ ਤੁਲਨਾਤਮਕ ਧਰਮ-ਅਧਿਐਨ ਲਈ ਬਾਈਬਲ ਭਵਨ ਲੁਧਿਆਣਾ ਤੋਂ ਈਸਾਈਅਤ ਦਾ ਮਿਸ਼ਨਰੀ ਕੋਰਸ ਕੀਤਾ ਤੇ ਮੌਲਵੀ ਕੁਤਬਦੀਨ ਪਾਸੋਂ ਇਸਲਾਮ ਦੀ ਸਿੱਖਿਆ ਹਾਸਲ ਕੀਤੀ। ਪਰੰਤੂ ਸਤਿ ਦੀ ਜਗਿਆਸਾ ਦਿਨ-ਬ-ਦਿਨ ਪ੍ਰਚੰਡ ਹੁੰਦੀ ਗਈ ਤੇ ਆਖ਼ਰ ਆਪ ਨੇ ਦਮਦਮੀ ਟਕਸਾਲ ਵਿਚ ਵਿਦਿਆਰਥੀ ਵਜੋਂ ਸ਼ਾਮਲ ਹੋਣ ਦਾ ਫੈਸਲਾ ਕਰ ਲਿਆ, ਜੋ ਆਪ ਲਈ ਮੰਜ਼ਿਲ ਹੋ ਨਿਬੜਿਆ। 23 ਨਵੰਬਰ 1975 ਈ: ਨੂੰ ਪਿੰਡ ਨਾਰੰਗਵਾਲ ਵਿਖੇ ਸ. ਤੇਜਵੰਤ ਸਿੰਘ ਦੇ ਗ੍ਰਿਹਿ ਵਿਖੇ ਜਥੇ ਦੇ ਪੜਾਓ ਸਮੇਂ ਆਪ ਨੇ ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਪਾਸ ਜਥੇ ਵਿਚ ਸ਼ਾਮਲ ਹੋਣ ਦੀ ਜਾਚਨਾ ਕੀਤੀ, ਜਿਸਦੀ ਆਗਿਆ ਮਿਲ ਗਈ। ਆਪ ਨੇ ਜਥੇ ਵਿਚ ਰਹਿੰਦਿਆਂ ਨਾਮ-ਬਾਣੀ ਦੇ ਅਭਿਆਸ ਦੇ ਨਾਲ ਪੂਰੀ ਲਗਨ ਨਾਲ ਮਹਾਂਪੁਰਖਾਂ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਪ੍ਰਾਪਤ ਕੀਤੀ,

ਗੁਰ-ਇਤਹਾਸ ਲਈ ਸ੍ਰੀ ਨਾਨਕ ਪ੍ਰਕਾਸ਼, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਤੇ ਪੰਥ ਪ੍ਰਕਾਸ਼ ਦਾ ਕਥਾ ਬੋਧ ਹਾਸਲ ਕੀਤਾ ਤੇ ਅਧਿਆਤਮ ਪ੍ਰਕਾਸ਼, ਭਾਵਰਸਿੰਮ੍ਰਿਤ, ਵੈਰਾਗ ਸ਼ੱਤਕ, ਹਨੂਮਾਨ ਨਾਟਕ, ਇਤਿਆਦਿਕ ਵੇਦਾਂਤ ਦੇ ਗ੍ਰੰਥਾਂ ਦਾ ਅਧਿਐਨ ਕਰ ਕੇ ਆਪਣੇ ਗਿਆਨ ਨੂੰ ਵਸੀਹ ਕੀਤਾ। ਆਪ ਨੂੰ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਅਰਥ-ਬੋਧ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਪਾਸੋਂ ਪ੍ਰਾਪਤ ਕਰਨ ਦਾ ਮਾਣ ਪ੍ਰਾਪਤ ਹੋਇਆ।

ਗਿਆਨੀ ਜਸਵੰਤ ਸਿੰਘ ਜੀ ਨੇ ਸੁਘੜ ਵਿਦਿਆਰਥੀ ਵਜੋਂ ਜਥੇ ਵਿਚ ਉਚੇਚਾ ਸਤਿਕਾਰ ਪਾਇਆ ਤੇ ਗਾਹੇ-ਬਗਾਹੇ ਮਹਾਂਪੁਰਖਾਂ ਦੇ ਨਿੱਜੀ ਅਪਣੱਤ-ਮੋਹ ਦਾ ਸ਼ਰਫ਼ ਵੀ ਆਪ ਨੂੰ ਹਾਸਲ ਹੁੰਦਾ ਰਿਹਾ। ਇਕ ਵੇਰਾਂ 2 ਚੇਤਰ, 14 ਮਾਰਚ 1976 ਈ: ਨੂੰ ਭਾਈ ਪ੍ਰੀਤਮ ਸਿੰਘ ਜੀ ਭੂਰਿਆਂ ਵਾਲੇ ਦੇ ਗ੍ਰਿਹਿ ਵਿਖੇ ਜਥੇ ਦਾ ਲੰਗਰ ਸੀ। ਗਿਆਨੀ ਜਸਵੰਤ ਸਿੰਘ ਦੇ ਚਾਚਾ ਜੀ ਸ. ਮੇਹਰ ਸਿੰਘ ਨੂੰ ਸੰਬੋਧਨ ਕਰਦਿਆਂ ਸੰਤ ਗਿ: ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਆਪ ਨੂੰ ਪੈਤਰੀ ਸਰਪ੍ਰਸਤੀ ਦੁਆਰਾ ਨਿਹਾਲ ਕਰਦਿਆਂ ਬਚਨ ਕੀਤਾ ਕਿ, "ਮੇਹਰ ਸਿੰਘ ਜੀ! ਇਹ ਮੇਰਾ ਆਪਣਾ ਸਪੁੱਤਰ ਹੈ। ਇਸਦੇ ਵਿਆਹ ਆਦਿਕ ਦੀ ਸਾਰੀ ਜ਼ਿੰਮੇਵਾਰੀ ਸਾਡੀ ਹੈ।"

ਆਪ ਨੇ ਮਹਾਂਪੁਰਖਾਂ ਦੀ ਆਗਿਆ ਅਨੁਸਾਰ ਗੰਗਾ ਨਗਰ (ਰਾਜਸਥਾਨ) ਵਿਖੇ 4 ਸਾਲ ਗੁਰਮਤਿ ਪ੍ਰਚਾਰ ਕਰ ਕੇ ਸੰਗਤਾਂ ਨੂੰ ਗੁਰ-ਇਤਿਹਾਸ ਤੋਂ ਜਾਣੂ ਕਰਵਾਇਆ ਅਤੇ ਅੰਮ੍ਰਿਤ ਸੰਚਾਰ ਕਰਵਾ ਕੇ ਗੁਰੂ ਦੇ ਲੜ ਲਾਇਆ। ਭਾਈ ਅਮਰੀਕ ਸਿੰਘ ਜੀ ਦੀ ਗ੍ਰਿਫ਼ਤਾਰੀ ਤੋਂ ਸਿਰਫ਼ ਦੋ ਦਿਨ ਪਹਿਲਾਂ ਹੀ ਆਪ ਜੀ ਪਿੰਡ ਗਿਆਨਾ, ਜ਼ਿਲ੍ਹਾ ਬਠਿੰਡਾ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਦਾ ਭੋਗ ਪਾ ਕੇ ਦੁਬਾਰਾ ਜਥੇ ਵਿਚ ਪੁੱਜੇ ਹੀ ਸਨ ਕਿ ਧਰਮ ਯੁੱਧ ਮੋਰਚਾ ਲੱਗ ਗਿਆ, ਜਿਸ ਵਿਚ ਆਪ ਨੇ 250 ਸਿੰਘਾਂ ਸਮੇਤ ਗ੍ਰਿਫ਼ਤਾਰੀ ਵੀ ਦਿੱਤੀ।

ਪੰਥ ਦੇ ਉੱਘੇ ਕਥਾ-ਵਾਚਕ ਗਿਆਨੀ ਦਲੀਪ ਸਿੰਘ ਜੀ, ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਚ ਕਥਾ ਕਰਿਆ ਕਰਦੇ ਸਨ। ਸਿਹਤ ਦੀ ਢਿੱਲ ਮੱਠ ਸਮੇਂ ਉਨ੍ਹਾਂ ਦੀ ਗ਼ੈਰ-ਹਾਜ਼ਰੀ ਸਮੇਂ ਆਪ ਨੂੰ ਇਸ ਪਾਵਨ ਅਸਥਾਨ 'ਤੇ ਕਥਾ ਕਰਨ ਦਾ ਅਵਸਰ ਪ੍ਰਾਪਤ ਹੁੰਦਾ ਰਿਹਾ ਤਾਂ ਆਪ ਨੇ ਥੋੜ੍ਹੇ ਦਿਨਾਂ ਵਿਚ ਹੀ ਸੰਗਤ ਦੇ ਦਿਲ ਵਿਚ ਆਪਣੀ ਥਾਂ ਬਣਾ ਲਈ। ਕੁਝ ਸਮੇਂ ਬਾਅਦ ਸ਼੍ਰੋਮਣੀ ਕਮੇਟੀ ਨੇ 2 ਫ਼ਰਵਰੀ 1987 ਈ: ਨੂੰ ਆਪ ਦੀ ਕਥਾ-ਵਾਚਕ ਵਜੋਂ ਬਾਕਾਇਦਾ ਨਿਯੁਕਤੀ ਕਰ ਦਿੱਤੀ। 15 ਸਾਲਾਂ ਦੀ ਇਸ ਸੇਵਾ ਦੇ ਦੌਰਾਨ

ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮੁਕੰਮਲ ਕਥਾ ਤੋਂ ਬਿਨਾਂ ਸ੍ਰੀ ਦਸਮ ਗ੍ਰੰਥ ਸਾਹਿਬ ਜੀ, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਸ੍ਰੀ ਗੁਰੂ ਪੰਥ ਪ੍ਰਕਾਸ਼ (ਗਿ: ਗਿਆਨ ਸਿੰਘ) ਅਤੇ ਗੁਰਬਿਲਾਸ ਪਾਤਸ਼ਾਹੀ ਛੇਵੀਂ ਦੀ ਕਥਾ ਵੀ ਕੀਤੀ।

ਆਪ ਦਾ ਆਨੰਦ ਕਾਰਜ 10 ਜੁਲਾਈ 1983 ਈ: ਨੂੰ ਬੀਬੀ ਦਲਜੀਤ ਕੌਰ ਨਾਲ ਹੋਇਆ ਸੀ ਤੇ ਲਾਵਾਂ ਦੀ ਰਸਮ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਨੇ ਆਪ ਕੀਤੀ ਸੀ। ਆਪ ਨੂੰ ਦੋ ਬੱਚਿਆਂ (ਭੁਝੰਗੀ ਕੰਵਰ ਅਮਰਿੰਦਰ ਸਿੰਘ ਜਨਮ 22-7-1984 ਈ: ਅਤੇ ਭੁਝੰਗਣ ਜਤਿੰਦਰ ਕੌਰ ਜਨਮ 21-3-1987 ਈ:) ਦੀ ਦਾਤ ਪ੍ਰਾਪਤ ਹੋਈ।

ਨਿਸ਼ਠਾਵਾਨ ਗੁਰਸਿੱਖ ਦੇ ਮਿਕਨਾਤੀਸੀ ਸ਼ਖ਼ਸੀਅਤ ਦੇ ਮਾਲਕ ਗਿਆਨੀ ਜਸਵੰਤ ਸਿੰਘ ਜੀ ਨੇ ਕਰੜੀ ਸਾਧਨਾ, ਲਗਨ ਤੇ ਸਿਰੜ ਨਾਲ ਜਥੇ ਵਿਚ ਰਹਿੰਦਿਆਂ ਗੁਰਮਤਿ ਵਿਦਿਆ ਹਾਸਲ ਕੀਤੀ ਤੇ ਅੱਜ ਕੌਮ ਦੇ ਸਰਵਉਚ ਅਸਥਾਨ ਵਿਖੇ ਸੇਵਾ ਦਾ ਅਵਸਰ ਆਪ ਨੂੰ ਪ੍ਰਾਪਤ ਹੋਇਆ ਹੈ। ਜਥੇ ਵਿਚ ਰਹਿੰਦਿਆਂ ਤੇ ਮਹਾਂਪੁਰਖਾਂ ਦੀ ਸੰਗਤ ਕਰਦਿਆਂ ਆਪ ਨੇ ਜੋ ਆਪ ਵੇਖਿਆ-ਸੁਣਿਆ, ਉਸ ਦੇ ਆਧਾਰ 'ਤੇ ਮਹਾਂਪੁਰਖਾਂ ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲਿਆਂ ਦਾ ਇਹ ਜੀਵਨ ਇਸ ***'ਚਿੱਟਾ ਚੋਲਾ'*** ਪੁਸਤਕ ਵਿਚ ਕਲਮਬੰਦ ਕਰਨ ਦਾ ਪ੍ਰਸ਼ੰਸਾਯੋਗ ਉੱਦਮ ਕਰਕੇ ਆਪਣੇ ਵਲੋਂ ਜਥੇ ਪ੍ਰਤਿ ਆਪਣਾ ਰਿਣ ਚੁਕਾਉਣ ਦਾ ਜਤਨ ਕੀਤਾ ਹੈ। ਆਸ ਹੈ ਕਿ ਇਹ ਪੁਸਤਕ ਮਹਾਂਪੁਰਖਾਂ ਦੀ ਨਿਰਮਲ ਸ਼ਖ਼ਸੀਅਤ ਦੇ ਦੀਦਾਰ ਕਰਵਾਉਣ ਲਈ ਸਹਾਇਕ ਹੋਵੇਗੀ।

**—ਅਵਤਾਰ ਸਿੰਘ**
*ਦਮਦਮੀ ਟਕਸਾਲ*
*ਜਥਾ ਭਿੰਡਰਾਂ—ਮਹਿਤਾ*

# ਮੇਰੀਆਂ ਨਜ਼ਰਾਂ 'ਚ ਮਹਾਂਪੁਰਖ

## ਮੇਰੇ ਰਾਮ ਹਰਿ ਸੰਤਾ ਜੇਵਡੁ ਨ ਕੋਈ॥

ਵੀਹਵੀਂ ਸਦੀ ਦੇ ਮਹਾਨ ਸੰਤ ਮਹਾਂਪੁਰਖ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਪੂਰਨ ਸੰਤ ਹੋਏ ਹਨ। ਆਪ ਜੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹਾਜ਼ਰ ਹਜ਼ੂਰ ਪ੍ਰਤੱਖ ਦਸਾਂ ਪਾਤਿਸ਼ਾਹੀਆਂ ਦਾ ਸਰੂਪ ਸਮਝਦੇ ਸਨ, ਸਰੀਰ ਦੀ ਪੂਜਾ ਨੂੰ ਨੇੜੇ ਨਹੀਂ ਸਨ ਫਟਕਣ ਦੇਂਦੇ, ਗੁਰ ਸ਼ਬਦ ਨਾਲ ਜੁੜੇ ਹੋਏ ਸਨ ਅਤੇ ਹੋਰਨਾਂ ਨੂੰ ਜੋੜਦੇ ਸਨ। ਰਹਿਤ ਮਰਯਾਦਾ ਵਿਚ ਪਰਪੱਕ ਬਾਣੇ ਦੇ ਧਾਰਨੀ ਗੁਰਮਤ ਅਸੂਲਾਂ 'ਤੇ ਪਰਪੱਕਤਾ ਨਾਲ ਪਹਿਰਾ ਦੇਣ ਵਾਲੇ ਸਨ। ਆਪ ਜੀ ਨੂੰ ਗੁਰਬਾਣੀ ਦਾ ਸ਼ੁਧ ਉਚਾਰਣ ਅਤੇ ਅਰਥ ਬੋਧ ਦਾ ਅਥਾਹ ਗਿਆਨ ਸੀ। ਕਥਨੀ ਕਮਾਲ ਸੀ। ਕਥਾ ਸੁਣਨ ਵਾਲੇ 'ਤੇ ਸੁਤੇ ਸਿੱਧ ਹੀ ਕਮਾਈ ਦਾ ਅਸਰ ਪੈਂਦਾ ਸੀ। ਦਾਸ ਨੂੰ ਵਿਦਿਆਰਥੀ ਕਾਲ ਵਿਚ ਸੰਤ ਗਿਆਨੀ ਗੁਰਬਚਨ ਸਿੰਘ 'ਖ਼ਾਲਸਾ' ਜੀ ਦੇ ਕੋਲ ਉਨ੍ਹਾਂ ਦੇ ਨਾਲ ਰਹਿਣ ਦਾ ਸਮਾਂ ਮਿਲਿਆ। ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਸੰਤਾਂ ਦੀ ਸੇਵਾ ਵਿਚ ਹਰ ਵੇਲੇ ਤੱਤਪਰ ਰਹਿੰਦੇ ਸਨ। ਨਾਲ ਦੀ ਨਾਲ ਪੰਜ ਗ੍ਰੰਥੀ ਸੰਪੂਰਨ, ਪੰਜ ਬਾਣੀਆਂ ਦਾ ਨਿਤਨੇਮ, 25 ਪੱਤਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਤੇ ਹੋਰ ਬਾਣੀ ਵੀ ਸੰਤਾਂ ਨੂੰ ਸੁਣਾਉਂਦੇ ਸਨ, ਅਣਥੱਕ ਸਨ। ਉਨ੍ਹਾਂ ਦਾ ਜੀਵਨ ਟਕਸਾਲ ਵਿਚ ਘੜਿਆ ਹੋਇਆ ਸੀ। ਐਸੇ ਮਹਾਂਪੁਰਖ ਮਨੁੱਖਤਾ ਲਈ ਚਾਨਣ ਮੁਨਾਰਾ ਹਨ। ਭਾਈ ਜਸਵੰਤ ਸਿੰਘ ਸਾਬਕਾ ਕਥਾ ਵਾਚਕ (ਮੰਜੀ ਸਾਹਿਬ) ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ, ਜਿਨ੍ਹਾਂ ਦੀ ਹੁਣੇ ਹੀ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਵਜੋਂ ਨਿਯੁਕਤੀ ਹੋਈ ਹੈ, ਉਨ੍ਹਾਂ ਦੇ ਪ੍ਰਮੁਖ ਵਿਦਿਆਰਥੀ ਹਨ। ਜਥੇ ਵਿਚ ਰਹਿ ਕੇ ਉਹਨਾਂ ਕੋਲੋਂ ਵਿਦਿਆ ਪੜ੍ਹੀ, ਉਨ੍ਹਾਂ ਨਾਲ ਸੰਗਤਾਂ ਵਿਚ ਵਿਚਰੇ ਅਤੇ ਜੀਵਨ ਘਟਨਾਵਾਂ ਨੂੰ ਡਾਇਰੀ ਵਿਚ ਨੋਟ ਕਰਦੇ ਰਹੇ, ਜੋ ਇਸ ਗ੍ਰੰਥ ਵਿਚ ਪਰਗਟ ਕੀਤੀਆਂ ਹਨ, ਜਿਨ੍ਹਾਂ ਤੋਂ ਸੰਗਤਾਂ ਨੂੰ ਬਹੁਤ ਲਾਭ ਹੋਵੇਗਾ। ਇਨ੍ਹਾਂ ਦਾ ਨਗਰ ਵੀ ਭੂਰੇ ਹੀ ਹੈ, ਇਸ ਲਈ ਇਨ੍ਹਾਂ ਨੂੰ ਨਗਰ ਦੀਆਂ ਘਟਨਾਵਾਂ ਦੀ ਵੀ ਜਾਣਕਾਰੀ ਹੈ, ਵਿਦਵਾਨ ਸੱਜਣ ਹਨ।

ਭਾਈ ਜਸਵੰਤ ਸਿੰਘ ਜੀ ਨੇ ਸੰਤਾਂ ਦਾ ਜੀਵਨ ਲਿਖ ਕੇ ਮਹਾਨ ਉਪਕਾਰ ਕੀਤਾ ਹੈ, ਜਿਸ ਤੋਂ ਆਉਣ ਵਾਲੇ ਸਮੇਂ ਵਿਚ ਸੰਗਤਾਂ ਨੂੰ ਬਹੁਤ ਲਾਭ ਹੋਵੇਗਾ।

*ਗੁਰੂ ਪੰਥ ਦਾ ਦਾਸ*

**ਚਰਨ ਸਿੰਘ** *ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ*

# ਭੂਮਿਕਾ

ਸੰਸਾਰ ਇਕ ਸਰਾਂ ਹੈ ਅਤੇ ਇਸ ਸੰਸਾਰ ਰੂਪੀ ਸਰਾਂ ਵਿਚ ਵੰਨ-ਸੁਵੰਨੇ ਸੁਭਾਅ ਵਾਲੇ ਮਨੁੱਖ ਆਉਂਦੇ ਹਨ ਅਤੇ ਚਲੇ ਜਾਂਦੇ ਹਨ, ਪਰ ਉਨ੍ਹਾਂ ਦੇ ਚੰਗੇ ਜਾਂ ਮਾੜੇ ਕਰਤੱਵਾਂ ਤੋਂ ਉਨ੍ਹਾਂ ਦੇ ਜੀਵਨ ਨੂੰ ਮਾਪਿਆ ਅਤੇ ਤੋਲਿਆ ਜਾਂਦਾ ਹੈ। ਉਦਾਹਰਣ ਦੇ ਤੌਰ 'ਤੇ ਸਰਾਂ ਵਿਚ ਨਿਕੰਮੇ ਯਾਤਰੀ ਨੇ ਬੇ-ਪਰਵਾਹੀ ਨਾਲ ਰਾਤ ਕੱਟੀ, ਕੂੜਾ ਕਰਕਟ ਖਿਲਾਰ ਕੇ ਤੁਰਦਾ ਬਣਿਆ। ਸਰਾਂ ਦੇ ਸੇਵਾਦਾਰ ਨੂੰ ਚਾਬੀਆਂ ਫੜਾ ਕੇ ਰਾਹੇ ਪੈ ਗਿਆ। ਹੋਰ ਮੁਸਾਫ਼ਿਰ ਆਉਣ 'ਤੇ ਸਰਾਂ ਦੇ ਸੇਵਾਦਾਰ ਨੇ ਜਦੋਂ ਆਉਣ ਵਾਲੇ ਨਵੇਂ ਯਾਤਰੀ ਨੂੰ ਕਮਰਾ ਖੋਲ੍ਹ ਕੇ ਦਿੱਤਾ ਤਾਂ ਕਮਰੇ ਦਾ ਕੂੜਾ ਕਰਕਟ ਖਿਲਰਿਆ ਵੇਖ ਕੇ ਮੂੰਹੋਂ ਸੁਭਾਵਿਕ ਬਚਨ ਨਿਕਲੇ, ਇਸ ਕਮਰੇ ਵਿਚ ਕੋਈ ਪਸ਼ੂ ਰਾਤ ਕੱਟ ਕੇ ਗਿਆ ਹੈ। ਪਹਿਲਾ ਮੁਸਾਫ਼ਿਰ ਵੇਖਣ ਨੂੰ ਤਾਂ ਭਾਵੇਂ ਮਨੁੱਖ ਹੀ ਸੀ ਪਰ ਉਸ ਦੇ ਕਰਮਾਂ ਕਰਕੇ ਸੁਭਾਵਿਕ ਮੂੰਹੋਂ ਬਚਨ ਨਿਕਲ ਗਿਆ ਕਿ ਪਸ਼ੂ ਰਾਤ ਕੱਟ ਕੇ ਗਿਆ ਹੈ ਕਿਉਂਕਿ ਕਰਮ ਪਸ਼ੂਆਂ ਵਾਲੇ ਸਨ।

**ਕਰਤੂਤਿ ਪਸੂ ਕੀ ਮਾਨਸ ਜਾਤਿ॥** *(ਗਉੜੀ ਸੁਖਮਨੀ, ਅੰਗ ੨੬੭)*

ਹੁਣ ਨਵਾਂ ਮੁਸਾਫ਼ਿਰ ਆਇਆ, ਕਮਰਾ ਖੋਲ੍ਹਿਆ। ਕਮਰੇ ਵਿਚ ਅਗਰਬੱਤੀ ਧੁਖਾਈ। ਚੌਂਕੀਦਾਰ ਤੋਂ ਝਾੜੂ ਲੈ ਕੇ ਕਮਰੇ ਵਿਚ ਫੇਰਿਆ। ਫੁਲੇਰੇ ਕੋਲੋਂ ਫੁੱਲਾਂ ਦਾ ਹਾਰ ਲੈ ਕੇ ਕਿੱਲੀ 'ਤੇ ਟੰਗਿਆ, ਰਾਤ ਕੱਟੀ ਤੇ ਚੱਲਦਾ ਬਣਿਆ। ਕਮਰਿਆਂ ਨੂੰ ਵੇਖਦਿਆਂ-ਵੇਖਦਿਆਂ ਜਦੋਂ ਉਸ ਕਮਰੇ ਦਾ ਤਾਲਾ ਖੋਲ੍ਹਿਆ ਤਾਂ ਸੁਗੰਧਿਤ ਵਾਤਾਵਰਣ ਵੇਖ ਕੇ ਇਕ ਦਮ ਮੂੰਹੋਂ ਵਾਹ! ਨਿਕਲ ਗਿਆ। ਖ਼ਿਆਲ ਆਇਆ ਇਸ ਕਮਰੇ ਵਿਚ ਜਿਸ ਇਨਸਾਨ ਨੇ ਰਾਤ ਕੱਟੀ ਹੈ, ਕੋਈ ਦੇਵਤਾ ਹੋਵੇਗਾ। ਦੋਵੇਂ ਮੁਸਾਫ਼ਿਰ ਉਥੋਂ ਜਾ ਚੁੱਕੇ ਹਨ। ਕੋਈ ਵੀ ਕੋਲ ਨਹੀਂ ਪਰ ਇਕ ਲਈ ਦੇਵਤਾ, ਦੂਜੇ ਲਈ ਪਸ਼ੂ ਸ਼ਬਦ ਨਿਕਲਣਾ ਉਨ੍ਹਾਂ ਮੁਸਾਫ਼ਿਰਾਂ ਦੇ ਕਰਤੱਵਾਂ ਕਰਕੇ ਹੈ।

ਸੋ ਇਸੇ ਤਰ੍ਹਾਂ ਸੰਸਾਰ ਰੂਪੀ ਸਰਾਂ ਵਿਚ ਦੋਹਾਂ ਬਿਰਤੀਆਂ ਦੇ ਮਨੁੱਖ ਆਏ। ਚੰਗੇਜ਼ ਖ਼ਾਂ, ਮਹਿਮੂਦ ਗਜ਼ਨਵੀ, ਔਰੰਗਜ਼ੇਬ, ਅਲਾਉਦੀਨ ਖਿਲਜੀ,

ਗੰਗੂ ਬ੍ਰਾਹਮਣ, ਨਾਦਰ ਸ਼ਾਹ, ਅਬਦਾਲੀ ਵਰਗੇ ਮਨੁੱਖ ਜੋ ਵੇਖਣ ਨੂੰ ਤਾਂ ਸ਼ਕਲ ਸੂਰਤ ਕਰਕੇ ਮਨੁੱਖ ਪ੍ਰਤੀਤ ਹੁੰਦੇ ਸਨ ਪਰ ਉਨ੍ਹਾਂ ਨੇ ਨਫ਼ਰਤ, ਮੁਤੱਸਬ ਦਾ ਅਜਿਹਾ ਕੂੜਾ ਕਰਕਟ ਸੰਸਾਰ ਵਿਚ ਛੱਡਿਆ ਜਿਸ ਕਰਕੇ ਸਦੀਆਂ ਬੀਤਣ ਦੇ ਬਾਵਜੂਦ ਵੀ ਲੋਕ ਉਨ੍ਹਾਂ ਨੂੰ ਨਫ਼ਰਤ ਕਰਦੇ ਹਨ। ਪਰ ਦੂਜੇ ਪਾਸੇ ਰਾਜਾ ਹਰੀਸ਼ ਚੰਦਰ, ਸਾਈਂ ਮੀਆਂ ਮੀਰ ਜੀ, ਪੀਰ ਬੁੱਧੂ ਸ਼ਾਹ, ਮਹਾਰਾਜਾ ਰਣਜੀਤ ਸਿੰਘ ਅਤੇ ਹੋਰ ਬੇਅੰਤ ਧਾਰਮਿਕ ਹਸਤੀਆਂ ਦਾ ਜ਼ਿਕਰ ਆਉਂਦਾ ਹੈ ਜਿਨ੍ਹਾਂ ਦਾ ਨਾਮ ਲੈਣ 'ਤੇ ਮਨੁੱਖ ਦਾ ਸਿਰ ਪਿਆਰ ਅਤੇ ਸਤਿਕਾਰ ਨਾਲ ਝੁਕ ਜਾਂਦਾ ਹੈ। ਅਜਿਹਾ ਕਿਉਂ ? ਕਿਉਂਕਿ ਉਨ੍ਹਾਂ ਮਹਾਨ ਵਿਅਕਤੀਆਂ ਨੇ ਜਗਤ ਰੂਪੀ ਸਰਾਂ ਵਿਚ ਪਿਆਰ ਤੇ ਪਵਿੱਤਰ ਵਿਚਾਰਾਂ ਦੀ ਸੁਗੰਧੀ ਛੱਡੀ।

ਧਾਰਮਿਕ ਮੰਡਲ ਵਿਚ ਐਹੋ ਜਿਹੇ ਚੰਗੇ, ਨੇਕ ਤੇ ਅਧਿਆਤਮਿਕ ਵਿਚਾਰਾਂ ਵਾਲੇ ਮਨੁੱਖ ਨੂੰ ਵੱਖ-ਵੱਖ ਉਪਾਧੀਆਂ ਨਾਲ ਸਨਮਾਨਿਆ ਗਿਆ ਹੈ। ਗੁਰਮੁਖ, ਭਗਤ, ਸੰਤ, ਸਾਧੂ, ਮਹਾਂਪੁਰਸ਼ (ਮਹਾਂਪੁਰਖ), ਬ੍ਰਹਮ ਗਿਆਨੀ ਇਤਿਆਦਿਕ। ਜਿਵੇਂ ਮੁਸਲਮਾਨ ਭਾਈਚਾਰੇ ਵਿਚ ਬਾਬਾ ਫ਼ਰੀਦ ਜੀ, ਬਾਬਾ ਬੁੱਲ੍ਹੇ ਸ਼ਾਹ ਜੀ, ਸਾਈਂ ਮੀਆਂ ਮੀਰ ਜੀ ਦਾ ਨਾਮ ਬੜੇ ਸ਼ਰਧਾ, ਸਤਿਕਾਰ ਅਤੇ ਪਿਆਰ ਨਾਲ ਲਿਆ ਜਾਂਦਾ ਹੈ। ਉਸੇ ਤਰ੍ਹਾਂ ਸਿੱਖ ਜਗਤ ਵਿਚ ਜਿਵੇਂ ਅਸੀਂ ਗੁਰੂ ਨਾਨਕ ਨਾਮ-ਲੇਵਾ ਮਾਈ-ਭਾਈ ਗੁਰੂ ਸਾਹਿਬਾਨਾਂ ਨੂੰ ਤਾਂ ਇਸ਼ਟ ਤੇ ਲੋਕ-ਪ੍ਰਲੋਕ ਦੇ ਰੱਖਿਅਕ ਜਾਣ ਕੇ, ਸਿਰ ਝੁਕਾ ਕੇ ਆਪਣੇ ਆਪ ਨੂੰ ਸਫਲਾ ਕਰਨ ਦਾ ਉਪਰਾਲਾ ਕਰਦੇ ਹਾਂ, ਉਥੇ ਕੁਝ ਗੁਰੂ ਦੇ ਪਿਆਰ ਵਾਲੇ ਜਿਨ੍ਹਾਂ ਨੇ ਆਪਣਾ ਜੀਵਨ ਗੁਰੂ ਆਸ਼ੇ ਅਨੁਸਾਰ ਜੀਵਿਆ ਅਤੇ ਸਤਿਗੁਰੂ ਅਰਜਨ ਦੇਵ ਮਹਾਰਾਜ ਜੀ ਦੇ ਹੁਕਮ :

**ਮਾਰੂ ਮਹਲਾ ੫ ॥**
**ਮਾਨ ਮੋਹ ਅਰੁ ਲੋਭ ਵਿਕਾਰਾ ਬੀਓ ਚੀਤਿ ਨ ਘਾਲਿਓ ॥**
**ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰੁ ਲੈ ਚਾਲਿਓ ॥੧॥**
**ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥**
**ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥੧॥ ਰਹਾਉ ॥**
**ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ ॥**
**ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ ॥੨॥**
**ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ ॥**
**ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ ॥੩॥**

ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ ਸਵਰੇ ਹਲਤ ਪਲਾਤਾ ॥
ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ ॥੪॥੫॥

*(ਮਾਰੂ ਮਹਲਾ ੧, ਅੰਗ ੧੦੦੦)*

'ਤੇ ਪਹਿਰਾ ਦਿੱਤਾ ਅਤੇ ਉਨ੍ਹਾਂ ਦੀ ਖ਼ੁਰਾਕ, ਵਰਤੋਂ ਵਰਤਾਵਾ, ਰਹਿਣੀ-ਬਹਿਣੀ ਵੀ ਸਾਡੇ ਵਰਗੇ ਆਮ ਮਨੁੱਖਾਂ ਨਾਲ ਨਹੀਂ ਮਿਲਦੀ:

ਰਮਣੰ ਕੇਵਲੰ ਕੀਰਤਨੰ ਸੁ ਧਰਮੰ ਦੇਹ ਧਾਰਣਹ ॥
ਅੰਮ੍ਰਿਤ ਨਾਮੁ ਨਾਰਾਇਣ ਨਾਨਕ ਪੀਵਤੰ ਸੰਤ ਨ ਤ੍ਰਿਪ੍ਯਤੇ ॥੨੬॥
ਸਹਣ ਸੀਲ ਸੰਤੰ ਸਮ ਮਿਤ੍ਰਸ੍ਯ ਦੁਰਜਨਹ ॥........੨੭॥
ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ ॥
ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥
ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥
ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥
ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥
ਪਰਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ ॥
ਖਟ ਲਖ੍ਯਣ ਪੂਰਨੰ ਪੁਰਖਹ, ਨਾਨਕ ਨਾਮ ਸਾਧ ਸ੍ਵਜਨਹ ॥੪੦॥

*(ਸਲੋਕ ਸਹਸਕ੍ਰਿਤੀ ਮਹਲਾ ੫, ਅੰਗ ੧੩੫੬-੫੭)*

ਮਿਥਿਆ ਨਾਹੀ ਰਸਨਾ ਪਰਸ ॥ ਮਨ ਮਹਿ ਪ੍ਰੀਤਿ ਨਿਰੰਜਨ ਦਰਸ ॥
ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥ ਸਾਧ ਕੀ ਟਹਲ ਸੰਤਸੰਗਿ ਹੇਤ ॥
ਕਰਨ ਨ ਸੁਨੈ ਕਾਹੂ ਕੀ ਨਿੰਦਾ ॥ ਸਭ ਤੇ ਜਾਨੈ ਆਪਸ ਕਉ ਮੰਦਾ ॥
ਗੁਰਪ੍ਰਸਾਦਿ ਬਿਖਿਆ ਪਰਹਰੈ ॥ ਮਨ ਕੀ ਬਾਸਨਾ ਮਨ ਤੇ ਟਰੈ ॥
ਇੰਦ੍ਰੀ ਜਿਤ ਪੰਚ ਦੋਖ ਤੇ ਰਹਤ ॥ ਨਾਨਕ ਕੋਟਿ ਮਧੇ ਕੋ ਐਸਾ ਅਪਰਸ ॥੧॥

*(ਗਉੜੀ ਸੁਖਮਨੀ, ਅੰਗ ੨੭੪)*

ਹਨੈ ਕੋਟ ਬਿਪਰੰ ਨਹੀ ਪਾਪ ਤਾ ਕੋ ॥ ਕਰੈ ਜਗ ਕੋਟੰ ਨਹੀ ਪੁਨ ਵਾ ਕੋ ॥

*(ਦਸਮ ਗ੍ਰੰਥ)*

ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ ॥
ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ ॥੩੯॥

*(ਸਲੋਕ ਸਹਸਕ੍ਰਿਤੀ ਮ: ੫, ਅੰਗ ੧੩੫੭)*

ਆਠ ਪਹਰ ਨਿਕਟਿ ਕਰਿ ਜਾਨੈ ॥ ਪ੍ਰਭ ਕਾ ਕੀਆ ਮੀਠਾ ਮਾਨੈ ॥
ਏਕੁ ਨਾਮੁ ਸੰਤਨ ਆਧਾਰੁ ॥ ਹੋਇ ਰਹੇ ਸਭ ਕੀ ਪਗ ਛਾਰੁ ॥੧॥

ਸੰਤ ਰਹਤ ਸੁਨਹੁ ਮੇਰੇ ਭਾਈ ॥ ਉਆ ਕੀ ਮਹਿਮਾ ਕਥਨੁ ਨ ਜਾਈ ॥੧॥ ਰਹਾਉ ॥
ਵਰਤਣਿ ਜਾ ਕੈ ਕੇਵਲ ਨਾਮ ॥ ਅਨਦ ਰੂਪ ਕੀਰਤਨੁ ਬਿਸ੍ਰਾਮ ॥
ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ ॥ ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ ॥੨॥
ਕੋਟਿ ਕੋਟਿ ਅਘ ਕਾਟਨਹਾਰਾ ॥ ਦੁਖ ਦੂਰਿ ਕਰਨ ਜੀਅ ਕੇ ਦਾਤਾਰਾ ॥
ਸੂਰਬੀਰ ਬਚਨ ਕੇ ਬਲੀ ॥ ਕਉਲਾ ਬਪੁਰੀ ਸੰਤੀ ਛਲੀ ॥੩॥
ਤਾ ਕਾ ਸੰਗੁ ਬਾਛਹਿ ਸੁਰਦੇਵ ॥ ਅਮੋਘ ਦਰਸੁ ਸਫਲ ਜਾ ਕੀ ਸੇਵ ॥
ਕਰ ਜੋੜਿ ਨਾਨਕੁ ਕਰੇ ਅਰਦਾਸਿ ॥
ਮੋਹਿ ਸੰਤਹ ਟਹਲ ਦੀਜੈ ਗੁਣਤਾਸਿ ॥੪॥੩੭॥੮੮॥

*(ਆਸਾ ਮਹਲਾ ੫, ਅੰਗ ੩੯੨)*

**ਜਿਨੋ ਗਿਆਨ ਹੋਏ, ਤਿਨ ਭਰਮ ਖੋਏ। ਨਹੀਂ ਲਾਭ ਜਾਗੇ, ਨਹੀਂ ਹਾਨ ਸੋਏ ॥**
**ਹਨੇ ਲਾਖ ਬਿਪਰੰ ਕਰੇ ਕੋਟ ਜਾਗੇ। ਨਹੀਂ ਪਾਪ ਪੁੰਨੰ ਤਿਸੈ ਏਕ ਲਾਗੇ ॥**

*(ਮੋਖ ਪੰਥ)*

**ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ ॥**
**ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ ॥੧॥**

*(ਰਾਗੁ ਮਾਰੂ, ਅੰਗ ੧੦੧੭)*

ਵਾਲੀ ਅਵਸਥਾ ਜਿਉਂਦੇ ਹਨ।

ਧਾਰਮਿਕ ਦੁਨੀਆਂ ਵਿਚ ਸੰਤ ਸਰਵੋਤਮ ਹੈ। ਸੰਤ ਪੂਰਨ ਪਦ ਹੈ। ਜਿਵੇਂ ਨਿੱਕੀ ਜਿਹੀ ਪਾਣੀ ਦੀ ਬੂੰਦ ਸਮੁੰਦਰ ਵਿਚ ਪੈ ਕੇ ਸਮੁੰਦਰ ਹੋਣ ਦਾ ਮਾਣ ਪ੍ਰਾਪਤ ਕਰਦੀ ਹੈ, ਉਸੇ ਤਰ੍ਹਾਂ ਪੂਰਨ ਬ੍ਰਹਮ ਵਿਚ ਲੀਨ ਹੋਣ ਕਾਰਨ ਉਨ੍ਹਾਂ ਨੂੰ ਪੂਰਨ ਪੁਰਖ ਆਖਿਆ ਜਾਂਦਾ ਹੈ। ਮਹਾਨ ਅਕਾਲ ਪੁਰਖ ਵਿਚ ਇਕਮਿਕ ਹੋਣ ਕਾਰਨ ਅਸੀਂ ਉਨ੍ਹਾਂ ਨੂੰ ਮਹਾਂਪੁਰਖ ਕਹਿਣ ਵਿਚ ਖ਼ੁਸ਼ੀ ਪ੍ਰਤੀਤ ਕਰਦੇ ਹਾਂ ਅਤੇ ਉਨ੍ਹਾਂ ਪੂਰਨ ਪੁਰਖਾਂ ਨੂੰ ਹੀ ਸੰਤ ਕਹਿੰਦੇ ਹਾਂ। ਜਿਵੇਂ ਸਾਡੇ ਸਮਾਜ ਦੇ ਗੁਰਮਤਿ ਤੋਂ ਅਣਜਾਣ ਮਨੁੱਖ ਜੇ ਕੋਈ ਪ੍ਰਾਣੀ ਚੜ੍ਹਾਈ ਕਰ ਜਾਏ ਤਾਂ ਕਹਿੰਦੇ ਹਨ ਕਿ ਪੂਰਾ ਹੋ ਗਿਆ ਹੈ। ਪੂਰਾ ਮਰ ਕੇ ਨਹੀਂ ਹੁੰਦਾ। ਪੂਰੇ ਨਾਲ ਮਿਲ ਕੇ ਪੂਰਾ ਹੁੰਦਾ ਹੈ। ਸੰਤਾਂ ਨੂੰ ਧਾਰਮਿਕ ਪੁਰਸ਼ਾਂ ਨੇ ਅਵਤਾਰ ਦੀ ਪਦਵੀ ਦਿੱਤੀ। ਅਵਤਾਰ ਦਾ ਅਰਥ ਹੈ, **"ਅਵਤਾ ਰਖਤੀ ਸੰਸਾਰ"** ਭਾਵ ਜੋ ਸਾਨੂੰ ਅਵਤਾ (ਮੁਸੀਬਤ) ਤੋਂ ਬਚਾਵੇ। ਪੁਰਾਣਕ ਮੱਤ ਅਨੁਸਾਰ ਕਿਸੇ ਦੇਵਤਾ ਦਾ ਕਿਸੇ ਦੇਹ ਵਿਚ ਪ੍ਰਗਟ ਹੋਣਾ ਅਤੇ ਫ਼ਿਲਾਸਫ਼ਰਾਂ ਦੀ ਦ੍ਰਿਸ਼ਟੀ ਵਿਚ ਉੱਤੋਂ ਉਤਰਿਆ ਹੋਇਆ ਮਨੁੱਖ ਭਾਵ ਜੋ ਉੱਚਤਮ ਅਵਸਥਾ ਵਿਚ ਪਹੁੰਚ ਚੁੱਕਾ ਹੈ ਅਤੇ ਰਸਾਤਲ ਵਿਚ ਗ਼ਰਕਦੇ ਹੋਏ ਜੀਆਂ ਦੀ

ਕਲਿਆਣ ਵਾਸਤੇ ਪ੍ਰਗਟ ਹੋਵੇ। ਕਈ ਡਿਊਟੀਆਂ ਹਨ ਉਨ੍ਹਾਂ ਮਹਾਂਪੁਰਖਾਂ ਦੀਆਂ ਜੋ ਨਿਭਾਉਣ ਲਈ ਆਉਂਦੇ ਹਨ। ਸਭ ਤੋਂ ਪਹਿਲੀ ਗੱਲ ਆਪ ਨਾਮ ਜਪਣਾ, ਹੋਰਨਾਂ ਨੂੰ ਨਾਮ ਜਪਾਉਣਾ। ਪਰਮੇਸ਼ਵਰ ਨਾਲੋਂ ਟੁੱਟੇ ਹੋਏ ਜੀਵਾਂ ਨੂੰ ਦੁਬਾਰਾ ਜੋੜਨਾ (ਰੀਕੁਨੈਕਟ ਕਰਨਾ) ਉਨ੍ਹਾਂ ਦਾ ਪਰਮ ਧਰਮ ਹੈ। ਅਸੀਂ ਦ੍ਰਿਸ਼ਟਾਂਤ ਮਾਤਰ ਇਸ ਤਰ੍ਹਾਂ ਵੀ ਕਹਿ ਸਕਦੇ ਹਾਂ ਕਿ ਸੰਸਾਰ ਬਾਗ਼ ਦੇ ਮਾਲਿਕ ਵਾਹਿਗੁਰੂ ਦੇ ਗਲ ਵਿਚ ਉਨ੍ਹਾਂ ਡਾਲੀ ਨਾਲੋਂ ਟੁੱਟੇ ਹੋਏ ਜੀਵ-ਰੂਪੀ ਫੁੱਲਾਂ ਨੂੰ ਅਭੇਦ ਕਰਨ ਰੂਪੀ ਸਿਹਰਾ ਪਾਉਣ ਵਾਸਤੇ ਉਹ ਮਹਾਂਪੁਰਖ ਆਉਂਦੇ ਹਨ। ਗੁਰਬਾਣੀ ਵਿਚ ਇਨ੍ਹਾਂ ਸੰਤਾਂ ਮਹਾਂਪੁਰਸ਼ਾਂ ਦੇ ਸਬੰਧ ਵਿਚ ਬੇਅੰਤ ਪ੍ਰਮਾਣ ਮਿਲਦੇ ਹਨ:

**ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥** *(ਅੰਗ ੧੪੧੧)*

**ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ ॥** *(ਅੰਗ ੫੧੭)*

**ਕੋਟਨ ਮੈ ਨਾਨਕ ਕੋਊ ਨਾਰਾਇਨ ਜਿਹ ਚੀਤਿ ॥** *(ਅੰਗ ੧੪੨੭)*

ਸੰਤ ਆਪਣੇ ਆਪ ਨਹੀਂ ਬਣਿਆ ਜਾਂਦਾ। ਇਹ ਤਾਂ ਵਾਹਿਗੁਰੂ ਦੀ ਬਖ਼ਸ਼ਿਸ਼ ਸਦਕਾ ਹੈ:

**ਸੋਈ ਸੰਤੁ ਜਿ ਭਾਵੈ ਰਾਮ ॥ ਸੰਤ ਗੋਬਿੰਦ ਕੈ ਏਕੈ ਕਾਮ ॥** *(ਅੰਗ ੮੬੭)*

**ਚਾਰਿ ਬਰਨ ਚਉਹਾ ਕੇ ਮਰਦਨ ਖਟੁ ਦਰਸਨ ਕਰ ਤਲੀ ਰੇ ॥**
**ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ ॥੧॥**
**ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ ॥**
**ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ ॥੧॥ ਰਹਾਉ ॥**
**ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ ॥**
**ਕਹੁ ਨਾਨਕ ਤਿਨਿ ਜਨਿ ਨਿਰਦਲਿਆ ਸਾਧਸੰਗਤਿ ਕੈ ਝਲੀ ਰੇ ॥੨॥**
*(ਆਸਾ ਮਹਲਾ ੫, ਅੰਗ ੪੦੪)*

**ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ**
**ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥** *(ਅੰਗ ੩੦੬)*

ਬਾਬਾ ਕਬੀਰ ਜੀ ਤਾਂ ਇਥੋਂ ਤੱਕ ਕਹਿੰਦੇ ਹਨ ਕਿ ਰੱਬ ਨੇ ਤਾਂ ਸੰਤਾਂ ਨੂੰ ਡਿਊਟੀਆਂ ਵੰਡੀਆਂ ਹਨ:

**ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥** *(ਸਲੋਕ ਕਬੀਰ, ਅੰਗ ੧੩੭੩)*

**ਸਾਧ ਨਾਮ ਨਿਰਮਲ ਤਾ ਕੇ ਕਰਮ ॥** *(ਅੰਗ ੨੯੬)*

**ਅੰਤ ਸਮੇਂ ਪਰ ਹੋਤ ਸਹਾਈ॥ ਤਾਂ ਤੇ ਸੰਖਯਾ ਸੰਤ ਬਤਾਈ॥**

*(ਚਉਬੀਸ ਅਵਤਾਰ, ਦਸਮ ਗ੍ਰੰਥ)*

**ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ॥** *(ਅੰਗ ੯੧੮)*

ਭਾਈ ਗੁਰਦਾਸ ਜੀ ਨੇ ਅਜਿਹੇ ਮਹਾਂ ਪੁਰਸ਼ਾਂ ਬਾਰੇ ਬਚਨ ਕਹੇ ਹਨ :

**ਗਿਆਨੁ ਧਿਆਨੁ ਸਿਮਰਣੁ ਜੁਗਤਿ ਕੂੰਜਿ ਕੁਰਮ ਹੰਸ ਵੰਸ ਵਧੰਦਾ॥**

*(ਭਾਈ ਗੁਰਦਾਸ, ਵਾਰ ੧੬, ਪਉੜੀ ੧੩)*

**ਹੰਸਹੁ ਹੰਸ ਗਿਆਨੁ ਕਰਿ ਦੁਧੈ ਵਿਚਹੁ ਕਢੈ ਪਾਣੀ॥**

*(ਭਾਈ ਗੁਰਦਾਸ, ਵਾਰ ੨੪, ਪਉੜੀ ੨੨)*

**ਜਿਉ ਜਲ ਦੁਧ ਭਿੰਨ ਭਿੰਨ ਕਾਢੈ ਚੁਣਿ ਹੰਸੁਲਾ**
**ਤਿਉ ਦੇਹੀ ਤੇ ਚੁਣਿ ਕਾਢੈ ਸਾਧੂ ਹਉਮੈ ਤਾਤਿ॥** *(ਮਲਾਰ ਮਹਲਾ ੪, ਅੰਗ ੧੨੬੪)*

ਸ਼ਾਸਤਰਾਂ ਵਿਚ ਮਹਾਂਪੁਰਸ਼ਾਂ ਦੀਆਂ ਵਡਿਆਈਆਂ ਕਰਦੇ ਹੋਏ ਸ਼ਾਸਤਰਕਾਰ ਲਿਖਦੇ ਹਨ :

***ਇੰਦ੍ਰਨ ਕੋ ਖੈਂਚਯੋ ਗਨ ਜੀਤ ਕੀਨੋ ਹਾਥ ਮਨ,***
***ਪਰਉਪਕਾਰ ਹੀ ਲੌ ਤਨ ਭਾਈਯਤ ਹੈ।***
***ਬੇਦਨ ਬਖਾਨਬੇ ਕੋ ਸਾਰ ਸਾਰ ਜਾਨਬੇ ਕੋ,***
***ਭੇਦ ਗ੍ਰੰਥ ਭਾਨਬੇ ਕੋ ਰੂਪ ਗਾਈਯਤ ਹੈ।***
***ਏਕ ਰੂਪ ਪਹਚਾਨਯੋ ਸਭ ਹੀ ਮੈਂ ਸੋਈ ਜਾਨਯੋ,***
***ਆਪਤੇ ਨ ਜੁਦੋ ਮਾਨਯੋ ਯੌ ਬਤਾਈਜਤ ਹੈ।***
***ਈਸ਼੍ਵਰ ਲੌ ਧਯਾਵੈ ਜੀ ਮੈਂ ਭਗਤਿ ਦ੍ਰਿੜਾਵੈ ਜਬ,***
***ਐਸੋ ਸੰਤ ਪਾਵੈ ਤਾਂਸੋ ਗਯਾਨ ਪਾਈਯਤ ਹੈ।"*** *(ਅਧਿਆਤਮ ਪ੍ਰਕਾਸ਼)*

ਯਥਾ :

**ਸਲੋਕ॥ ਸੰਤ ਸਹਾਈ ਜੀਅ ਕੇ ਭਵਜਲ ਤਾਰਣਹਾਰ॥**
**ਸਭ ਤੇ ਊਚੇ ਜਾਣੀਅਹਿ ਨਾਨਕ ਨਾਮ ਪਿਆਰ॥੧॥**

*(ਰਾਮਕਲੀ ਰੁਤੀ ਸਲੋਕ, ਅੰਗ ੯੨੯)*

ਸਾਡੇ ਵਿਚੋਂ ਕੁਝ ਵੀਰ ਇਸ ਗੱਲ 'ਤੇ ਹਠ ਕਰਦੇ ਹਨ ਕਿ ਗੁਰੂ ਸਾਹਿਬਾਨ ਨੂੰ ਛੱਡ ਕੇ ਕਿਸੇ ਵਿਅਕਤੀ ਦੇ ਨਾਮ ਨਾਲ ਸੰਤ ਪਦ ਲਾਉਣਾ ਯੋਗ ਨਹੀਂ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਵਿੱਤਰ ਆਤਮਾ ਨੂੰ ਭਾਵੇਂ ਉਹ ਕੋਈ ਵੀ ਹੋਵੇ ਉਹਦੇ ਲਈ ਸੰਤ ਪਦ ਵਰਤਿਆ ਹੈ ਅਤੇ ਸੰਤਾਂ ਦੇ

ਸਬੰਧ ਵਿਚ ਬੇਅੰਤ ਸ਼ਬਦ ਗੁਰੂ ਕੀ ਬਾਣੀ ਵਿਚ ਮਿਲਦੇ ਹਨ:

**ਸੰਤ ਸੰਗਤਿ ਸਿਉ ਮੇਲੁ ਭਇਆ ਹਰਿ ਹਰਿ ਨਾਮਿ ਸਮਾਏ ਰਾਮ ॥**
**ਗੁਰ ਕੈ ਸਬਦਿ ਸਦ ਜੀਵਨ ਮੁਕਤ ਭਏ ਹਰਿ ਕੈ ਨਾਮਿ ਲਿਵ ਲਾਏ ਰਾਮ ॥**

*(ਸੂਹੀ ਮਹਲਾ ੩ ਛੰਤ, ਅੰਗ ੭੭੧)*

ਬਾਬਾ ਕਬੀਰ ਜੀ ਨੇ ਦਸ ਗੁਰੂ ਸਾਹਿਬਾਨ ਵਿਚੋਂ ਕਿਹੜੇ ਗੁਰੂ ਸਾਹਿਬ ਨੂੰ ਸੰਬੋਧਨ ਕਰਕੇ ਉਚਾਰਿਆ, ਇਹ ਸਾਡੀ ਸਮਝ ਤੋਂ ਬਾਹਰ ਹੈ। ਉਹਨਾਂ ਆਪਣੇ ਗੁਰੂ ਰਾਮਾਨੰਦ ਜੀ ਨੂੰ ਹੀ ਸੰਬੋਧਨ ਕਰਕੇ ਉਚਾਰਿਆ ਹੈ:

**ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋੁ ॥**
**ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ ਕਾ ਨਾਉ ਬਿਬੇਕੋੁ ॥੪॥੫॥**

*(ਸ੍ਰੀ ਕਬੀਰ ਜੀਉ, ਅੰਗ ੭੯੩)*

**ਵਡੈ ਭਾਗਿ ਪ੍ਰਭ ਕੀਰਤਨੁ ਗਾਇਆ ॥**
**ਸੰਤਸੰਗਿ ਨਾਨਕ ਪ੍ਰਭੁ ਪਾਇਆ ॥੪॥੧੧॥੧੬॥** *(ਬਿਲਾਵਲੁ ਮਹਲਾ ੫, ਅੰਗ ੮੦੫)*

**ਸੰਤ ਕਾ ਲੀਆ ਧਰਤਿ ਬਿਦਾਰਉ ॥ ਸੰਤ ਕਾ ਨਿੰਦਕੁ ਅਕਾਸ ਤੇ ਟਾਰਉ ॥**
**ਸੰਤ ਕਉ ਰਾਖਉ ਅਪਨੇ ਜੀਅ ਨਾਲਿ ॥ ਸੰਤ ਉਧਾਰਉ ਤਤਖਿਣ ਤਾਲਿ ॥੧॥**
**ਸੋਈ ਸੰਤੁ ਜਿ ਭਾਵੈ ਰਾਮ ॥ ਸੰਤ ਗੋਬਿੰਦ ਕੈ ਏਕੈ ਕਾਮ ॥੧॥ ਰਹਾਉ ॥**
**ਸੰਤ ਕੈ ਊਪਰਿ ਦੇਇ ਪ੍ਰਭੁ ਹਾਥ ॥ ਸੰਤ ਕੈ ਸੰਗਿ ਬਸੈ ਦਿਨੁ ਰਾਤਿ ॥**
**ਸਾਸਿ ਸਾਸਿ ਸੰਤਹ ਪ੍ਰਤਿਪਾਲਿ ॥ ਸੰਤ ਕਾ ਦੋਖੀ ਰਾਜ ਤੇ ਟਾਲਿ ॥੨॥**
**ਸੰਤ ਕੀ ਨਿੰਦਾ ਕਰਹੁ ਨ ਕੋਇ ॥ ਜੋ ਨਿੰਦੈ ਤਿਸ ਕਾ ਪਤਨੁ ਹੋਇ ॥**
**ਜਿਸ ਕਉ ਰਾਖੈ ਸਿਰਜਨਹਾਰੁ ॥ ਝਖ ਮਾਰਉ ਸਗਲ ਸੰਸਾਰੁ ॥੩॥**
**ਪ੍ਰਭ ਅਪਨੇ ਕਾ ਭਇਆ ਬਿਸਾਸੁ ॥ ਜੀਉ ਪਿੰਡੁ ਸਭੁ ਤਿਸ ਕੀ ਰਾਸਿ ॥**
**ਨਾਨਕ ਕਉ ਉਪਜੀ ਪਰਤੀਤਿ ॥ ਮਨਮੁਖ ਹਾਰ ਗੁਰਮੁਖ ਸਦ ਜੀਤਿ ॥੪॥**

*(ਗੋਂਡ ਮਹਲਾ ੫, ਅੰਗ ੮੬੭)*

**ਸੰਤਹ ਚਰਨ ਮਾਥਾ ਮੇਰੋ ਪਉਤ ॥ ਅਨਿਕ ਬਾਰ ਸੰਤਹ ਡੰਡਉਤ ॥੧॥**
**ਇਹੁ ਮਨੁ ਸੰਤਨ ਕੈ ਬਲਿਹਾਰੀ ॥**
**ਜਾ ਕੀ ਓਟ ਗਹੀ ਸੁਖੁ ਪਾਇਆ ਰਾਖੇ ਕਿਰਪਾ ਧਾਰੀ ॥੧॥ ਰਹਾਉ ॥**
**ਸੰਤਹ ਚਰਣ ਧੋਇ ਧੋਇ ਪੀਵਾ ॥ ਸੰਤਹ ਦਰਸੁ ਪੇਖਿ ਪੇਖਿ ਜੀਵਾ ॥**
**ਸੰਤਹ ਕੀ ਮੇਰੈ ਮਨਿ ਆਸ ॥ ਸੰਤ ਹਮਾਰੀ ਨਿਰਮਲ ਰਾਸਿ ॥੨॥**
**ਸੰਤ ਹਮਾਰਾ ਰਾਖਿਆ ਪੜਦਾ ॥ ਸੰਤ ਪ੍ਰਸਾਦਿ ਮੋਹਿ ਕਬਹੂ ਨ ਕੜਦਾ ॥**
**ਸੰਤਹ ਸੰਗੁ ਦੀਆ ਕਿਰਪਾਲ ॥ ਸੰਤ ਸਹਾਈ ਭਏ ਦਇਆਲ ॥੩॥**

ਸੁਰਤਿ ਮਤਿ ਬੁਧਿ ਪਰਗਾਸੁ ॥ ਗਹਿਰ ਗੰਭੀਰ ਅਪਾਰ ਗੁਣਤਾਸੁ ॥

(ਰਾਮਕਲੀ ਮਹਲਾ ੫, ਅੰਗ ੮੯੯)

ਸੰਤ ਸਭਾ ਮਿਲਿ ਕਰਹੁ ਬਖਿਆਣ ॥ ਸਿੰਮ੍ਰਿਤਿ ਸਾਸਤ ਬੇਦ ਪੁਰਾਣ ॥
ਬ੍ਰਹਮ ਬੀਚਾਰੁ ਬੀਚਾਰੇ ਕੋਇ ॥ ਨਾਨਕ ਤਾ ਕੀ ਪਰਮ ਗਤਿ ਹੋਇ ॥੪॥੪੩॥੫੪॥

(ਰਾਮਕਲੀ ਮਹਲਾ ੫, ਅੰਗ ੯੦੦)

ਸੰਤ ਸੰਗਤਿ ਮਹਿ ਹੋਇ ਉਧਾਰੁ ॥ ਨਾਨਕ ਭਵਜਲੁ ਉਤਰਸਿ ਪਾਰਿ ॥੨॥੧॥੫੭॥

(ਰਾਮਕਲੀ ਮਹਲਾ ੫, ਅੰਗ ੯੦੧)

ਇਹੀ ਹਮਾਰੈ ਸਫਲ ਕਾਜ ॥ ਅਪੁਨੇ ਦਾਸ ਕਉ ਲੇਹੁ ਨਿਵਾਜਿ ॥੧॥ ਰਹਾਉ ॥
ਚਰਨ ਸੰਤਹ ਮਾਥ ਮੋਰ ॥ ਨੈਨਿ ਦਰਸੁ ਪੇਖਉ ਨਿਸਿ ਭੋਰ ॥
ਹਸਤ ਹਮਰੇ ਸੰਤ ਟਹਲ ॥ ਪ੍ਰਾਨ ਮਨੁ ਧਨੁ ਸੰਤ ਬਹਲ ॥੧॥
ਸੰਤਸੰਗਿ ਮੇਰੇ ਮਨ ਕੀ ਪ੍ਰੀਤਿ ॥ ਸੰਤ ਗੁਨ ਬਸਹਿ ਮੇਰੈ ਚੀਤਿ ॥
ਸੰਤ ਆਗਿਆ ਮਨਹਿ ਮੀਠ ॥ ਮੇਰਾ ਕਮਲੁ ਬਿਗਸੈ ਸੰਤ ਡੀਠ ॥੨॥
ਸੰਤਸੰਗਿ ਮੇਰਾ ਹੋਇ ਨਿਵਾਸੁ ॥ ਸੰਤਨ ਕੀ ਮੋਹਿ ਬਹੁਤੁ ਪਿਆਸ ॥
ਸੰਤ ਬਚਨ ਮੇਰੇ ਮਨਹਿ ਮੰਤ ॥ ਸੰਤ ਪ੍ਰਸਾਦਿ ਮੇਰੇ ਬਿਖੈ ਹੰਤ ॥੩॥
ਮੁਕਤਿ ਜੁਗਤਿ ਏਹਾ ਨਿਧਾਨ ॥ ਪ੍ਰਭ ਦਇਆਲ ਮੋਹਿ ਦੇਵਹੁ ਦਾਨ ॥
ਨਾਨਕ ਕਉ ਪ੍ਰਭ ਦਇਆ ਧਾਰਿ ॥ ਚਰਨ ਸੰਤਨ ਕੇ ਮੇਰੇ ਰਿਦੇ ਮਝਾਰਿ ॥੪॥੪॥

(ਰਾਗੁ ਮਾਲੀ ਗਉੜੀ ਮਹਲਾ ੫, ਅੰਗ ੯੮੭)

ਸੰਤਸੰਗਤਿ ਮੇਲਾਪੁ ਕਰਿ ਹਰਿ ਨਾਮੁ ਮਿਲੈ ਪਤਿ ਸਾਖੁ ॥

(ਮਾਰੂ ਮਹਲਾ ੪, ਅੰਗ ੯੯੭)

ਮਿਹਰ ਕਰੇ ਤਾ ਖਸਮੁ ਧਿਆਈ ॥ ਸੰਤਾ ਸੰਗਤਿ ਨਰਕਿ ਨ ਪਾਈ ॥

(ਮਾਰੂ ਮਹਲਾ ੫, ਅੰਗ ੧੦੨੦)

ਅੰਮ੍ਰਿਤ ਨਾਮੁ ਤੁਮਾਰਾ ਸੁਆਮੀ ॥ ਨਾਨਕ ਦਾਸ ਸਦਾ ਕੁਰਬਾਨੀ ॥
ਸੰਤਸੰਗਿ ਮਹਾ ਸੁਖੁ ਪਾਇਆ ਦੇਖਿ ਦਰਸਨੁ ਇਹੁ ਮਨੁ ਭੀਜਾ ਹੇ ॥੧੭॥੧॥੩॥

(ਮਾਰੂ ਸੋਲਹੇ ਮਹਲਾ ੫, ਅੰਗ ੧੦੭੮)

ਚਰਨ ਕਮਲ ਜਪਿ ਬੋਹਿਥਿ ਚਰੀਐ ॥ ਸੰਤ ਸੰਗਿ ਮਿਲਿ ਸਾਗਰੁ ਤਰੀਐ ॥
ਅਰਚਾ ਬੰਦਨ ਹਰਿ ਸਮਤ ਨਿਵਾਸੀ ਬਾਹੁੜਿ ਜੋਨਿ ਨ ਨੰਗਨਾ ॥੫॥

(ਮਾਰੂ ਸੋਲਹੇ ਮਹਲਾ ੫, ਅੰਗ ੧੦੮੦)

ਸੰਤ ਸੰਗਿ ਹਰਿ ਚਰਨ ਬੋਹਿਥ ਉਧਰਤੇ ਲੈ ਮੋਰ ॥੧॥

(ਰਾਗੁ ਕੇਦਾਰਾ ਮਹਲਾ ੫, ਅੰਗ ੧੧੨੧)

ਸੰਤਸੰਗਿ ਪੇਖਿਓ ਮਨ ਮਾਏਂ ॥ (ਰਾਗੁ ਭੈਰਉ ਮਹਲਾ ੫, ਅੰਗ ੧੧੩੯)

**ਸੰਤ ਕੀ ਨਿੰਦਾ ਜੋਨੀ ਭਵਨਾ ॥ ਸੰਤ ਕੀ ਨਿੰਦਾ ਰੋਗੀ ਕਰਨਾ ॥**
**ਸੰਤ ਕੀ ਨਿੰਦਾ ਦੂਖ ਸਹਾਮ ॥ ਡਾਨੁ ਦੈਤ ਨਿੰਦਕ ਕਉ ਜਾਮ ॥੧॥**
**ਸੰਤ ਸੰਗਿ ਕਰਹਿ ਜੋ ਬਾਦੁ ॥ ਤਿਨ ਨਿੰਦਕ ਨਾਹੀ ਕਿਛੁ ਸਾਦੁ ॥੧॥ ਰਹਾਉ ॥**
*(ਰਾਗੁ ਭੈਰਉ ਮਹਲਾ ੫, ਅੰਗ ੧੧੪੫)*

**ਸੰਤ ਮੰਡਲ ਮਹਿ ਹਰਿ ਮਨਿ ਵਸੈ ॥ ਸੰਤ ਮੰਡਲ ਮਹਿ ਦੁਰਤੁ ਸਭੁ ਨਸੈ ॥**
**ਸੰਤ ਮੰਡਲ ਮਹਿ ਨਿਰਮਲ ਰੀਤਿ ॥ ਸੰਤਸੰਗਿ ਹੋਇ ਏਕ ਪਰੀਤਿ ॥੧॥**
**ਸੰਤ ਮੰਡਲੁ ਤਹਾ ਕਾ ਨਾਉ ॥ ਪਾਰਬ੍ਰਹਮ ਕੇਵਲ ਗੁਣ ਗਾਉ ॥੧॥ ਰਹਾਉ ॥**
**ਸੰਤ ਮੰਡਲ ਮਹਿ ਜਨਮ ਮਰਣੁ ਰਹੈ ॥ ਸੰਤ ਮੰਡਲ ਮਹਿ ਜਮੁ ਕਿਛੂ ਨ ਕਹੈ ॥**
**ਸੰਤਸੰਗਿ ਹੋਇ ਨਿਰਮਲ ਬਾਣੀ ॥ ਸੰਤ ਮੰਡਲ ਮਹਿ ਨਾਮੁ ਵਖਾਣੀ ॥੨॥**
**ਸੰਤ ਮੰਡਲ ਕਾ ਨਿਹਚਲ ਆਸਨੁ ॥ ਸੰਤ ਮੰਡਲ ਮਹਿ ਪਾਪ ਬਿਨਾਸਨੁ ॥**
**ਸੰਤ ਮੰਡਲ ਮਹਿ ਨਿਰਮਲ ਕਥਾ ॥ ਸੰਤਸੰਗਿ ਹਉਮੈ ਦੂਖ ਨਸਾ ॥੩॥**
**ਸੰਤ ਮੰਡਲ ਕਾ ਨਹੀ ਬਿਨਾਸੁ ॥ ਸੰਤ ਮੰਡਲ ਮਹਿ ਹਰਿ ਗੁਣਤਾਸੁ ॥**
**ਸੰਤ ਮੰਡਲ ਠਾਕੁਰ ਬਿਸ੍ਰਾਮੁ ॥ ਨਾਨਕ ਓਤਿ ਪੋਤਿ ਭਗਵਾਨੁ ॥੪॥੨੪॥੩੭॥**
*(ਰਾਗੁ ਭੈਰਉ ਮਹਲਾ ੫, ਅੰਗ ੧੧੪੬)*

ਸੰਸਾਰ ਦੇ ਇਤਿਹਾਸ ਵਿਚ ਦੋ ਪੁਰਸ਼ਾਂ ਦੀ ਗੱਲ ਚੱਲਦੀ ਹੈ ਜਿਵੇਂ ਮੈਂ ਪਿੱਛੇ ਜ਼ਿਕਰ ਕੀਤਾ ਹੈ ਕਿ ਉਹ ਮਨੁੱਖ ਜਿਨ੍ਹਾਂ ਨੇ ਆਪਣੇ ਬਾਹੂ-ਬਲ ਨਾਲ ਦੂਜਿਆਂ ਨੂੰ ਜਿੱਤਣ ਦਾ ਉਪਰਾਲਾ ਕੀਤਾ, ਦਰਅਸਲ ਹਾਰ ਕੇ ਗਏ। ਸਾਡੇ ਭਾਰਤੀ ਸਮਾਜ ਵਿਚ ਇਕ ਮਹਾਂਪੁਰਸ਼ ਦਾ ਜ਼ਿਕਰ ਆਉਂਦਾ ਹੈ ਜਿਨ੍ਹਾਂ ਨੂੰ ਅਸੀਂ ਵਿਵੇਕਾਨੰਦ ਜੀ ਕਹਿ ਕੇ ਯਾਦ ਕਰਦੇ ਹਾਂ। ਉਹਨਾਂ ਦੇ ਪਿਤਾ ਜੀ ਚੜ੍ਹਾਈ ਕਰ ਗਏ, ਘਰ ਵਿਚ ਗ਼ਰੀਬੀ ਸੀ ਪਰ ਉਹਨਾਂ ਦਾ ਮਨ ਆਪਣੇ ਗੁਰੂ ਰਾਮਾ ਕ੍ਰਿਸ਼ਨ ਦੇ ਸਤਸੰਗ ਵਿਚ ਅਜਿਹਾ ਰੰਗਿਆ ਗਿਆ ਕਿ ਘਰ ਦੀ ਗ਼ਰੀਬੀ ਦੀ ਪ੍ਰਵਾਹ ਨਾ ਕਰਦੇ। ਮਾਤਾ ਜੀ ਨੇ ਕਹਿਣਾ—ਪੁੱਤ ਰੋਟੀ ਖਾ ਲੈ ਪਰ ਟਾਲਾ ਕਰ ਦੇਣਾ, ਆਖ਼ਰ ਇਹ ਕਿਥੋਂ ਤੱਕ ਚੱਲਦਾ। ਜਦ ਰਾਮਾ ਕ੍ਰਿਸ਼ਨ ਨੂੰ ਪਤਾ ਲੱਗਾ ਕਿ ਇਹਨਾਂ ਦੀ ਬਹੁਤ ਬੁਰੀ ਹਾਲਤ ਹੈ ਤਾਂ ਉਹਨਾਂ ਕਿਹਾ ਕਿ ਇਸ ਤਰ੍ਹਾਂ ਕੰਮ ਨਹੀਂ ਚੱਲਣਾ, ਤੂੰ ਜਾ ਕੇ ਮਾਤਾ ਕੋਲੋਂ ਕਿਉਂ ਨਹੀਂ ਮੰਗ ਲੈਂਦਾ। ਮੰਦਰ ਵਿਚ ਮਾਤਾ ਦੀ ਮੂਰਤੀ ਹੈ, ਤੂੰ ਜਾਹ ਤੇ ਜੋ ਮੰਗਣਾ ਹੈ ਮੰਗ ਲੈ। ਵਿਵੇਕਾਨੰਦ ਜੀ ਅੰਦਰ ਗਏ ਰਾਮਾ ਕ੍ਰਿਸ਼ਨ ਜੀ ਦਰਵਾਜ਼ੇ ਉਪਰ ਬੈਠੇ ਹਨ, ਘੰਟਾ ਬੀਤਾ ਗਿਆ, ਵਿਵੇਕਾਨੰਦ ਬਾਹਰ ਆਏ, ਅੱਖਾਂ ਵਿਚੋਂ ਹੰਝੂਆਂ ਦੀ ਝੜੀ ਲੱਗੀ ਹੈ। ਰਾਮਾ ਕ੍ਰਿਸ਼ਨ ਜੀ ਨੇ ਕਿਹਾ ਕਿ ਮੰਗ

ਲਿਆਇਆਂ ਹੈ ? ਵਿਵੇਕਾਨੰਦ ਨੇ ਕਿਹਾ ਕਿ ਚੰਗਾ ਚੇਤਾ ਕਰਾਇਆ ਮੈਂ ਭੁੱਲ ਹੀ ਗਿਆ। ਫਿਰ ਅੰਦਰ ਭੇਜਿਆ, ਫਿਰ ਘੰਟੇ ਪਿਛੋਂ ਬਾਹਰ ਆਏ, ਬੜੇ ਪ੍ਰਸੰਨ ਹਨ। ਰਾਮਾ ਕ੍ਰਿਸ਼ਨ ਜੀ ਨੇ ਕਿਹਾ ਕਿ ਮੰਗ ਲਿਆ। ਵਿਵੇਕਾਨੰਦ ਨੇ ਕਿਹਾ—ਨਹੀਂ ਮੰਗ ਸਕਾਂਗਾ, ਕਿਉਂਕਿ ਜੇ ਮਾਂ ਸਾਹਮਣੇ ਖੜੀ ਹੋਵੇ ਤਾਂ ਮੰਗਣਾ ਕਿਆ ਅਤੇ ਕੀ ਉਸ ਨੂੰ ਪਤਾ ਨਹੀਂ ? ਪਰਮਾਤਮਾ ਪਾਸੋਂ ਮੰਗਣਾ ਕੀ, ਜੋ ਉਸ ਦੀ ਮਰਜ਼ੀ ਓਹੀ ਹੋਵੇ, ਉਸ ਦੀ ਮਰਜ਼ੀ ਨਾਲੋਂ ਅਸੀਂ ਵੱਧ ਸਮਝਦਾਰ ਨਹੀਂ ਹੋ ਸਕਦੇ। ਭਾਵ ਅਰਦਾਸ ਕਰਨੀ, ਅਡੋਲ ਰਹਿਣਾ ਇਸੇ ਨੂੰ ਤਾਂ ਕਹਿੰਦੇ ਹਨ ਸੰਤ ! ਆਪਾਂ ਇਥੇ ਉਨ੍ਹਾਂ ਮਹਾਂਪੁਰਖਾਂ ਦਾ ਜ਼ਿਕਰ ਕਰਨਾ ਹੈ ਜਿਨ੍ਹਾਂ ਬਾਰੇ ਭਾਈ ਸਾਹਿਬ ਭਾਈ ਗੁਰਦਾਸ ਜੀ ਦੇ ਬਚਨ ਹਨ:

**ਹਾਰਿ ਚਲੇ ਗੁਰਮੁਖਿ ਜਗ ਜੀਤਾ॥** *(ਭਾਈ ਗੁਰਦਾਸ, ਵਾਰ ੧੦, ਪਉੜੀ ੧)*

ਭਾਵ, ਦੂਜਿਆਂ ਨੂੰ ਜਿੱਤਣ ਦੀ ਬਜਾਇ ਆਪਣੇ ਆਪ ਨੂੰ ਜਿੱਤਣ ਦਾ ਉਪਰਾਲਾ ਕੀਤਾ। ਦੂਜੇ ਨੂੰ ਜਿੱਤਣ ਲਈ ਵੱਡੇ-ਵੱਡੇ ਔਗੁਣ, ਘਿਰਣਾ, ਤ੍ਰਿਸ਼ਨਾ ਤੇ ਲੋਭ ਚਾਹੀਦਾ ਹੈ। ਜਿੰਨੇ ਔਗੁਣ ਹੋਣਗੇ ਉਨੇ ਹੀ ਦੂਜੇ ਲੋਕ ਪਿੱਛੇ ਲੱਗਣਗੇ। ਐਸੀ ਹਰ ਸੰਸਾਰੀ ਦੀ ਸੋਚ ਹੈ ਪਰ ਸੰਤਾਂ, ਭਗਤਾਂ, ਗੁਰਮੁਖਾਂ, ਗੁਰਸਿੱਖਾਂ ਤੇ ਖ਼ਾਲਸੇ ਦੀ ਸੋਚ ਹੈ ਕਿ ਪਰਮੇਸ਼ਰ ਤੇ ਗੁਰੂ ਦੇ ਨਕਸ਼-ਏ-ਕਦਮ ’ਤੇ ਚੱਲਾਂ। ਸੰਤ ਦੀ ਬਿਰਤੀ ਹੈ **‘ਹਮ ਪੀਛੇ ਲਾਗਿ ਚਲੀ’** ਜੋ ਲੋਕਾਂ ਨੂੰ ਪਛਾੜ ਕੇ ਚੱਲਦਾ ਹੈ ਉਹੀ ਸਿੰਘਾਸਨ ਤੱਕ ਅਪੜਦਾ ਹੈ। ਧਰਮ ਦੀ ਦੁਨੀਆਂ ਵਿਚ ਮਨ ਨੂੰ ਪਛਾੜ ਕੇ ਪਰਮੇਸ਼ਰ ਦੇ ਸਿੰਘਾਸਨ ’ਤੇ ਪਹੁੰਚਣਾ ਜ਼ਿੰਦਗੀ ਦਾ ਨਿਸ਼ਾਨਾ ਹੈ। ਸਾਰੇ ਸੰਸਾਰ ਨੂੰ ਜਿੱਤਣ ਵਾਲਾ ਮਨ ਦੇ ਹੱਥੋਂ ਹਾਰ ਜਾਂਦਾ ਹੈ। ਦੂਜਿਆਂ ਨੂੰ ਜਿੰਨਾ ਜਿੱਤਦਾ ਹੈ ਓਨਾ ਹੀ ਕਠੋਰ ਹੋ ਜਾਂਦਾ ਹੈ। ਮਨ ਨੂੰ ਜਿੱਤਣਾ ਧਰਮ-ਨੀਤੀ ਹੈ। ਦੂਜਿਆਂ ਨੂੰ ਜਿੱਤਣਾ ਰਾਜਨੀਤੀ ਹੈ। 2500 ਸਾਲ ਪਹਿਲਾਂ ਯੂਨਾਨ ਵਿਚ ਇਕ ਸੁਕਰਾਤ ਨਾਂ ਦਾ ਸੰਤ ਹੋਇਆ ਹੈ। ਉਹ ਕਹਿੰਦਾ ਹੈ ਕਿ ਅਪਰਾਧੀ ਤੇ ਰਾਜਨੀਤਿਕ ਦੋਵੇਂ ਮੇਰੇ ਲਈ ਇਕੋ ਜਿਹੇ ਹਨ। ਅਪਰਾਧੀ ਅਪਰਾਧ ਸਾਹਮਣੇ ਕਰਦਾ ਹੈ, ਰਾਜਨੀਤਿਕ ਪਰਦੇ ਨਾਲ ਕਰਦਾ ਹੈ। ਉਹ ਕਹਿੰਦਾ ਹੈ ਕਿ ਅਨੰਤ ਅਪਰਾਧੀ ਇਕੱਠੇ ਕਰੀਏ ਤਾਂ ਇਕ ਰਾਜਨੀਤਿਕ ਬਣਦਾ ਹੈ। ਅੱਜ ਤੱਕ ਐਸਾ ਮਨੁੱਖੀ ਇਤਿਹਾਸ ਬਣਿਆ। ਚਾਹੇ ਲੜਦਾ ਰਿਹਾ, ਚਾਹੇ ਲੜਨ ਦੀ ਤਿਆਰੀ ਕਰਦਾ ਰਿਹਾ। ਮਨੋ-ਵਿਗਿਆਨੀ ਕਹਿੰਦਾ ਹੈ ਇਹ ਕਿਉਂ ਲੜਿਆ ? ਕਿੱਥੇ ਲੜਿਆ ? ਇਹ ਗਹਿਰੀ ਪਕੜ ਹੈ। 5000 ਸਾਲ ਦੇ ਇਤਿਹਾਸ ਵਿਚ

3000 ਦੇ ਕਰੀਬ ਛੋਟੀਆਂ ਮੋਟੀਆਂ ਲੜਾਈਆਂ ਹੋਈਆਂ। 2000 ਸਾਲ ਦਾ ਪਾੜਾ 3000 ਸਾਲ ਲੜਾਈ। ਮਨੁੱਖ ਕੋਲ ਜੀਵਨ ਦੀ ਜਾਚ ਨਹੀਂ, ਕਿਉਂਕਿ ਆਪਣੇ ਆਪ ਨੂੰ ਜਾਣਨ ਦਾ ਉਪਰਾਲਾ ਹੀ ਨਹੀਂ ਕੀਤਾ। ਬਸ ਇਹ ਹਾਲਤ ਰਹੀ:

**ਮਾਨੁਖੁ ਬਿਨੁ ਬੂਝੇ ਬਿਰਥਾ ਆਇਆ ॥**
**ਅਨਿਕ ਸਾਜ ਸੀਗਾਰ ਬਹੁ ਕਰਤਾ ਜਿਉ ਮਿਰਤਕੁ ਓਢਾਇਆ ॥ ਰਹਾਉ ॥**
**ਧਾਇ ਧਾਇ ਕ੍ਰਿਪਨ ਸ੍ਰਮੁ ਕੀਨੋ ਇਕਤ੍ਰ ਕਰੀ ਹੈ ਮਾਇਆ ॥**
**ਦਾਨੁ ਪੁੰਨੁ ਨਹੀ ਸੰਤਨ ਸੇਵਾ ਕਿਤ ਹੀ ਕਾਜਿ ਨ ਆਇਆ ॥੧॥**
**ਕਰਿ ਆਭਰਣ ਸਵਾਰੀ ਸੇਜਾ ਕਾਮਨਿ ਥਾਟੁ ਬਨਾਇਆ ॥**
**ਸੰਗੁ ਨ ਪਾਇਓ ਅਪੁਨੇ ਭਰਤੇ ਪੇਖਿ ਪੇਖਿ ਦੁਖੁ ਪਾਇਆ ॥੨॥**
**ਸਾਰੋ ਦਿਨਸੁ ਮਜੂਰੀ ਕਰਤਾ ਤੁਹੁ ਮੂਸਲਹਿ ਛਰਾਇਆ ॥**
**ਖੇਦੁ ਭਇਓ ਬੇਗਾਰੀ ਨਿਆਈ ਘਰ ਕੈ ਕਾਮਿ ਨ ਆਇਆ ॥੩॥**

*(ਟੋਡੀ ਮਹਲਾ ੫, ਅੰਗ ੭੧੨)*

ਜਦੋਂ ਛੋਟੇ ਵੱਡੇ ਸੰਸਕਾਰ ਮਿਟ ਜਾਣ, ਪਰਮ ਰਸ ਤੇ ਪਰਮ ਅਨੰਦ ਵਿਚ ਲੀਨ ਹੋਣ ਤਾਂ ਸੰਤ ਬਣ ਜਾਂਦਾ ਹੈ। ਅਵਸਥਾ ਬਣ ਜਾਂਦੀ ਹੈ:

**ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ ॥**
**ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ ॥੬॥੯॥੧੭॥**

*(ਅੰਗ ੧੧੬੨)*

ਦੋਹਾਂ ਦੀ ਪ੍ਰਾਪਤੀ ਦੇ ਢੰਗ ਵੱਖ-ਵੱਖ ਹਨ। ਰਾਮ ਨੂੰ ਜਿਸ ਦਿਨ ਬਨਵਾਸ ਹੋਇਆ, ਸਾਰੀ ਨਗਰੀ ਰੋ ਪਈ, ਨਾਲ ਚੱਲ ਪਈ, ਕਿਉਂਕਿ ਰਾਮ ਨੇ ਦਿਲਾਂ 'ਤੇ ਰਾਜ ਕੀਤਾ ਹੈ, ਸਿਰਾਂ 'ਤੇ ਨਹੀਂ। ਸੰਤ ਦਿਲ 'ਤੇ ਰਾਜ ਕਰਦਾ ਹੈ। ਰਾਜਨੀਤਿਕ ਸਿਰ 'ਤੇ ਰਾਜ ਕਰਦਾ ਹੈ। ਸੰਤ ਜਿਥੇ ਵੀ ਗਿਆ, ਸੰਤ ਨੂੰ ਲੋਕਾਂ ਨੇ ਤੰਗ (ਪਰੇਸ਼ਾਨ) ਕੀਤਾ। ਚਾਹੇ ਉਹ ਯੀਸੂ ਦੇ ਰੂਪ ਵਿਚ ਹੋਵੇ, ਚਾਹੇ ਕੰਸ ਦੀ ਕੈਦ, ਹਰਣਾਖਸ਼ ਦਾ ਰਾਜ, ਬਾਬਰ ਦੀਆਂ ਚੱਕੀਆਂ, ਜਹਾਂਗੀਰ ਦਾ ਗਵਾਲੀਅਰ ਦਾ ਕਿਲ੍ਹਾ, ਔਰੰਗਜ਼ੇਬ ਦਾ ਚਾਂਦਨੀ ਚੌਂਕ, ਯੂਨਾਨ ਵਿਚ ਸੁਕਰਾਤ ਲਈ ਜ਼ਹਿਰ ਦਾ ਪਿਆਲਾ, ਸੰਤ ਬੀਰ ਸਿੰਘ ਜੀ ਲਈ ਤੋਪਾਂ ਦੇ ਗੋਲੇ, ਅਕਾਲ ਤਖ਼ਤ 'ਤੇ ਟੈਂਕਾਂ ਦੇ ਹਮਲੇ। ਇਹ ਹੋਏ ਅਤੇ ਹੁੰਦੇ ਰਹਿਣਗੇ। ਸੰਤ ਦਾ ਜੀਵਨ ਸੂਰਜ ਦੀਆਂ ਕਿਰਨਾਂ ਵਰਗਾ ਹੈ ਜੋ ਜਗਿਆਸੂ ਰੂਪੀ ਕਮਲਾਂ ਲਈ ਤਾਂ ਖੇੜੇ ਦਾ ਕਾਰਨ ਬਣ ਸਕਦਾ ਹੈ ਪਰ

ਉੱਲੂ ਬਿਰਤੀ ਦੁਨੀਆਂਦਾਰਾਂ ਨੂੰ ਬਿਲਕੁਲ ਪਸੰਦ ਨਹੀਂ। ਸਾਡੇ ਆਪਣੇ ਹੀ ਕੁਝ ਵੀਰ ਬੜੇ ਜ਼ੋਰ ਸ਼ੋਰ ਨਾਲ ਇਸ ਦਾ ਖੰਡਨ ਕਰਦੇ ਹਨ ਕਿ ਦਸ ਗੁਰੂ ਸਾਹਿਬਾਨਾਂ ਤੋਂ ਬਿਨਾਂ ਕਿਸੇ ਵੀ ਵਿਅਕਤੀ ਨੂੰ ਸੰਤ ਕਹਿਣਾ ਯੋਗ ਨਹੀਂ। ਦਰਅਸਲ ਇਹ ਬਿਲਕੁਲ ਭੁਲੇਖਾ ਹੈ। ਸਾਡੇ ਸਤਿਗੁਰੂ ਸਾਹਿਬਾਨਾਂ ਨੇ ਵੀ ਗੁਰੂ ਸਾਹਿਬਾਨਾਂ ਤੋਂ ਬਿਨਾਂ ਆਪਣੇ ਪਿਆਰੇ ਸਿੱਖਾਂ ਅਤੇ ਭਗਤਾਂ ਨੂੰ ਸੰਤ ਕਹਿ ਕੇ ਸਨਮਾਨਿਤ ਕੀਤਾ। ਉਦਾਹਰਣ ਦੇ ਤੌਰ 'ਤੇ:

**ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ....** *(ਅੰਗ ੮੫੬)*

ਇਥੇ ਸਤਿਗੁਰੂ ਪਾਤਿਸ਼ਾਹ ਮਹਾਰਾਜ ਜੀ ਨੇ ਭਗਤ ਪ੍ਰਹਿਲਾਦ ਲਈ ਸੰਤ ਪਦ ਦੀ ਵਰਤੋਂ ਕੀਤੀ ਹੈ। ਧੰਨ ਧੰਨ ਸਤਿਗੁਰੂ ਰਾਮਦਾਸ ਮਹਾਰਾਜ ਜੀ ਨੇ ਧਨਾਸਰੀ ਰਾਗਨੀ ਵਿਚ ਆਪਣੇ ਸਿੱਖਾਂ ਨੂੰ ਸੰਤ ਕਹਿ ਕੇ ਸੰਬੋਧਨ ਕੀਤਾ ਹੈ:

**ਬੋਲਹੁ ਭਾਈ ਹਰਿ ਕੀਰਤਿ ਹਰਿ ਭਵਜਲ ਤੀਰਥਿ॥**
**ਹਰਿ ਦਰਿ ਤਿਨ ਕੀ ਊਤਮ ਬਾਤ ਹੈ ਸੰਤਹੁ ਹਰਿ ਕਥਾ ਜਿਨ ਜਨਹੁ ਜਾਨੀ॥**
*(ਅੰਗ ੬੬੯)*

ਜੋ ਗੁਰਮੁਖ ਪਿਆਰੇ ਇਹ ਕਹਿੰਦੇ ਹਨ ਕਿ ਇਹ ਕੇਵਲ ਸਾਡੇ ਗੁਰੂ ਸਾਹਿਬਾਨਾਂ ਲਈ ਹੀ ਵਰਤਿਆ ਗਿਆ ਹੈ, ਉਨ੍ਹਾਂ ਨੂੰ ਕਿਰਪਾ ਕਰਕੇ ਇਹ ਪੰਗਤੀਆਂ ਵਿਚਾਰਨੀਆਂ ਚਾਹੀਦੀਆਂ ਹਨ, ਜਿਸ ਵਿਚ ਸਤਿਗੁਰੂ ਜੀ ਨੇ ਸੰਬੋਧਨ ਵਾਚਕ ਵਿਚਾਰਾਂ ਨੂੰ ਵਰਤਿਆ ਹੈ:

**ਹਰਿ ਦਰਿ ਤਿਨ ਕੀ ਊਤਮ ਬਾਤ ਹੈ ਸੰਤਹੁ॥**

ਭਾਵ, ਸੰਤ-ਜਨੋਂ ਉਨ੍ਹਾਂ ਦੀ ਹਰੀ ਪਰਮੇਸ਼ਵਰ ਦੇ ਦਰ ਚੱਲਦੀ ਹੈ। 'ਸੰਤਹੁ' ਬਹੁਵਚਨ ਹੈ ਇਕ ਵਚਨ ਨਹੀਂ। ਜਦ ਕਿ ਅਸੀਂ ਗੁਰਮਤਿ ਆਸ਼ੇ ਅਨੁਸਾਰ ਸਤਿਗੁਰੂ ਸਾਹਿਬਾਨਾਂ ਨੂੰ ਹੀ ਸਤਿਗੁਰੂ ਨਾਨਕ ਰੂਪ ਕਰਕੇ ਜਾਣਦੇ ਹਾਂ। ਅਗਰ ਉਨ੍ਹਾਂ ਭਰਾਵਾਂ ਦੀ ਇਸ ਗੱਲ ਨੂੰ ਘੜੀ ਦੀ ਘੜੀ ਮੰਨ ਵੀ ਲਿਆ ਜਾਵੇ ਕਿ ਦਸ ਗੁਰੂ ਸਾਹਿਬਾਨਾਂ ਤੋਂ ਬਿਨਾਂ ਹੋਰ ਕਿਸੇ ਵੀ ਵਿਅਕਤੀ ਨੂੰ ਸੰਤ ਕਹਿਣਾ ਯੋਗ ਨਹੀਂ ਤਾਂ ਫਿਰ ਉਪਰੋਕਤ ਪੰਗਤੀ ਵਿਚ ਸਤਿਗੁਰੂ ਰਾਮਦਾਸ ਜੀ ਮਹਾਰਾਜ ਗੁਰਸਿੱਖਾਂ ਨੂੰ ਸਿੱਖਿਆ ਦੇ ਰਹੇ ਹਨ ਜਾਂ ਸਤਿਗੁਰੂ ਮਹਾਰਾਜ ਜੀ ਨੂੰ। ਦਰਅਸਲ ਉਨ੍ਹਾਂ ਆਪਣੇ ਪਿਆਰੇ ਸਿੱਖਾਂ ਨੂੰ ਹੀ ਸੰਤ ਪਦ ਨਾਲ ਨਿਵਾਜਿਆ ਹੈ। ਹਾਂ, ਭੇਖ ਦਾ ਖੰਡਨ ਹੈ, ਸੰਤ ਦਾ ਨਹੀਂ। ਜੇ ਅਸੀਂ ਸੰਤ ਨੂੰ ਮਾੜਾ ਕਹਾਂਗੇ ਤਾਂ ਕੀ ਅਸਾਂ ਚੋਰਾਂ ਦੀ ਮਹਿਮਾ ਕਰਨੀ ਹੈ। ਸੰਤ ਮਾੜਾ ਨਹੀਂ। ਭੇਖੀ, ਕਪਟੀ, ਪਾਖੰਡੀ ਲੋਕਾਂ ਤੋਂ ਜਿੰਨਾ ਵੀ ਦੂਰ ਰਿਹਾ

ਜਾਏ, ਚੰਗਾ ਹੈ।

ਜੋ ਸੰਤ ਦੇ ਬਾਣੇ ਵਿਚ ਗੁਰੂ ਗ੍ਰੰਥ ਸਾਹਿਬ ਜੀ ਨਾਲੋਂ ਤੋੜ ਕੇ ਆਪਣੇ ਪੈਰਾਂ ਦੇ ਨਾਲ ਜੋੜਨ ਦੇ ਕੋਝੇ ਯਤਨ ਕਰਦੇ ਹਨ, ਉਨ੍ਹਾਂ ਨੂੰ ਤਾਂ ਭੁੱਲ ਕੇ ਸੰਤ ਕਹਿਣਾ ਵੀ ਪਾਪ ਹੈ ਜਾਂ ਜੋ ਲੋਕ ਗੁਰੂ ਪੰਥ ਦੀ ਮਰਿਆਦਾ ਛੱਡ ਕੇ ਆਪਣੇ-ਆਪਣੇ ਘਰਾਂ ਦੀ ਮਰਿਆਦਾ ਬਣਾ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਨਾਲੋਂ ਤੋੜ ਕੇ ਆਪਣੇ ਡੇਰਿਆਂ ਨਾਲ ਅਤੇ ਆਪਣੇ ਪੈਰਾਂ ਅਤੇ ਫੋਟੋਆਂ ਲਾਕਟਾਂ ਨਾਲ ਜੋੜਦੇ ਹਨ, ਉਨ੍ਹਾਂ ਤੋਂ ਸੁਚੇਤ ਹੋਣ ਦੀ ਲੋੜ ਹੈ। ਹਾਂ, ਅਸੀਂ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਪੰਥ ਦੀ ਆਗਿਆ ਅੱਗੇ ਸੀਸ ਝੁਕਾਉਣਾ ਹੈ। ਕੋਈ ਵਿਅਕਤੀ ਗੁਰੂ ਗ੍ਰੰਥ ਸਾਹਿਬ ਤੋਂ ਵੱਡਾ ਨਹੀਂ। ਸੰਤ ਇਸ ਤਰ੍ਹਾਂ ਹੈ ਜਿਸ ਤਰ੍ਹਾਂ ਜਮਾਤ ਵਿਚ ਇਕ ਹੁਸ਼ਿਆਰ ਵਿਦਿਆਰਥੀ ਮਨੀਟਰ (Monitor) ਹੁੰਦਾ ਹੈ ਜੋ ਕਿ ਆਪਣੇ ਕਮਜ਼ੋਰ ਸਾਥੀ ਵਿਦਿਆਰਥੀਆਂ ਦੀ ਗਾਈਡ (ਅਗਵਾਈ) ਕਰਨ ਵਿਚ ਮਦਦ ਕਰਦਾ ਹੈ ਪਰ ਉਸਨੂੰ ਪਾਸ ਫ਼ੇਲ੍ਹ ਕਰਨ ਦੀ ਤਾਕਤ ਨਹੀਂ ਰੱਖਦਾ। ਇਸ ਤਰ੍ਹਾਂ ਸੰਤ-ਜਨ ਸਾਡੇ ਨਾਲੋਂ ਅੱਗੇ ਵਧੇ ਹੋਏ ਗੁਰਮਤਿ ਦੇ ਯੋਗ ਵਿਦਿਆਰਥੀ ਹਨ ਪਰ ਕਲਿਆਣ ਕਰਤਾ ਕੇਵਲ ਦਸਾਂ ਪਾਤਿਸ਼ਾਹੀਆਂ ਦੇ ਸਰੂਪ ਜੁਗੋ ਜੁਗ ਅਟੱਲ ਕੇਵਲ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ।

ਸੁਕਰਾਤ ਨੂੰ ਜ਼ਹਿਰ ਦਾ ਪਿਆਲਾ ਦੇਣ ਲੱਗੇ। ਚੇਲਿਆਂ ਅਤੇ ਪਤਨੀ ਨੇ ਬੇਨਤੀ ਕੀਤੀ ਕਿ ਆਪ ਦੇਸ਼ ਛੱਡ ਕੇ ਚਲੇ ਜਾਓ। ਸੁਕਰਾਤ ਨੇ ਜੁਆਬ ਦਿੱਤਾ—ਕਾਹਦੇ ਲਈ ? ਕਿਉਂਕਿ ਮੈਂ ਜਿਥੇ ਵੀ ਜਾਵਾਂਗਾ ਮੈਨੂੰ ਹਰ ਥਾਂ ਜ਼ਹਿਰ ਦਾ ਪਿਆਲਾ ਮਿਲੇਗਾ। ਚੇਲਿਆਂ ਨੇ ਬੇਨਤੀ ਕੀਤੀ—ਉਸਤਾਦ ਜੀ ! ਜਾਂਦੇ-ਜਾਂਦੇ ਕੁਝ ਸਿੱਖਿਆ ਦੇ ਜਾਓ। ਸੁਕਰਾਤ ਬੋਲਿਆ—ਕਾਕਾ ਮੈਂ ਕਦੇ ਕਿਸੇ ਕੋਲੋਂ ਹਾਰਿਆ ਨਹੀਂ। ਤੁਹਾਨੂੰ ਰਾਜ਼ ਦੱਸਾਂ ! ਮੈਂ ਕਦੇ ਕਿਸੇ ਨੂੰ ਜਿੱਤਣ ਦਾ ਉਪਰਾਲਾ ਹੀ ਨਹੀਂ ਕੀਤਾ। ਚੇਲਿਆਂ ਨੇ ਉਤਸੁਕਤਾ ਨਾਲ ਪੁੱਛਿਆ—ਉਸਤਾਦ ਜੀ ਜਲਦੀ ਕਰੋ ਕਿਤੇ ਸਮਾਂ ਲੰਘ ਨਾ ਜਾਵੇ। ਸੁਕਰਾਤ ਨੇ ਬੜੇ ਪ੍ਰੇਮ ਤੇ ਹਲੀਮੀ ਨਾਲ ਉੱਤਰ ਦਿੱਤਾ—ਬੇਟਾ ! ਮੈਂ ਸਾਰੀ ਜ਼ਿੰਦਗੀ ਆਪਣੇ ਆਪ ਨੂੰ ਜਿੱਤਣ 'ਤੇ ਲਾਈ ਹੈ। ਇਹਦਾ ਨਾਮ ਹੈ ਸੰਤ।

ਬੁੱਧ ਉੱਤੇ ਇਕ ਆਦਮੀ ਥੁੱਕ ਗਿਆ ਅਤੇ ਦੂਜੇ ਦਿਨ ਮਾਫ਼ੀ ਮੰਗਣ ਆਇਆ। ਬੁੱਧ ਨੇ ਕਿਹਾ—ਨਾ-ਸਮਝੀ ਨਾ ਕਰ। ਤੂੰ ਕਰਨੀ ਤਾਂ ਕਰ, ਮੇਰੇ ਕੋਲੋਂ ਨਾ ਕਰਵਾ। ਜਿਸ ਉੱਤੇ ਤੂੰ ਥੁੱਕ ਗਿਆ ਹੈਂ ਉਹ ਆਦਮੀ ਹੁਣ ਕਿਥੇ ? ਅਤੇ ਜਿਹੜਾ ਥੁੱਕ ਗਿਆ ਸੀ ਉਹ ਆਦਮੀ ਹੁਣ ਕਿਥੇ ? ਉਹ ਗੱਲ ਗਈ ਗੁਜ਼ਰੀ ਹੋ ਗਈ। ਜਾਗ ! ਮੈਂ ਉਹ ਨਹੀਂ ਹਾਂ। ਚੌਵੀ ਘੰਟਿਆਂ ਵਿਚ ਗੰਗਾ

ਦਾ ਕਿੰਨਾ ਪਾਣੀ ਵਗ ਗਿਆ। ਤੂੰ ਉਹ ਹੀ ਨਹੀਂ ਹੈਂ। ਮੇਰੀ ਫ਼ਿਕਰ ਛੱਡ, ਲੇਕਿਨ ਤੇਰੀ ਤਾਂ ਗੱਲ ਸਾਫ਼ ਹੈ। ਕੱਲ ਤੂੰ ਥੁੱਕ ਗਿਆ ਸੀ, ਅੱਜ ਤੂੰ ਮਾਫ਼ੀ ਮੰਗਣ ਆਇਆ ਹੈਂ। ਤੂੰ ਉਹ ਹੀ ਕਿਵੇਂ ਹੋ ਸਕਦਾ ਹੈਂ ? ਥੁੱਕਣ ਵਾਲਾ ਅਤੇ ਮਾਫ਼ੀ ਮੰਗਣ ਵਾਲਾ ਦੋ ਵੱਖਰੀਆਂ ਦੁਨੀਆਂ ਹਨ। ਜਾਗ !

ਅਜਿਹੇ ਮਹਾਂਪੁਰਸ਼ਾਂ ਦੇ ਬਾਰੇ ਸੁਖਮਨੀ ਸਾਹਿਬ ਵਿਚ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵਾਕ ਹਨ:

**ਬ੍ਰਹਮ ਗਿਆਨੀ ਕੈ ਧੀਰਜੁ ਏਕ ॥**
**ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥**
**ਬ੍ਰਹਮ ਗਿਆਨੀ ਕਾ ਇਹੈ ਗੁਨਾਉ ॥**
**ਨਾਨਕ ਜਿਉ ਪਾਵਕ ਕਾ ਸਹਜ ਸੁਭਾਉ ॥**

*(ਗਉੜੀ ਸੁਖਮਨੀ, ਅੰਗ ੨੭੨)*

ਭਾਵ, ਨਾ ਕਿਸੇ ਦੇ ਮਾਫ਼ੀ ਮੰਗਣ ਨਾਲ ਖ਼ੁਸ਼ੀ, ਨਾ ਥੁੱਕਣ ਨਾਲ ਮਨ ਨੂੰ ਰੰਜਿਸ਼।

ਬੁੱਧ ਦੇ ਚਚੇਰੇ ਭਰਾ ਦੇਵ ਦੱਤ ਨੂੰ ਬੁੱਧ ਨਾਲ ਬਹੁਤ ਈਰਖਾ ਸੀ ਕਿ ਮੇਰੇ ਨਾਲੋਂ ਛੋਟਾ ਮੇਰੇ ਨਾਲੋਂ ਅੱਗੇ ਕਿਵੇਂ ਲੰਘ ਗਿਆ, ਬਰਦਾਸ਼ਤ ਨਾ ਹੋਇਆ। ਬੁੱਧ ਆਪਣੇ ਚੇਲਿਆਂ ਨਾਲ ਬੈਠੇ ਵਿਚਾਰਾਂ ਕਰ ਰਹੇ ਸਨ। ਉਸਨੇ ਪਹਾੜ ਉੱਤੋਂ ਇਕ ਪੱਥਰ ਰੇੜ੍ਹਿਆ ਜੋ ਬੁੱਧ ਦੇ ਬਿਲਕੁਲ ਲਾਗੇ ਡਿੱਗਾ। ਚੇਲੇ ਭੈ-ਭੀਤ, ਬਹੁਤ ਗੁੱਸਾ ਆਇਆ, ਖ਼ੈਰ ਕੋਈ ਗੱਲ ਨਹੀਂ। ਦੇਵ ਦੱਤ ਨੇ ਕਿਹਾ ਕਿ ਮੈਂ ਖ਼ੂਨੀ ਹਾਥੀ ਛੱਡਾਂਗਾ। ਖ਼ੂਨੀ ਹਾਥੀ ਆਇਆ, ਬੁੱਧ ਦੇ ਚਰਨ ਛੂਹ ਕੇ ਪਿੱਛੇ ਹਟ ਗਿਆ। ਚੇਲਿਆਂ ਨੇ ਕਿਹਾ—ਭਗਵਾਨ, ਦੇਵ ਦੱਤ ਨੇ ਬਹੁਤ ਮਾੜਾ ਕੀਤਾ, ਹੁਣ ਤਾਂ ਕੋਈ ਕਸਰ ਬਾਕੀ ਨਹੀਂ ਰਹੀ, ਦੋ ਹਮਲੇ ਇਕ ਦਿਨ ਵਿਚ ਕੀਤੇ। ਕਾਹਦੇ ਹਮਲੇ ? ਬੁੱਧ ਨੇ ਜਵਾਬ ਦਿੱਤਾ— ਮਿੱਤਰੋ ! ਕਦੇ ਮੈਂ ਭੀ ਇਸ ਨੂੰ ਪੱਥਰ ਮਾਰਿਆ ਹੋਵੇਗਾ, ਉਹਨੇ ਮੈਨੂੰ ਮਾਰ ਦਿੱਤਾ, ਕਾਹਦੀ ਨਾਰਾਜ਼ਗੀ। ਚੇਲਾ ਬੋਲਿਆ—ਭਗਵਾਨ ਇਹ ਤਾਂ ਤੁਸੀਂ ਦੈਵੀ ਸ਼ਕਤੀ ਕਰਕੇ ਬਚ ਗਏ, ਨਹੀਂ ਤਾਂ ਖ਼ੂਨੀ ਹਾਥੀ ਨੇ ਕਿਥੇ ਛੱਡਣਾ ਸੀ। ਬੁੱਧ ਨੇ ਕਿਹਾ—ਨਾ ਭਾਈ ! ਮੈਂ ਕਦੇ ਹਾਥੀ ਨੂੰ ਮੱਥਾ ਟੇਕਿਆ ਹੋਵੇਗਾ, ਅੱਜ ਉਹ ਮੈਨੂੰ ਟੇਕ ਗਿਆ, ਸਗੋਂ ਕਰਜ਼ਾ ਮੁੱਕਾ, ਲੇਖਾ ਪੱਧਰਾ ਹੋ ਗਿਆ। ਮੈਂ ਪੱਥਰ ਮਾਰਿਆ ਮੈਨੂੰ ਵੱਜਣ ਲੱਗਾ ਸੀ। ਮੈਂ ਮੱਥਾ ਟੇਕਿਆ, ਮੈਨੂੰ ਹਾਥੀ ਮੱਥਾ ਟੇਕ ਗਿਆ। ਮਨ ਨੂੰ ਕਾਹਦੀ ਖ਼ੁਸ਼ੀ-ਗ਼ਮੀ। ਅਜਿਹੀ ਸੋਚ ਦਾ ਨਾਮ ਹੈ ਸੰਤ।

ਰਾਤ ਦਾ ਵਕਤ ਸੀ ਸੰਤ ਅਤੇ ਉਸ ਦੀ ਧਰਮ ਪਤਨੀ ਆਪਣੇ ਝੌਂਪੜੇ

ਵਿਚ ਸੁੱਤੇ ਸਨ। ਸਿਆਲ ਦਾ ਮੌਸਮ ਸੀ। ਕਣੀਆਂ ਪੈ ਰਹੀਆਂ ਸਨ। ਇਕ ਅਜਨਬੀ ਨੇ ਦਰਵਾਜ਼ਾ ਖੜਕਾਇਆ ਤਾਂ ਕਿ ਰਾਤ ਕੱਟ ਸਕੇ। ਝੌਂਪੜੀ ਅਤਿ ਤੰਗ ਸੀ। ਜੀ ਆਇਆਂ, ਅਸੀਂ ਵੀ ਕਿਸੇ ਦੇ ਕੰਮ ਆਏ। ਆ ਮਿੱਤਰ! ਲੱਖ ਸ਼ੁਕਰ ਹੈ ਉਸ ਮਾਲਕ ਦਾ, ਸਾਡੀ ਕੁੱਲੀ ਸਫਲੀ ਹੋਈ। ਇਤਨੇ ਚਿਰ ਨੂੰ ਇਕ ਹੋਰ ਮਨੁੱਖ ਨੇ ਕੁੰਡੀ ਖੜਕਾਈ। ਸੰਤ ਕਹਿਣ ਲੱਗਾ—ਭਾਈ ਖਿੜਕੀ ਖੋਲ੍ਹ। ਪਹਿਲੇ ਮਨੁੱਖ ਨੇ ਸੰਤ ਨੂੰ ਸੁਝਾਅ ਦਿੱਤਾ ਕਿ ਆਪਾਂ ਮਸਾਂ ਟਿਕੇ ਹਾਂ ਔਖਾ ਹੋਵੇਗਾ ਚੌਥੇ ਮਨੁੱਖ ਨੂੰ ਅੰਦਰ ਵਾੜਨਾ। ਸੰਤ ਨੇ ਜਵਾਬ ਦਿੱਤਾ—ਮਿੱਤਰਾ! ਨਿੱਘੇ ਹੋਣ ਨਾਲ ਰਾਤ ਹੋਰ ਵੀ ਆਨੰਦਿਤ ਹੋ ਜਾਵੇਗੀ। ਨਵੇਂ ਆਦਮੀ ਨੂੰ ਅੰਦਰ ਲੰਘਾਇਆ। ਅਜੇ ਸੌਣ ਦੀਆਂ ਤਿਆਰੀਆਂ ਕਰ ਰਹੇ ਸਨ ਕਿ ਕੁੰਡੀ ਫਿਰ ਖੜਕੀ। ਸੰਤਾਂ ਸਾਥੀ ਨੂੰ ਕਿਹਾ—ਖਿੜਕੀ ਖੋਲ੍ਹ। ਖਿੜਕੀ ਖੋਲ੍ਹ ਕੇ ਵੇਖਿਆ, ਇਕ ਖੋਤਾ ਦਰਵਾਜ਼ੇ ਅੱਗੇ ਖੜਾ ਹੈ। ਸੰਤ ਕਹਿਣ ਲੱਗੇ—ਸੰਤਾਂ ਦੇ ਦਰ ਤੋਂ ਕੋਈ ਨਿਰਾਸ਼ ਨਹੀਂ ਜਾਣਾ ਚਾਹੀਦਾ, ਮੈਂ ਬਾਹਰ ਚਲਾ ਜਾਂਦਾ ਹਾਂ, ਇਸ ਵਿਚਾਰੇ ਦੀ ਰਾਤ ਵੀ ਸੌਖੀ ਲੰਘਣੀ ਚਾਹੀਦੀ ਹੈ। ਆਪਣੇ ਨਾਲੋਂ ਦੂਜਿਆਂ ਦਾ ਖ਼ਿਆਲ ਜ਼ਿਆਦਾ। ਇਹ ਹੈ ਸੰਤ।

ਜਿਸ ਤਰ੍ਹਾਂ ਸੰਤ ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਵਾਲਿਆਂ ਦੇ ਜੀਵਨ ਦੀ ਇਕ ਘਟਨਾ ਹੈ ਕਿ ਰਾਤ ਦੇ ਬਾਰ੍ਹਾਂ ਵਜੇ ਬਾਬਾ ਬੀਰ ਸਿੰਘ ਜੀ ਦੇ ਕੰਨਾਂ ਵਿਚ ਕੁੱਤਿਆਂ ਦੇ ਰੋਣ ਦੀ ਆਵਾਜ਼ ਪਈ ਅਤੇ ਮਹਾਂਪੁਰਸ਼ ਲਾਂਗਰੀ ਸਿੰਘ ਕੋਲ ਗਏ ਕਿ ਭਾਈ ਸਿੰਘਾ ਇਨ੍ਹਾਂ ਕੁੱਤਿਆਂ ਨੂੰ ਲੰਗਰ ਪਾ ਕਿਉਂਕਿ ਇਹ ਵੀ ਗੁਰੂ ਦਰ ਦੇ ਆਸਰੇ ਹਨ। ਲਾਂਗਰੀ ਸਿੰਘ ਨੇ ਬੇਨਤੀ ਕੀਤੀ—ਬਾਬਾ ਜੀ ਲੰਗਰ ਵਰਤ ਚੁੱਕਾ ਹੈ, ਸੁਬ੍ਹਾ (ਸਵੇਰੇ) ਪਾ ਦਿਆਂਗੇ, ਪਰ ਮਹਾਂਪੁਰਸ਼ਾਂ ਨੇ ਆਪ ਨਾਲ ਲਗ ਕੇ ਉਚੇਚੇ ਤੌਰ 'ਤੇ ਕੁੱਤਿਆਂ ਵਾਸਤੇ ਲੰਗਰ ਪਕਾ ਕੇ ਖਵਾਇਆ। ਇਹ ਹਨ ਸੰਤ ਦੇ ਲੱਛਣ।

ਇਕ ਫ਼ਕੀਰ ਰਾਤ ਸੌਣ ਹੀ ਲੱਗਾ ਸੀ ਕਿ ਇਕ ਚੋਰ ਉਸਦੇ ਘਰ ਅੰਦਰ ਆ ਗਿਆ। ਘਰ ਪਿੰਡ ਤੋਂ ਦੂਰ ਸੀ। ਫ਼ਕੀਰ ਨੂੰ ਬਹੁਤ ਬੇਚੈਨੀ ਹੋਈ ਕਿ ਵਿਚਾਰਾ ਚੋਰ। ਇੰਨੀ ਰਾਤ ਮੱਸਿਆ ਦੀ ਹਨੇਰੀ ਰਾਤ ਵਿਚ ਇੰਨੀ ਦੂਰ ਤੁਰ ਕੇ ਆਇਆ ਅਤੇ ਝੌਂਪੜੇ ਵਿਚ ਕੁਝ ਹੈ ਹੀ ਨਹੀਂ, ਸਿਰਫ਼ ਇਕ ਕੰਬਲ ਹੈ, ਜਿਹੜਾ ਉਸ ਨੇ ਖ਼ੁਦ ਹੀ ਉਪਰ ਲਿਆ ਹੋਇਆ ਹੈ। ਸੋ ਉਹ ਚੁੱਪ-ਚਾਪ ਕੰਬਲ ਨੂੰ ਇਕ ਕੋਨੇ ਵਿਚ ਰੱਖ ਕੇ ਹਨੇਰੇ ਵਿਚ ਸਰਕ ਗਿਆ ਕਿ ਇਹ ਕੁਝ ਤਾਂ ਲੈ ਜਾਏ, ਨਹੀਂ ਤਾਂ ਇੰਨੀ ਦੂਰ ਆਇਆ ਤੇ ਖ਼ਾਲੀ ਹੱਥ ਜਾਏ। ਅਜਿਹੀ ਸਾਡੀ ਖ਼ੁਸ਼ਕਿਸਮਤੀ ਕਿਥੇ ਕਿ ਇਥੇ ਚੋਰ ਆਉਣ।

ਚੋਰ ਤਾਂ ਧਨਵਾਨਾਂ ਦੇ ਘਰ ਜਾਂਦੇ ਹਨ। ਪਹਿਲੀ ਵਾਰੀ ਤਾਂ ਤਕਦੀਰ ਖੁੱਲ੍ਹੀ ਹੈ ਕਿ ਚੋਰ ਨੇ ਮੈਨੂੰ ਇਹ ਸਨਮਾਨ ਦਿੱਤਾ ਹੈ ਅਤੇ ਇਸ ਨੂੰ ਵੀ ਮੈਂ ਅਧੂਰਾ ਅਤੇ ਖ਼ਾਲੀ ਹੱਥ ਭੇਜ ਦਿਆਂ! ਸੋ ਆਪਣੇ ਕੰਬਲ ਨੂੰ ਸਰਕਾ ਕੇ ਇਕ ਕੋਨੇ ਵਿਚ ਹੋ ਗਿਆ। ਚੋਰ ਕੁਝ ਡਰਿਆ ਕਿ ਇਹ ਮਾਮਲਾ ਕੀ ਹੈ ? ਉਹ ਹਨੇਰੇ ਵਿਚ ਖਲੋਤਾ ਵੇਖ ਰਿਹਾ ਹੈ ਅਤੇ ਜਦ ਉਹ ਕੰਬਲ ਛੱਡ ਕੇ ਇਕ ਪਾਸੇ ਹਟ ਗਿਆ ਤਾਂ ਉਸਨੂੰ ਹੋਰ ਵੀ ਡਰ ਲੱਗਿਆ ਕਿ ਇਹ ਕੋਈ ਫਸਾਉਣ ਦੀ ਤਰਕੀਬ ਤਾਂ ਨਹੀਂ। ਕੀ ਮਾਮਲਾ ਹੈ ? ਘਰ ਵਿਚ ਕੁਝ ਹੈ ਵੀ ਨਹੀਂ ਤੇ ਆਦਮੀ ਵੀ ਅਜੀਬ ਹੈ। ਕੁਝ ਵੀ ਨਹੀਂ ਹੈ ਘਰ ਵਿਚ, ਬਸ ਇਹ ਕੰਬਲ ਹੀ ਇਕ-ਮਾਤਰ ਦਿਸਦਾ ਹੈ ਖ਼ੁਦ ਨੰਗਾ ਮਾਲੂਮ ਹੁੰਦਾ ਹੈ ਤਾਂ ਉਸ ਚੋਰ ਨੇ ਨਿਕਲ ਭੱਜਣਾ ਚਾਹਿਆ ਅਤੇ ਉਸਨੇ ਸੋਚਿਆ ਕਿ ਇਸਦਾ ਕੰਬਲ ਵੀ ਕਿਸ ਮਤਲਬ ਦਾ ਹੋਵੇਗਾ, ਹਜ਼ਾਰ ਮੋਰੀਆਂ ਹੋਣਗੀਆਂ, ਸੜਿਆ ਗਲਿਆ ਹੋਵੇਗਾ। ਜਿਸ ਦੇ ਕੋਲ ਕੁਝ ਨਹੀਂ, ਉਸ ਦੇ ਕੰਬਲ ਦਾ ਵੀ ਕੀ ਭਰੋਸਾ ?

ਭੱਜਣ ਨੂੰ ਹੀ ਸੀ ਕਿ ਉਸ ਫ਼ਕੀਰ ਨੇ ਦਰਵਾਜ਼ੇ 'ਤੇ ਆ ਕੇ ਰੋਕ ਲਿਆ ਅਤੇ ਕਿਹਾ ਕਿ ਅਜਿਹੀ ਜ਼ਿਆਦਤੀ ਨਾ ਕਰ, ਇਹ ਕੰਬਲ ਲੈ ਜਾ, ਨਹੀਂ ਤਾਂ ਮੇਰੇ ਮਨ ਵਿਚ ਸਦਾ ਲਈ ਪੀੜਾ ਰਹਿ ਜਾਵੇਗੀ ਕਿ ਤੂੰ ਆਇਆ ਵੀ, ਖ਼ਾਲੀ ਹੱਥ ਗਿਆ। ਕੌਣ ਆਉਂਦਾ ਹੈ ਹਨੇਰੀ ਰਾਤ ਵਿਚ ? ਅਤੇ ਸਾਡੇ ਫ਼ਕੀਰਾਂ ਦੇ ਘਰ ਤਾਂ ਕਦੇ ਕੋਈ ਆਉਂਦਾ ਹੀ ਨਹੀਂ, ਤੂੰ ਤਾਂ ਮੈਨੂੰ ਧਨੀ ਹੋਣ ਦਾ ਮਾਣ ਦਿੱਤਾ ਹੈ। ਹੁਣ ਤੂੰ ਅਜਿਹਾ ਨਾ ਕਰ, ਛੇਤੀ ਵੀ ਨਾ ਕਰ, ਕੰਬਲ ਲੈ ਜਾਹ ਨਹੀਂ ਤਾਂ ਮੈਨੂੰ ਬਹੁਤ ਤਕਲੀਫ਼ ਹੋਵੇਗੀ। ਹੋਰ ਜੇਕਰ ਦੂਜੀ ਵਾਰੀ ਆਵੇਂ ਤਾਂ ਜ਼ਰਾ ਖ਼ਬਰ ਕਰ ਦੇਵੀਂ, ਮੈਂ ਇੰਤਜ਼ਾਮ ਪਹਿਲਾਂ ਤੋਂ ਕਰ ਰੱਖਾਂਗਾ, ਕੁਝ ਮਿਲੇਗਾ ਜ਼ਰੂਰ। ਪਤਾ ਨਾ ਹੋਵੇ ਤਾਂ ਅਸੀਂ ਵੀ ਕੀ ਕਰ ਸਕਦੇ ਹਾਂ ? ਇਸ ਤਰ੍ਹਾਂ ਮਹਿਮਾਨ ਦੇ ਵਾਂਗ ਨਾ ਆਉਣਾ, ਪਹਿਲਾਂ ਇਕ ਚਿੱਠੀ ਪਾ ਦੇਣਾ।

ਉਹ ਆਦਮੀ ਤਾਂ ਘਬਰਾ ਗਿਆ ਸੀ। ਘਬਰਾਹਟ ਵਿਚ ਉਸ ਨੇ ਸੋਚਿਆ ਕਿ ਕੰਬਲ ਲਵਾਂ ਅਤੇ ਨਿਕਲ ਚੱਲਾਂ, ਇਹ ਆਦਮੀ ਤਾਂ ਆਮ ਆਦਮੀ ਵਰਗਾ ਲਗਦਾ ਹੀ ਨਹੀਂ ਕਿਉਂਕਿ ਜਾਂ ਤਾਂ ਪਾਗਲ ਹੈ ਜਾਂ ਹੋਰ ਲੋਕ ਦਾ ਹੈ। ਜਦ ਉਹ ਚੋਰ ਕੰਬਲ ਲੈ ਕੇ ਭੱਜਣ ਲੱਗਾ ਤਾਂ ਉਸ ਫ਼ਕੀਰ ਨੇ ਕਿਹਾ ਕਿ ਦੇਖ ਭਾਈ, ਦਰਵਾਜ਼ਾ ਭੇੜ ਦੇਵੀਂ ਅਤੇ ਧਿਆਨ ਰੱਖੀਂ ਕਿ ਜਦ ਵੀ ਕਿਸੇ ਦੇ ਘਰ ਜਾਈਏ, ਦਰਵਾਜ਼ਾ ਜਦ ਖੋਲ੍ਹੀਏ ਤਾਂ ਭੇੜ ਕੇ ਜਾਣਾ ਚਾਹੀਦਾ ਹੈ।

ਉਸ ਚੋਰ ਨੇ ਵੀ ਸੋਚਿਆ ਕਿ ਕਿਸ ਤਰ੍ਹਾਂ ਦੇ ਆਦਮੀ ਨਾਲ ਵਾਸਤਾ ਪਿਆ ਅਤੇ ਜਦ ਉਹ ਦਰਵਾਜ਼ਾ ਭੇੜਨ ਲੱਗਾ ਤਾਂ ਫ਼ਕੀਰ ਨੇ ਕਿਹਾ ਕਿ

ਵੇਖ, ਧੰਨਵਾਦ ਦੇਹ, ਪਿਛੋਂ ਕੰਮ ਆਏਗਾ। ਮੈਂ ਤੈਨੂੰ ਕੰਬਲ ਦਿੱਤਾ, ਨਾਹੱਕ ਚੋਰ ਕਿਉਂ ਬਣ ਰਿਹਾ ਹੈਂ ? ਧੰਨਵਾਦ ਕਹਿ ਕੇ ਗੱਲ ਮੁੱਕ ਗਈ।

ਸੋ ਉਸ ਚੋਰ ਨੇ ਧੰਨਵਾਦ ਕਿਹਾ ਤੇ ਭੱਜਿਆ। ਉਹ ਬਾਦ ਵਿਚ ਫੜਿਆ ਗਿਆ। ਹੋਰ ਚੋਰੀਆਂ ਫੜਿਆਂ, ਇਹ ਕੰਬਲ ਵੀ ਫੜਿਆ ਗਿਆ। ਜੱਜ ਨੇ ਫ਼ਕੀਰ ਨੂੰ ਵੀ ਸੱਦਿਆ ਕਿਉਂਕਿ ਜੇਕਰ ਫ਼ਕੀਰ ਕਹਿ ਦੇਵੇ ਕਿ ਹਾਂ, ਇਹ ਚੋਰੀ ਕਰਨ ਲਈ ਘਰ ਵਿਚ ਆਇਆ ਸੀ ਤਾਂ ਬਸ ਕਾਫ਼ੀ ਹੈ। ਉਸ ਦੇ ਵਚਨ ਦਾ ਤਾਂ ਭਰੋਸਾ ਸੀ ਮੁਲਕ ਵਿਚ। ਫਿਰ ਕੋਈ ਹੋਰ ਖੁਰਾ-ਖੋਜ ਦੀ ਲੋੜ ਨਹੀਂ ਇਹ ਪੱਕਾ ਚੋਰ ਹੈ। ਲੇਕਿਨ ਉਸ ਫ਼ਕੀਰ ਨੇ ਕਿਹਾ ਕਿ ਨਹੀਂ, ਇਸ ਨੇ ਚੋਰੀ ਨਹੀਂ ਕੀਤੀ। ਮੈਂ ਕੰਬਲ ਦੀ ਭੇਟਾ ਦਿੱਤੀ ਸੀ ਅਤੇ ਇਸ ਨੇ ਭੇਟਾ ਤੋਂ ਬਾਦ ਧੰਨਵਾਦ ਵੀ ਕੀਤਾ ਸੀ। ਇਸ ਲਈ ਗੱਲ ਖ਼ਤਮ ਹੋ ਗਈ ਸੀ।

ਫ਼ਕੀਰ ਤਾਂ ਅਦਾਲਤ ਤੋਂ ਬਾਹਰ ਨਿਕਲ ਆਇਆ, ਚੋਰ ਨੂੰ ਵੀ ਛੱਡ ਦਿੱਤਾ ਗਿਆ। ਉਸ ਨੇ ਆ ਕੇ ਫ਼ਕੀਰ ਦੇ ਚਰਨ ਪਕੜ ਲਏ। ਉਸ ਨੇ ਕਿਹਾ ਕਿ ਮੈਨੂੰ ਵੀ ਨਾਲ ਲੈ ਚੱਲੋ। ਹੁਣ ਜਦ ਤੱਕ ਤੇਰੇ ਵਰਗਾ ਨਾ ਹੋ ਜਾਵਾਂ ਤਦ ਤੱਕ ਚੈਨ ਨਹੀਂ ਮਿਲੇਗੀ। ਤੂੰ ਵੀ ਗ਼ਜ਼ਬ ਦਾ ਆਦਮੀ ਹੈਂ। ਤੂੰ ਮੇਰਾ ਇੰਨਾ ਫ਼ਿਕਰ ਕੀਤਾ, ਉਸ ਰਾਤ ਕੰਬਲ ਵੀ ਦਿੱਤਾ ਅਤੇ ਭਵਿੱਖ ਦੀ ਵੀ ਚਿੰਤਾ ਲਈ ਕਿ ਧੰਨਵਾਦ ਵੀ ਮੇਰੇ ਕੋਲੋਂ ਦਿਲਵਾ ਲਿਆ ਕਿ ਮੈਂ ਚੋਰ ਨਾ ਰਹਿ ਜਾਵਾਂ। ਉਸ ਫ਼ਕੀਰ ਨੇ ਕਿਹਾ—ਜਦ ਤੋਂ ਅਸੀਂ ਸਾਧੂ ਹੋਏ ਤਦ ਤੋਂ ਸਾਡੇ ਲਈ ਕੋਈ ਚੋਰ ਨਹੀਂ ਰਿਹਾ।

ਇਸ ਨੂੰ ਥੋੜਾ ਸੋਚੋ। ਜਦ ਤੁਸੀਂ ਸਾਧੂ ਹੋ ਜਾਓਗੇ, ਤਦ ਤੁਹਾਡੇ ਲਈ ਕੋਈ ਚੋਰ ਨਹੀਂ ਰਹਿ ਜਾਏਗਾ ਅਤੇ ਜੇ ਤੁਹਾਡੇ ਲਈ ਕੋਈ ਚੋਰ ਹੈ ਅਤੇ ਤਦ ਤੱਕ ਜਾਣਨਾ ਕਿ ਤੁਹਾਡੇ ਅੰਦਰ ਕੋਈ ਚੋਰ ਮੌਜੂਦ ਹੈ। ਚੋਰ ਨਾਲ ਹੀ ਚੋਰ ਦੀ ਪਛਾਣ ਹੁੰਦੀ ਹੈ। ਸਾਧੂ ਨਾਲ ਸਾਧੂ ਦੀ ਪਛਾਣ ਹੁੰਦੀ ਹੈ। ਤੁਸੀਂ ਸਾਧੂ ਹੋ ਤਾਂ ਚੋਰ ਵਿਚ ਵੀ ਸਾਧੂ ਵੇਖ ਲਓਗੇ। ਤੁਸੀਂ ਜੇਕਰ ਚੋਰ ਹੋ ਤਾਂ ਸਾਧੂ ਵਿਚ ਵੀ ਚੋਰ ਵੇਖ ਲਓਗੇ। ਇਸ ਸਬੰਧ ਵਿਚ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਬੜਾ ਸੁੰਦਰ ਲਿਖਿਆ ਹੈ:

**ਆਪਿ ਭਲਾ ਸਭੁ ਜਗੁ ਭਲਾ ਭਲਾ ਭਲਾ ਸਭਨਾ ਕਰਿ ਦੇਖੈ॥**
**ਆਪਿ ਬੁਰਾ ਸਭੁ ਜਗੁ ਬੁਰਾ ਸਭ ਕੋ ਬੁਰਾ ਬੁਰੇ ਦੇ ਲੇਖੈ॥**
**ਕਿਸਨੁ ਸਹਾਈ ਪਾਂਡਵਾ ਭਾਇ ਭਗਤਿ ਕਰਤੂਤਿ ਵਿਸੇਖੈ॥**
**ਵੈਰ ਭਾਉ ਚਿਤਿ ਕੈਰਵਾਂ ਗਣਤੀ ਗਣਨਿ ਅੰਦਰਿ ਕਾਲੇਖੈ॥**
**ਭਲਾ ਬੁਰਾ ਪਰਵੰਨਿਆ ਭਾਲਣ ਗਏ ਨ ਦਿਸਟਿ ਸਰੇਖੈ॥**

**ਬੁਰਾ ਨ ਕੋਈ ਜੁਧਿਸਟਰੈ ਦੁਰਜੋਧਨ ਕੋ ਭਲਾ ਨ ਭੇਖੈ॥**

*(ਭਾਈ ਗੁਰਦਾਸ ਜੀ ਵਾਰ ੩੧ ਪਉੜੀ ੪)*

ਕਹਾਵਤ ਹੈ 'ਜਥਾ ਦ੍ਰਿਸ਼ਟੀ ਤਥਾ ਸ੍ਰਿਸ਼ਟੀ'।

ਭਾਈ ਗੁਰਦਾਸ ਜੀ ਨੇ ਪਹਿਲੀ ਪਾਤਿਸ਼ਾਹੀ ਦੇ ਸਮੇਂ ਦੇ ਸਿੱਖਾਂ ਦਾ ਜ਼ਿਕਰ ਕਰਦਿਆਂ ਵਾਰ ਗਿਆਰਵੀਂ ਪਉੜੀ ਤੇਰ੍ਹਵੀਂ ਵਿਚ ਅਜਿਹੇ ਇਕ ਸਿੱਖ ਦਾ ਜ਼ਿਕਰ ਕੀਤਾ ਹੈ:

**ਮੂਲਾ ਕੀੜੁ ਵਖਾਣੀਐ ਚਲਿਤੁ ਅਚਰਜ ਲੁਭਤਿ ਗੁਰਦਾਸੀ॥**

ਇਕ ਦਿਨ ਇਕ ਚੋਰ ਸਾਧੂ ਦਾ ਭੇਸ ਧਾਰ ਕੇ ਮੂਲੇ ਕੀੜ ਦੇ ਘਰ ਆ ਗਿਆ। ਉਸ ਵੇਲੇ ਤਰਕਾਲਾਂ ਦਾ ਵੇਲਾ ਸੀ, ਚੋਰ ਸਾਧੂ ਨੇ ਇੱਛਾ ਪ੍ਰਗਟ ਕੀਤੀ ਕਿ ਉਹ ਰਾਤ ਮੂਲੇ ਕੀੜ ਦੇ ਗ੍ਰਿਹਿ ਵਿਖੇ ਰਹਿਣਾ ਚਾਹੁੰਦਾ ਹੈ। ਮੂਲੇ ਕੀੜ ਨੂੰ ਸਭ ਸਾਧੂ ਰੱਬ ਦੇ ਸੱਚੇ ਤੇ ਨੇਕ ਬੰਦੇ ਪ੍ਰਤੀਤ ਹੁੰਦੇ ਸਨ। ਉਸ ਨੂੰ ਖ਼ੁਸ਼ੀ ਹੋਈ, ਉਸ ਨੇ ਚੋਰ ਸਾਧੂ ਨੂੰ ਆਖਿਆ—ਮਹਾਤਮਾ ਜੀ! ਜੀ ਸਦਕੇ ਰਹੋ। ਮੇਰੇ ਧੰਨ ਭਾਗ! ਜੋ ਸਾਧੂ ਮੇਰੇ ਘਰ ਰਹਿਣ। ਮੇਰਾ ਘਰ ਪਵਿੱਤਰ ਹੋਵੇਗਾ। ਮੈਂ ਸੇਵਾ ਕਰਕੇ ਜਨਮ ਸਫਲ ਕਰਾਂਗਾ। ਸ੍ਰੀ ਗੁਰੂ ਨਾਨਕ ਦੇਵ ਜੀ ਮਿਹਰ ਕਰਨਗੇ। ਉਨ੍ਹਾਂ ਦੀ ਦਇਆ ਦਾ ਹੱਥ ਮੇਰੇ ਸਿਰ ਉਪਰ ਹੈ।

ਘਰ ਵਿਚ ਸਾਧੂ ਆਇਆ ਵੇਖ ਕੇ ਮੂਲੇ ਕੀੜ ਦੀ ਸੁਪਤਨੀ ਬਹੁਤ ਖ਼ੁਸ਼ ਹੋਈ ਤੇ ਬੜੇ ਉਤਸ਼ਾਹ ਨਾਲ ਭੋਜਨ ਤਿਆਰ ਕਰਨ ਲੱਗੀ। ਰੀਝ, ਸ਼ਰਧਾ ਤੇ ਪਿਆਰ ਨਾਲ ਪ੍ਰਸ਼ਾਦ ਤਿਆਰ ਕੀਤਾ, ਚੋਰ ਸਾਧੂ ਨੂੰ ਛਕਾਇਆ ਤੇ ਮੰਜੇ ਉੱਤੇ ਬਿਸਤਰਾ ਵਿਛਾ ਕੇ ਰਾਤ ਆਰਾਮ ਕਰਨ ਵਾਸਤੇ ਬੇਨਤੀ ਕੀਤੀ। ਚੋਰ ਸਾਧੂ ਮੰਜੇ ਉੱਤੇ ਲੇਟ ਗਿਆ ਪਰ ਸੁੱਤਾ ਨਹੀਂ ਕਿਉਂਕਿ ਉਸ ਦੀ ਨੀਅਤ ਮਾੜੀ ਸੀ, ਉਹ ਭਗਤ ਦੇ ਘਰ ਚੋਰੀ ਕਰਨ ਆਇਆ ਸੀ।

ਅੱਧੀ ਰਾਤ ਨੂੰ ਮੂਲਾ ਕੀੜ ਤੇ ਉਸ ਦਾ ਸਾਰਾ ਪਰਿਵਾਰ ਸੌਂ ਗਿਆ। ਪਰਿਵਾਰ ਨੂੰ ਸੁੱਤਿਆਂ ਵੇਖ ਕੇ ਚੋਰ ਸਾਧੂ ਉਠਿਆ ਤੇ ਸਾਮਾਨ ਵਾਲੇ ਕੋਠੇ ਦਾ ਜਿੰਦਰਾ ਤੋੜ ਕੇ ਅੰਦਰ ਚਲਾ ਗਿਆ। ਸੋਨੇ ਦੇ ਜ਼ੇਵਰਾਂ, ਗਹਿਣਿਆਂ ਦਾ ਡੱਬਾ ਉਸ ਨੂੰ ਹੱਥ ਲੱਗਾ। ਉਹ ਡੱਬਾ ਕੱਛੇ ਮਾਰ ਕੇ ਰਾਤੋ-ਰਾਤ ਨੱਸ ਜਾਣ ਦੀ ਵਿਉਂਤ ਸੋਚਣ ਲੱਗਾ। ਘਰ ਦੀ ਕੰਧ ਉੱਚੀ ਸੀ। ਬਾਹਰਲੀ ਡਿਓੜੀ ਦੇ ਦਰਵਾਜ਼ੇ ਨੂੰ ਜਿੰਦਰਾ ਵੱਜਾ ਹੋਇਆ ਵੇਖ ਕੇ, ਚੁੱਪ-ਚਾਪ ਤੇ ਅਣਦੱਸੇ ਘਰੋਂ ਨਿਕਲਣ ਦਾ ਕੋਈ ਵਸੀਲਾ ਨਾ ਦੇਖ ਕੇ ਚੋਰ ਸਾਧੂ ਨੇ ਮੂਲੇ ਕੀੜ ਨੂੰ ਉਠਾਇਆ ਤੇ ਬੇਨਤੀ ਕੀਤੀ—ਮਹਾਰਾਜ, ਮੈਨੂੰ ਆਗਿਆ ਬਖ਼ਸ਼ੋ।

ਮੈਂ ਇਸ ਵੇਲੇ ਜੰਗਲ ਮੈਦਾਨ ਜਾ ਕੇ ਵਾਹਿਗੁਰੂ ਦਾ ਸਿਮਰਨ ਕਰਨਾ ਹੈ। ਅੱਧੀ ਰਾਤ ਬੀਤ ਗਈ ਹੈ। ਮੇਰਾ ਨੇਮ ਹੈ ਕਿ ਅੱਧੀ ਰਾਤ ਦੇ ਪਿਛੋਂ ਮੈਂ ਕਿਸੇ ਦੇ ਘਰ ਨਹੀਂ ਰਹਿੰਦਾ। ਤਾਰਿਆਂ ਦੀ ਛਾਵੇਂ ਖੁੱਲ੍ਹੇ ਅਸਮਾਨ ਹੇਠਾਂ ਪ੍ਰਭੂ-ਸਿਮਰਨ ਕਰਦਾ ਹਾਂ। ਮੇਰੇ ਗੁਰਦੇਵ ਦਾ ਇਹ ਹੁਕਮ ਹੈ।

ਚੋਰ ਸਾਧ ਦੇ ਇਹ ਬਚਨ ਸੁਣ ਕੇ ਮੂਲਾ ਕੀੜ ਉਸ ਨੂੰ ਰੋਕ ਨਾ ਸਕਿਆ। ਹਾਂ, ਇਹ ਜ਼ਰੂਰ ਪ੍ਰਾਰਥਨਾ ਕੀਤੀ—ਮਹਾਰਾਜ ਜੀ, ਸਵੇਰੇ ਜ਼ਰੂਰ ਦਰਸ਼ਨ ਦੇਣਾ। ਸੁੱਕਾ ਮਿੱਸਾ ਪ੍ਰਸ਼ਾਦਾ ਗ਼ਰੀਬ ਦੇ ਗ੍ਰਹਿ ਵਿਖੇ ਛਕਣਾ। ਮੇਰਾ ਤਾਂ ਕੁਝ ਨਹੀਂ, ਜੋ ਕੁਝ ਹੈ ਉਹ ਮੇਰੇ ਗੁਰੂ ਜੀ ਦਾ ਜਾਂ ਸਾਧ ਸੰਗਤ ਦਾ ਹੈ। ਇਹ ਕਹਿ ਕੇ ਮੂਲੇ ਕੀੜ ਨੇ ਬਾਹਰਲੇ ਬੂਹੇ ਦਾ ਜਿੰਦਰਾ ਖੋਲ੍ਹਿਆ। ਜਿੰਦਰਾ ਖੋਲ੍ਹ ਕੇ ਮੂਲਾ ਕੀੜ ਚੋਰ ਸਾਧੂ ਨੂੰ ਪ੍ਰਣਾਮ ਕਰਨ ਲੱਗਾ ਤਾਂ ਭਾਣਾ ਵਾਹਿਗੁਰੂ ਦਾ ਐਸਾ ਵਰਤਿਆ ਕਿ ਉਸ ਵੇਲੇ ਚੋਰ ਦੀ ਕੱਛ ਵਿਚੋਂ ਸੋਨੇ ਦੇ ਜ਼ੇਵਰਾਂ ਵਾਲਾ ਡੱਬਾ ਖਿਸਕ ਕੇ ਧਰਤੀ 'ਤੇ ਡਿੱਗ ਪਿਆ। ਉਸ ਦਾ ਚੋਖਾ ਖੜਾਕ ਹੋਇਆ। ਉਸ ਖੜਾਕ ਨੇ ਚੋਰ ਦੇ ਸਰੀਰ ਨੂੰ ਹਿਲਾ ਦਿੱਤਾ। ਉਸ ਦਾ ਦਿਲ ਜ਼ੋਰ ਨਾਲ ਧੜਕਣ ਲੱਗ ਪਿਆ ਪਰ ਮੂਲੇ ਕੀੜ ਨੇ ਕੋਈ ਸ਼ੱਕ ਨਾ ਕੀਤਾ ਸਗੋਂ ਡੱਬਾ ਚੁੱਕ ਕੇ ਆਪ ਚੋਰ ਸਾਧ ਨੂੰ ਫੜਾਉਂਦਿਆਂ ਹੋਇਆਂ ਆਖਿਆ, ਕਿ ਇਹ ਆਪ ਦੀ ਵਸਤੂ ਡਿੱਗ ਪਈ ਹੈ। ਸਾਂਭ ਕੇ ਰੱਖੋ ਕਿਤੇ ਹੋਰ ਥਾਂ ਨਾ ਡਿੱਗ ਪਏ।

ਕੰਬਦੇ ਹੱਥਾਂ ਨਾਲ ਚੋਰ ਸਾਧੂ ਨੇ ਮੂਲੇ ਕੀੜ ਦੇ ਹੱਥੋਂ ਡੱਬਾ ਫੜ ਲਿਆ। ਕੱਛੇ ਮਾਰ ਕੇ ਵਾਹੋ-ਦਾਹੀ ਬਾਹਰ ਨਿਕਲ ਗਿਆ। ਮੂਲੇ ਕੀੜ ਨੇ ਦਰਵਾਜ਼ਾ ਬੰਦ ਕੀਤਾ, ਜਿੰਦਰਾ ਮਾਰ ਕੇ ਮੁੜ ਆਪਣੀ ਮੰਜੀ ਉੱਤੇ ਆ ਲੇਟਿਆ। ਉਸ ਨੂੰ ਫੁਰਨਾ ਵੀ ਨਾ ਫੁਰਿਆ ਕਿ ਇਹ ਸਾਧੂ ਰਾਤ ਕਿਧਰ ਗਿਆ ਹੈ। ਉਸ ਦੇ ਘਰੋਂ ਮਾਲ ਨਾ ਲੈ ਗਿਆ ਹੋਵੇ। ਇਹ ਨੇ ਸੰਤ ਦੇ ਲੱਛਣ।

ਸੰਤਾਂ ਮਹਾਂਪੁਰਸ਼ਾਂ ਨੇ ਸਦਰ ਵਾਲਾ (ਨੇੜੇ ਮੁਕਤਸਰ ਸਾਹਿਬ) ਕਬਰ ਢਾਹੁਣ ਉਪਰੰਤ ਗੁਰਦੁਆਰਾ ਸਾਹਿਬ ਗੁਰੂ ਕੀ ਬਾਣੀ ਦੀ ਕਥਾ ਵਿਚਾਰ ਕਰਦਿਆਂ-ਕਰਦਿਆਂ ਫ਼ਕੀਰ ਦੀ ਕਬਰ ਦਾ ਚੇਤਾ ਕਰਕੇ ਫ਼ਕੀਰ ਦੇ ਅਰਥ ਕੀਤੇ ਕਿ ਭਾਈ ਦਰ-ਦਰ 'ਤੋਂ ਆਟਾ ਮੰਗ-ਮੰਗ ਕੇ ਖਾਣ ਵਾਲਿਆਂ ਦਾ ਨਾਮ ਫ਼ਕੀਰ ਨਹੀਂ, ਰੱਬ ਦੇ ਫ਼ਕੀਰ ਬਣਨਾ ਮਹਾਨ ਹੈ। ਫ਼ਕੀਰ ਦੇ ਅਰਥ ਹੁੰਦੇ ਹਨ—ਫੇ (ਫ਼ਨਾਹ) ਕਾਫ਼ (ਕੁਫ਼ਰ ਨੂੰ ਤਿਆਗਣਾ) ਤੇ (ਰੇ) ਰਹੀਮ ਨਾਲ ਜੁੜਨ ਵਾਲੇ ਦਾ ਨਾਮ ਹੀ ਫ਼ਕੀਰ ਹੈ। ਪਰ ਕੁਝ ਲੋਕ ਆਪਣੇ ਆਪ ਨੂੰ ਫ਼ਕੀਰ ਤਾਂ ਸਦਾਉਣ ਲੱਗ ਪਏ ਹਨ ਪਰ ਅਰਥ ਕੁਝ ਹੋਰ ਹੀ ਕਰ ਬੈਠੇ।

ਉਨ੍ਹਾਂ ਆਪਣੀ ਜ਼ਿੰਦਗੀ ਦਾ ਪ੍ਰਯੋਜਨ ਕੇਵਲ (ਫ਼ੇ) ਫੁਲਕਾ (ਕਾਫ਼) ਕੁਲਚਾ (ਰੇ) ਰਮਣੀ ਤੱਕ ਹੀ ਸੀਮਿਤ ਰੱਖਿਆ।

ਪਰ ਕਈ ਉਨ੍ਹਾਂ ਮੰਗਤਿਆਂ ਕੋਲੋਂ ਹੀ ਮੰਗੀ ਜਾਂਦੇ ਹਨ। ਮੰਗਤਾ ਕਦੇ ਦਾਤਾ ਨਹੀਂ ਹੋ ਸਕਦਾ। ਜਿਸ ਤਰ੍ਹਾਂ ਜ਼ਿਕਰ ਆਉਂਦਾ ਹੈ ਕਿ ਸਿਕੰਦਰ ਬਾਦਸ਼ਾਹ ਜਿਸ ਮੌਕੇ ਭਾਰਤ 'ਤੇ ਹਮਲਾਵਰ ਹੋਇਆ, ਰਸਤੇ ਵਿਚ ਉਹ ਇਕ ਮਹਾਤਮਾ ਦੇ ਕੋਲ ਗਿਆ। ਮਹਾਤਮਾ ਬੇ-ਪ੍ਰਵਾਹ ਸਨ। ਸਿਕੰਦਰ ਨੇ ਨਮਸਕਾਰ ਕਰਕੇ ਮਹਾਤਮਾ ਨੂੰ ਬੁਲਾਇਆ ਅਤੇ ਬੇਨਤੀ ਕੀਤੀ ਕਿ ਆਪ ਮੇਰੇ ਨਾਲ ਚਲੋ ਤਾਂ ਕਿ ਮੈਂ ਤੁਹਾਡੀ ਸੇਵਾ ਕਰਕੇ ਆਪਣੇ ਜੀਵਨ ਦਾ ਕੁਝ ਲਾਭ ਪ੍ਰਾਪਤ ਕਰ ਸਕਾਂ। ਮਹਾਤਮਾ ਕਹਿਣ ਲੱਗੇ—ਸਿਕੰਦਰ! ਕਿਧਰ ਨੂੰ ਤਿਆਰੀ ਹੈ ? ਕਹਿਣ ਲੱਗਾ—ਮੈਂ ਫਲਾਣੇ ਮੁਲਕ ਨੂੰ ਜਿੱਤਣ ਲਈ ਚੱਲਿਆ ਹਾਂ। ਮਹਾਤਮਾ ਨੇ ਪੁੱਛਿਆ ਕਿ ਰਾਜਨ! ਉਸ ਤੋਂ ਬਾਅਦ ਤੂੰ ਕੀ ਕਰੇਂਗਾ ? ਕਹਿਣ ਲੱਗਾ ਕਿ ਦੂਜਾ ਮੁਲਕ ਜਿੱਤਾਂਗਾ। ਮਹਾਤਮਾ ਫਿਰ ਬੋਲੇ ਤਾਂ ਜਵਾਬ ਦਿੱਤਾ—ਤੀਜਾ। ਮਹਾਤਮਾ ਪੁੱਛੀ ਗਏ। ਆਖ਼ਿਰ ਸਿਕੰਦਰ ਥੱਕ ਕੇ ਕਹਿਣ ਲੱਗਾ—ਮਹਾਰਾਜ! ਮੈਂ ਟਿਕ ਕੇ ਬੈਠ ਜਾਵਾਂਗਾ। ਫਿਰ ਸੰਤ ਕਹਿਣ ਲੱਗੇ ਕਿ ਭਾਈ! ਅਸੀਂ ਤੇਰੇ ਨਾਲੋਂ ਚੰਗੇ ਹਾਂ ਕਿਉਂਕਿ ਤੂੰ ਇਤਨੀਆਂ ਜਿੱਤਾਂ ਜਿੱਤ ਕੇ ਟਿਕਣਾ ਹੈ ਤੇ ਅਸੀਂ ਹੁਣ ਹੀ ਟਿਕੇ ਹੋਏ ਹਾਂ।

**ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ੍॥**
**ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ॥** *(ਸਲੋਕ ਫਰੀਦ ਜੀ, ਪੰਨਾ ੧੩੮੪)*

ਸੰਤਾਂ ਦੀ ਖ਼ੁਰਾਕ ਕੀ ਹੈ ? ਅਸੀਂ ਦੁਨਿਆਵੀ ਲੋਕ :

**ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ॥**
**ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ॥**
*(ਰਾਗੁ ਮਲਾਰ ਮਹਲਾ ੧, ਅੰਗ ੧੨੫੪)*

ਤੱਕ ਹੀ ਸੀਮਿਤ ਹਾਂ ਪਰ ਜੀਵਨ ਝੂਠੇ ਭੋਜਨ ਨਾਲ ਨਹੀਂ ਭਰਦਾ ਅਤੇ ਨਾ ਹੀ ਰਸ ਸੁਪਨਿਆਂ ਤੋਂ ਆ ਸਕਦਾ ਹੈ। ਸੁਪਨੇ ਤਾਂ ਜੀਵਨ ਵਿਚ ਤੁਸੀਂ ਜੋ ਰਸ ਭੁੱਲ ਰਹੇ ਹੋ ਉਸਨੂੰ ਪੂਰਾ ਕਰਨ ਲਈ ਹਨ। ਝੂਠੇ ਪਰਿਪੂਰਕ ਹਨ।

ਅਜਿਹਾ ਹੀ ਹੈ ਜਿਵੇਂ ਅਸੀਂ ਛੋਟੇ ਬੱਚੇ ਦੇ ਮੂੰਹ ਵਿਚ ਚੂਸਨੀ ਦੇ ਦਿੰਦੇ ਹਾਂ। ਉਹ ਸੋਚਦਾ ਹੈ ਅਸਥਨ ਹੈ ਮਾਂ ਦਾ। ਉਹ ਚੂਸਨੀ ਚੁੰਘਦਾ ਰਹਿੰਦਾ ਹੈ, ਸੌਂ ਜਾਂਦਾ ਹੈ। ਇਸ ਨਾਲ ਕੁਝ ਢਿੱਡ ਨਹੀਂ ਭਰਦਾ, ਨਾ ਤਾਕਤ ਮਿਲਦੀ ਹੈ, ਨਾ ਖ਼ੂਨ ਬਣਦਾ ਹੈ, ਨਾ ਹੱਡੀਆਂ ਬਣਦੀਆਂ ਹਨ, ਪਰ ਝਪਕੀ ਲੱਗ

ਜਾਂਦੀ ਹੈ ਇਹ ਸੋਚਦੇ-ਸੋਚਦੇ ਕਿ ਦੁੱਧ ਹੀ ਪੀ ਰਿਹਾ ਹਾਂ। ਸੌਂ ਜਾਂਦਾ ਹੈ। ਅਸੀਂ ਬੱਚੇ ਨੂੰ ਧੋਖਾ ਦੇ ਦਿੱਤਾ। ਬੱਚਾ ਇਸ ਧੋਖੇ ਤੋਂ ਕਦੇ ਨਾ ਕਦੇ ਸੰਭਲ ਹੀ ਜਾਏਗਾ ਕਿਉਂਕਿ ਅਸੀਂ ਦਿੱਤਾ ਹੈ। ਫਿਰ ਜੀਵਨ ਵਿਚ ਅਜਿਹੇ ਵੀ ਧੋਖੇ ਹਨ ਜੋ ਤੁਸੀਂ ਖ਼ੁਦ ਨੂੰ ਹੀ ਦੇ ਰਹੇ ਹੋ। ਉਨ੍ਹਾਂ ਤੋਂ ਜਾਗਣਾ ਬਹੁਤ ਮੁਸ਼ਕਿਲ ਹੋ ਜਾਂਦਾ ਹੈ।

ਤੁਸੀਂ ਕਦੇ ਕੁੱਤੇ ਨੂੰ ਵੇਖਿਆ ਹੈ ਸੁੱਕੀ ਹੱਡੀ ਚੱਬਦਿਆਂ ? ਉਹ ਬਹੁਤ ਰਸ ਲੈਂਦਾ ਹੈ। ਸੁੱਕੀ ਹੱਡੀ ਵਿਚ ਰਸ ਨਹੀਂ। ਸੁੱਕੀ ਹੱਡੀ ਵਿਚੋਂ ਕੋਈ ਰਸ ਨਿਕਲ ਵੀ ਨਹੀਂ ਸਕਦਾ। ਹੁੰਦਾ ਕੀ ਹੈ ? ਜਦ ਕੁੱਤਾ ਹੱਡੀ ਚਬਾਉਂਦਾ ਹੈ ਤਾਂ ਸੁੱਕੇਪਣ ਦੇ ਕਾਰਨ, ਹੱਡੀ ਦੀ ਸਖ਼ਤਾਈ ਦੇ ਕਾਰਨ ਉਸ ਕੁੱਤੇ ਦਾ ਮੂੰਹ ਛਿਲਿਆ ਜਾਂਦਾ ਹੈ, ਖ਼ੂਨ ਨਿਕਲਣ ਲੱਗਦਾ ਹੈ। ਉਹ ਉਸੇ ਖ਼ੂਨ ਨੂੰ ਚੂਸਦਾ ਹੈ ਅਤੇ ਸੋਚਦਾ ਹੈ ਕਿ ਹੱਡੀ ਵਿਚੋਂ ਰਸ ਆ ਰਿਹਾ ਹੈ। ਜ਼ਖ਼ਮ ਬਣ ਰਹੇ ਹਨ ਮੂੰਹ ਵਿਚ। ਹੱਡੀ ਨਾਲ ਰਸ ਨਹੀਂ ਆ ਰਿਹਾ ਹੈ, ਨੁਕਸਾਨ ਹੋ ਰਿਹਾ ਹੈ, ਹਾਨੀ ਹੋ ਰਹੀ ਹੈ। ਘਾਤਕ ਹੈ, ਪਰ ਕੁੱਤੇ ਨੂੰ ਕੌਣ ਸਮਝਾਏ ? ਜੇਕਰ ਤੁਸੀਂ ਹੱਡੀ ਖੋਹਣਾ ਚਾਹੋ, ਕੁੱਤਾ ਮਰਨ-ਮਾਰਨ ਲਈ ਉਤਾਰੂ ਹੋ ਜਾਏਗਾ।

ਇਕ ਵੇਰ ਮਹਾਰਾਜਾ ਪਟਿਆਲੇ ਨੇ ਸਤਿਕਾਰਯੋਗ ਬ੍ਰਹਮ ਗਿਆਨੀ ਮਹਾਂਪੁਰਸ਼ ਬਾਬਾ ਅਤਰ ਸਿੰਘ ਜੀ ਉਪਰ ਤਰਕ ਕੀਤੀ ਕਿ ਬਾਬਾ ਜੀ ਤੁਹਾਡੇ ਅਤੇ ਸਾਡੇ ਵਿਚ ਕੀ ਫ਼ਰਕ ਹੈ ? ਰੋਟੀ ਤੁਸੀਂ ਖਾਂਦੇ ਹੋ, ਰੋਟੀ ਅਸੀਂ ਖਾਂਦੇ ਹਾਂ। ਪਾਣੀ ਤੁਸੀਂ ਪੀਂਦੇ ਹੋ, ਪਾਣੀ ਅਸੀਂ ਪੀਂਦੇ ਹਾਂ। ਕੱਪੜੇ ਤੁਸੀਂ ਪਹਿਨਦੇ ਹੋ, ਕੱਪੜੇ ਅਸੀਂ ਪਹਿਨਦੇ ਹਾਂ। ਜੇ ਸਭ ਕੁਝ ਅਜਿਹਾ ਇਕ ਹੈ ਤਾਂ ਤੁਹਾਡੀ ਪੂਜਾ ਕਿਉਂ ਤੇ ਸਾਡੀ ਕਿਉਂ ਨਹੀਂ ? ਮੈਂ ਸੁਝਾਅ ਦੇਵਾਂਗਾ ਕਿ ਬਾਬਾ ਜੀ ਜੋ ਇਹ ਸੌ ਡੇਢ ਸੌ ਬਿਗਾਨੇ ਪੁੱਤਰ ਜਥੇ ਰੂਪ ਵਿਚ ਆਪਣੇ ਨਾਲ ਲਈ ਫਿਰਦੇ ਹੋ, ਇਨ੍ਹਾਂ ਨੂੰ ਘਰੀਂ ਭੇਜੋ ਤਾਂ ਕਿ ਆਪਣੇ ਪਰਿਵਾਰਾਂ ਵਿਚ ਜਾ ਕੇ ਕਿਰਤ ਕਰਕੇ ਛਕਣ, ਵਿਹਲੜਪੁਣੇ ਤੋਂ ਬਚਣ। ਸੰਤਾਂ ਨੇ ਜਵਾਬ ਦਿੱਤਾ— ਰਾਜਾ ! ਬੜਾ ਫ਼ਰਕ ਹੈ ਤੁਹਾਡਾ ਤੇ ਸਾਡਾ। ਇਸ ਗੱਲ ਦਾ ਨਿਰਣਾ ਅਸੀਂ ਅੱਜ ਹੀ ਰਾਤ ਨੂੰ ਤੈਨੂੰ ਕਰਕੇ ਵਿਖਾਵਾਂਗੇ ਪਰ ਇਹ ਗੱਲ ਪਹਿਲਾਂ ਕਿਸੇ ਕੋਲ ਪ੍ਰਗਟ ਨਹੀਂ ਕਰਨੀ। ਜਥੇ ਦੇ ਸਿੰਘ ਰਾਤ ਨੂੰ ਆਪਣੇ ਆਸਣਾਂ 'ਤੇ ਬਿਰਾਜਮਾਨ ਸਨ। ਫ਼ੌਜੀ ਜਵਾਨ ਆਪਣੀਆਂ ਬੈਰਕਾਂ ਵਿਚ ਵੱਖਰੇ ਆਰਾਮ ਕਰ ਰਹੇ ਸਨ। ਅੱਧੀ ਕੁ ਰਾਤ ਦਾ ਸਮਾਂ ਹੋਵੇਗਾ, ਮਹਾਂਪੁਰਸ਼ਾਂ ਨੇ ਰਾਜੇ ਨੂੰ ਨਾਲ ਲਿਆ ਤੇ ਕਹਿਣ ਲੱਗੇ ਕਿ ਆ ਰਾਜਾ ਤੈਨੂੰ ਸਾਡਾ ਤੇ ਤੁਹਾਡਾ ਫ਼ਰਕ ਵਿਖਾਈਏ। ਮਹਾਂਪੁਰਸ਼ਾਂ ਨੇ ਜਲ ਦਾ ਗੜਵਾ ਭਰਿਆ ਅਤੇ ਰਾਜੇ ਨੂੰ ਨਾਲ ਲੈ ਕੇ ਜਥੇ ਦੇ ਸਿੰਘਾਂ ਉਪਰ ਜਲ ਦਾ ਛੱਟਾ ਮਾਰਿਆ ਤਾਂ ਉਨ੍ਹਾਂ ਸਾਰਿਆਂ

ਦੀਆਂ ਜ਼ਬਾਨਾਂ ਉਪਰ ਵਾਹਿਗੁਰੂ-ਵਾਹਿਗੁਰੂ ਦਾ ਜਾਪ ਅਤੇ ਧੰਨ ਗੁਰੂ ਨਾਨਕ ਦੀ ਧੁੰਨ ਸੀ। ਨਾਲੇ ਆਪਸ ਵਿਚ ਕਹਿ ਰਹੇ ਸਨ ਕਿ ਉਠੋ ਭਾਈ! ਅੰਮ੍ਰਿਤ ਵੇਲਾ ਹੋ ਗਿਆ ਹੈ। ਇਸ਼ਨਾਨ ਕਰੀਏ ਤੇ ਨਿਤਨੇਮ ਕਰੀਏ। ਮਹਾਂਪੁਰਸ਼ਾਂ ਨੇ ਸਿੰਘਾਂ ਨੂੰ ਕਿਹਾ ਕਿ ਭਾਈ ਬਿਰਾਜੋ ਰਹੋ, ਅਜੇ ਤਾਂ ਅੱਧੀ ਰਾਤ ਹੋਈ ਹੈ। ਉਪਰੰਤ ਫ਼ੌਜੀ ਬੈਰਕ ਵਿਚ ਗਏ। ਜਵਾਨਾਂ ਤੇ ਜਲ ਛਿੜਕਿਆ ਪਰ ਧੰਨ ਗੁਰੂ ਨਾਨਕ ਅਤੇ ਵਾਹਿਗੁਰੂ ਕਹਿਣ ਦੀ ਬਜਾਏ ਸਾਰੇ ਬੰਦੂਕਾਂ ਨੂੰ ਟੁੱਟ ਪਏ ਅਤੇ ਕਹਿਣ ਲੱਗੇ ਕਿ ਭਾਈ ਹਮਲਾ ਹੋ ਗਿਆ ਹੈ, ਜਾਗੋ। ਤਾਂ ਬਾਬਾ ਅਤਰ ਸਿੰਘ ਜੀ ਕਹਿਣ ਲੱਗੇ—ਰਾਜਾ ਸਾਹਿਬ! ਇਹ ਹੈ ਤੁਹਾਡਾ ਤੇ ਸਾਡਾ ਫ਼ਰਕ। ਗੁਰਮੁਖ ਪਿਆਰੇ ਸੁੱਤੇ ਵੀ ਜਾਗਦੇ ਹਨ। ਇਨ੍ਹਾਂ ਦੀ ਇਹ ਅਵਸਥਾ ਹੈ:

**ਅਠੇ ਪਹਰ ਇਕਤੈ ਲਿਵੈ ਮੰਨੇਨਿ ਹੁਕਮੁ ਅਪਾਰੁ॥**

*(ਰਾਮਕਲੀ ਕੀ ਵਾਰ, ਅੰਗ ੯੫੯)*

ਪਰ ਤੇਰੇ ਫ਼ੌਜੀ ਜਵਾਨ ਸੁੱਤੇ ਵੀ ਲੜਾਈ ਦੇ ਰੰਗ ਵਿਚ ਮਗਨ ਸਨ। ਇਹ ਹੈ ਭਾਈ ਸੰਤਾਂ ਦਾ ਅੰਤਰੀਵ ਜੀਵਨ।

ਐਸੇ ਸੰਤ ਕਰਤਾਰ ਸਿੰਘ ਜੀ ਖ਼ਾਲਸਾ ਦਮਦਮੀ ਟਕਸਾਲ ਦੇ ਤੇਰ੍ਹਵੇਂ ਜਥੇਦਾਰ ਜਿਨ੍ਹਾਂ ਬਾਰੇ ਮੈਂ ਰੰਚਕ-ਮਾਤਰ ਇਸ ਪੁਸਤਕ ਦੇ ਰੂਪ ਵਿਚ ਬਿਆਨ ਕਰਨ ਲੱਗਾ ਹਾਂ। ਕਈ ਮੇਰੇ ਗੁਰਮੁਖ ਪਿਆਰੇ ਭੈਣਾਂ ਤੇ ਵੀਰਾਂ ਦੇ ਮਨ ਵਿਚ ਸ਼ੰਕਾ ਹੋਵੇਗਾ ਕਿ ਨਾਲੇ ਪੁਸਤਕ ਅਤੇ ਨਾਲੇ ਰੰਚਕ-ਮਾਤਰ। ਇਹ ਦੋ ਗੱਲਾਂ ਆਪਸ ਵਿਰੋਧੀ ਕਿਵੇਂ ਹੋ ਸਕਦੀਆਂ ਹਨ?

ਗੁਰਮੁਖ ਪਿਆਰਿਓ! ਇਹ ਬਿਲਕੁਲ ਠੀਕ ਹੈ ਕਿਉਂਕਿ ਗੁਰਬਾਣੀ ਕਹਿੰਦੀ ਹੈ:

**ਰਾਮ ਸੰਤ ਮਹਿ ਭੇਦੁ ਕਿਛੁ ਨਾਹੀ॥** *(ਅੰਗ ੨੦੮)*

ਸੰਤ ਰਮੇ ਹੋਏ ਰਾਮ ਦਾ ਰੂਪ ਹਨ। ਜੇ ਅਸੀਂ ਉਸ ਰਮੇ ਹੋਏ ਰਾਮ ਦਾ ਅੰਤ ਨਹੀਂ ਪਾ ਸਕਦੇ ਜੋ ਅਨੰਤ ਹੈ, ਤਾਂ ਸੰਤ ਜੋ ਹੈ ਹੀ ਰਾਮ ਦਾ ਰੂਪ, ਉਨ੍ਹਾਂ ਦਾ ਅੰਤ ਕਿਵੇਂ ਪਾਵਾਂਗੇ?

*ਗੁਰੂ ਪੰਥ ਦਾ ਦਾਸ*

**ਗਿਆਨੀ ਜਸਵੰਤ ਸਿੰਘ**

*ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ*

*ਕਥਾ-ਵਾਚਕ, ਗੁ: ਮੰਜੀ ਸਾਹਿਬ (ਸ੍ਰੀ ਅੰਮ੍ਰਿਤਸਰ ਸਾਹਿਬ)*

# ਕਿਤਾਬ ਦਾ ਨਾਂ 'ਚਿੱਟਾ ਚੋਲਾ' ਰੱਖਣ ਦਾ ਕਾਰਨ

ਦਾਸ ਨੇ ਇਸ ਪੁਸਤਕ ਦਾ ਨਾਮ **'ਚਿੱਟਾ ਚੋਲਾ'** ਇਸ ਕਰਕੇ ਰੱਖਿਆ ਹੈ ਕਿ ਜਦ ਮਹਾਂਪੁਰਖ ਜਥੇ ਵਿਚ ਪੱਕੇ ਤੌਰ 'ਤੇ ਭਰਤੀ ਹੋ ਗਏ ਅਤੇ ਪਹਿਲੀ ਵੇਰ ਆਪਣੇ ਜਨਮ ਨਗਰ ਪਿੰਡ ਭੂਰਾ ਕੋਹਨਾ ਗਏ ਤਾਂ ਇਕ ਦਿਨ ਮਹਾਂਪੁਰਖ ਆਪਣੇ ਖੇਤ ਨੂੰ ਜਾ ਰਹੇ ਸਨ, ਰਸਤੇ ਵਿਚ ਇਕ ਬਜ਼ੁਰਗ ਨੇ ਜੋ ਮਹਾਂਪੁਰਖਾਂ ਦੀ ਪੱਤੀ ਵਿਚੋਂ ਸੀ ਤੇ ਵੱਡੀ ਥਾਂ ਸੀ ਅਤੇ ਆਪਣੇ ਖੇਤ ਵਿਚ ਕੰਮ ਕਰ ਰਿਹਾ ਸੀ, ਉਸ ਬਜ਼ੁਰਗ ਦਾ ਨਾਮ ਬਾਬਾ ਹਰਦੀਪ ਸਿੰਘ ਜੀ ਸੀ, ਹੁਣ ਉਸ ਦਾ ਪਰਿਵਾਰ ਸਰਸੇ (ਹਰਿਆਣਾ) ਲਾਗੇ ਇਕ ਨਗਰ ਵਿਚ ਵਸਦਾ ਹੈ। ਮਹਾਂਪੁਰਖਾਂ ਨੂੰ ਆਵਾਜ਼ ਮਾਰ ਕੇ ਆਪਣੇ ਕੋਲ ਬੁਲਾ ਲਿਆ ਅਤੇ ਕਹਿਣ ਲੱਗਾ—ਪੁੱਤਰ ਕਰਤਾਰ ਸਿੰਘਾ! ਜੇ ਚਿੱਟਾ ਚੋਲਾ ਪਾ ਲਿਆ ਹੈ ਤਾਂ ਇਸ ਨੂੰ ਦਾਗ਼ ਨਾ ਲੱਗੇ। ਮਹਾਂਪੁਰਖਾਂ ਨੇ ਉਹਨਾਂ ਬਜ਼ੁਰਗਾਂ ਦੇ ਇਸ ਬਚਨ ਨੂੰ ਜੀਵਨ ਪ੍ਰਯੰਤ ਚੇਤੇ ਰੱਖਿਆ ਅਤੇ ਦਾਗ਼ ਨਹੀਂ ਲੱਗਣ ਦਿੱਤਾ।

# ਜੀਵਨ ਸੰਤ ਕਰਤਾਰ ਸਿੰਘ ਜੀ ਖ਼ਾਲਸਾ

ਉੱਚ ਇਖ਼ਲਾਕੀ ਜੀਵਨ ਵਾਲੀਆਂ ਮਹਾਨ ਸ਼ਖ਼ਸੀਅਤਾਂ ਹੀ ਕਿਸੇ ਕੌਮ ਦੇ ਗੌਰਵਮਈ ਇਤਿਹਾਸ ਦੀਆਂ ਸਿਰਜਣਹਾਰ ਹੁੰਦੀਆਂ ਹਨ ਅਤੇ ਅਨੁਭੂਤੀਆਂ ਦੇ ਰੰਗਾਂ ਵਿਚ ਸਾਖਿਆਰਤਾ ਉਨ੍ਹਾਂ ਦੀਆਂ ਮਹਾਨ ਸਿੱਖਿਆਵਾਂ ਸਦੀਆਂ ਤੱਕ ਲੋਕਾਂ ਲਈ ਪ੍ਰੇਰਣਾ ਦਾ ਸਰੋਤ ਬਣੀਆਂ ਰਹਿੰਦੀਆਂ ਹਨ। ਅਜਿਹਾ ਹੀ ਮਾਨ, ਖ਼ਾਲਸਾ ਲਹਿਰ ਦੀ ਪ੍ਰਚੰਡਤਾ ਲਈ ਉਮਰ ਭਰ ਯਤਨਸ਼ੀਲ ਰਹੇ, ਸਿੱਖ ਹੱਕਾਂ ਦੇ ਅਲੰਬਰਦਾਰ ਦਮਦਮੀ ਟਕਸਾਲ ਦੇ ਤੇਰ੍ਹਵੇਂ ਮੁਖੀ ਸੰਤ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲਿਆਂ ਨੂੰ ਜਾਂਦਾ ਹੈ, ਜਿਨ੍ਹਾਂ ਦਾ ਨਾਮ ਜ਼ਬਾਨ 'ਤੇ ਆਉਂਦਿਆਂ ਹੀ ਹੱਥ ਸ਼ਰਧਾ, ਪ੍ਰੇਮ ਅਤੇ ਸਤਿਕਾਰ ਨਾਲ ਆਪ-ਮੁਹਾਰੇ ਹੀ ਜੁੜ ਜਾਂਦੇ ਹਨ ਅਤੇ ਸੀਸ ਇਸ ਅਦੁੱਤੀ ਸ਼ਖ਼ਸ਼ੀਅਤ ਨੂੰ ਸਤਿਕਾਰ ਦੇਣ ਲਈ ਝੁਕ ਜਾਂਦਾ ਹੈ।

ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਦਾ ਜਨਮ 4 ਅਕਤੂਬਰ 1932 ਈਸਵੀ, 1989 ਬਿਕ੍ਰਮੀ ਅੱਸੂ ਸੁਦੀ ਪੰਚਮੀ ਨੂੰ ਗੁਰੂ ਘਰ ਦੇ ਸ਼ਰਧਾਲੂ, ਗੁਰਮਤਿ ਵਿਚ ਪਰਪੱਕ ਬਾਬਾ ਝੰਡਾ ਸਿੰਘ ਜੀ ਦੇ ਘਰ ਮਾਤਾ ਲਾਭ ਕੌਰ ਦੀ ਪਵਿੱਤਰ ਕੁੱਖੋਂ ਪਿੰਡ ਪੁਰਾਣੇ ਭੂਰੇ (ਭੂਰਾ ਕੋਹਨਾ) ਤਹਿਸੀਲ ਕਸੂਰ ਜ਼ਿਲ੍ਹਾ ਲਾਹੌਰ ਵਿਖੇ ਹੋਇਆ ਜੋ ਹੁਣ ਤਹਿਸੀਲ ਪੱਟੀ, ਜ਼ਿਲ੍ਹਾ ਅੰਮ੍ਰਿਤਸਰ ਵਿਚ ਹੈ। ਭੂਰੇ ਕੋਹਨੇ ਨਗਰ ਵਿਚ ਸੰਤ ਬਾਬਾ ਕਰਤਾਰ ਸਿੰਘ ਜੀ ਖ਼ਾਲਸਾ ਦੇ ਜਨਮ ਤੋਂ ਪਹਿਲਾਂ ਵੀ ਕਈ ਕਰਨੀ ਵਾਲੇ ਨਾਮ-ਬਾਣੀ ਦੇ ਰਸੀਏ ਮਹਾਤਮਾ ਪੈਦਾ ਹੋਏ ਜਿਸ ਤਰ੍ਹਾਂ ਕਿ ਤੁਸੀਂ ਕਿਤੇ ਹਰਿਦੁਆਰ ਜਾਓ, ਉਥੇ ਤੁਹਾਨੂੰ ਪੰਡਿਤ ਕੰਵਲ ਦਾਸ ਜੀ ਦੀ ਕੁਟੀਆ ਦਾ ਪਤਾ ਚੱਲੇਗਾ, ਜਿਨ੍ਹਾਂ ਦਾ ਜਨਮ ਨਗਰ ਵੀ ਭੂਰਾ ਕੋਹਨਾ ਸੀ। ਸੰਤ ਕੰਵਲ ਦਾਸ ਜੀ ਦਾ ਜਨਮ ਇਕ ਅਖੌਤੀ ਜੱਟ ਘਰਾਣੇ ਵਿਚ ਹੋਇਆ। ਜਿਥੇ ਉਹ ਮਹਾਤਮਾ ਦੁਨਿਆਵੀ ਨੇਤਰਾਂ ਤੋਂ ਵਾਂਝੇ ਸਨ, ਉਥੇ ਉਸ ਮਹਾਤਮਾ ਦੀਆਂ ਅੰਤਰੀਵ ਅੱਖਾਂ ਖੁੱਲ੍ਹੀਆਂ ਹੋਣ ਕਰਕੇ ਉਨ੍ਹਾਂ ਨੂੰ ਧਾਰਮਿਕ ਦੁਨੀਆਂ ਨੇ ਪੰਡਿਤ ਕਰਕੇ ਨਿਵਾਜਿਆ। ਚਾਰ ਵੇਦ, ਛੇ ਸ਼ਾਸਤਰ, ਸਤਾਈ ਸਿਮ੍ਰਤੀਆਂ, ਅਠਾਰ੍ਹਾਂ ਪੁਰਾਣਾਂ ਦੇ ਗਿਆਤੇ ਸਨ, ਉਥੇ ਸਤਿਗੁਰੂ ਨਾਨਕ ਦੇਵ ਜੀ ਦੀ ਕ੍ਰਿਪਾ

ਸਦਕਾ ਕੁਰਾਨ ਦੇ ਹਾਫ਼ਿਜ਼ ਅਤੇ ਗੁਰਬਾਣੀ ਦੇ ਮਹਾਨ ਵਿਆਖਿਆਕਾਰ ਸਨ ਅਤੇ ਉਨ੍ਹਾਂ ਨੇ ਜਿਥੇ ਜੀਵਨ ਪ੍ਰਯੰਤ ਗੁਰਬਾਣੀ ਦੀ ਵਿਆਖਿਆ ਕੀਤੀ ਉਥੇ ਬਿਅੰਤ ਉਦਾਸੀ ਮਹਾਤਮਾਂ ਨੂੰ ਨਾਮ-ਬਾਣੀ ਨਾਲ ਜੋੜਿਆ। ਇਸੇ ਨਗਰ ਦੇ ਹੀ ਕਰਨ ਦਾਸ ਨਾਮ ਦੇ ਇਕ ਹੋਰ ਮਹਾਤਮਾ ਹੋਏ ਹਨ ਜੋ ਬਾਬਾ ਕੰਵਲ ਦਾਸ ਜੀ ਦੀ ਤਰ੍ਹਾਂ ਸੰਸਾਰੀ ਨੇਤਰਾਂ ਤੋਂ ਭਾਵੇਂ ਵਾਂਝੇ ਸਨ ਪਰ ਉਨ੍ਹਾਂ ਦੇ ਅੰਤਰੀਵ ਨੇਤਰਾਂ ਦਾ ਸਬੂਤ ਉਨ੍ਹਾਂ ਦੀ ਰਚਨਾ 'ਆਤਮ ਬਿਲਾਸ' ਨਾਮੇ ਗ੍ਰੰਥ ਜੋ ਅਖਾੜਾ ਬ੍ਰਹਮ ਬੂਟਾ ਅੰਮ੍ਰਿਤਸਰ ਵਿਚ ਉਪਲਬਧ ਹੈ, ਤੋਂ ਮਿਲਦਾ ਹੈ ਅਤੇ ਇਨ੍ਹਾਂ ਮਹਾਤਮਾ ਨੇ ਹੀ ਹੱਥ ਨਾਲ ਚੱਕੀ ਤੇ ਰੋੜ ਪੀਸ ਕੇ ਇਕ ਡੇਰਾ ਭੂਰਾ ਕੋਹਨਾ ਨਗਰ ਵਿਚ ਆਏ ਗਏ ਮਹਾਤਮਾ ਦੀ ਸੇਵਾ ਲਈ ਕਾਇਮ ਕਰਨਾ, ਇਨ੍ਹਾਂ ਦੇ ਸੰਤ-ਸੇਵੀ ਹੋਣ ਦੀ ਮੂੰਹ-ਬੋਲਦੀ ਤਸਵੀਰ ਹੈ। ਬਾਬਾ ਕਰਨ ਦਾਸ ਜੀ ਦਾ ਗਜ਼ਾ ਕਰਕੇ ਆਏ ਮਹਾਤਮਾ ਦੀ ਸੇਵਾ ਕਰਨੀ, ਉਨ੍ਹਾਂ ਦੀ ਨਿਮਰੀਭੂਤ ਅਤੇ ਦ੍ਰਵੀ ਮਨ ਦੀਆਂ ਜਿਊਂਦੀਆਂ ਜਾਗਦੀਆਂ ਮਿਸਾਲਾਂ ਹਨ। ਇਸ ਪੁਸਤਕ ਦੇ ਕਰਤਾ ਦਾ ਸਬੰਧ ਬਾਬਾ ਕਰਨ ਦਾਸ ਜੀ ਨਾਲ ਸੰਸਾਰਕ ਸਬੰਧਾਂ ਕਰਕੇ ਮਿਲਦਾ ਹੈ।

ਸੰਤ ਮਹਾਂਪੁਰਸ਼ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਦੇ ਖ਼ਾਨਦਾਨ ਵਿਚੋਂ ਬਾਬਾ ਵਧਾਵਾ ਸਿੰਘ ਨਾਮ ਦੇ ਮਹਾਂਪੁਰਖਾਂ ਨੇ ਜਿਨ੍ਹਾਂ ਨੂੰ ਆਮ ਕਰਕੇ ਜਾਹਮਣ ਵਾਲੇ ਬਾਬਾ ਵਧਾਵਾ ਸਿੰਘ ਜੀ ਕਹਿੰਦੇ ਹਨ, ਉਨ੍ਹਾਂ ਦਾ ਜਨਮ ਨਗਰ ਵੀ ਭੂਰਾ ਕੋਹਨਾ ਸੀ ਅਤੇ ਸੰਤ ਬਾਬਾ ਵਧਾਵਾ ਸਿੰਘ ਜੀ ਨੇ ਹੀ ਏਮਨਾਬਾਦ ਰੋੜੀ ਸਾਹਿਬ ਗੁਰਦੁਆਰੇ ਦੀ ਸੇਵਾ ਕਰਾਈ ਅਤੇ ਹੋਰ ਵੱਖ-ਵੱਖ ਨਗਰਾਂ ਵਿਚ ਗੁਰਦੁਆਰੇ ਕਾਇਮ ਕਰਕੇ ਸਿੱਖ ਸੰਗਤਾਂ ਨੂੰ ਗੁਰੂ ਗ੍ਰੰਥ ਸਾਹਿਬ ਦੇ ਚਰਨਾਂ ਨਾਲ ਜੋੜਿਆ। ਭਾਵੇਂ ਬਹੁਤ ਸਾਰੇ ਗੁਰਦੁਆਰੇ, ਉਨ੍ਹਾਂ ਨੇ ਸਿੱਖ ਸੰਗਤਾਂ ਦੇ ਸਹਿਯੋਗ ਨਾਲ ਉਸਾਰੇ ਸਨ, ਜੋ ਪਾਕਿਸਤਾਨ ਵਿਚ ਰਹਿ ਗਏ ਹਨ ਪਰ ਦੋ ਗੁਰਦੁਆਰੇ ਪਿੰਡ ਵੀਰਮ ਨੇੜੇ ਪਹੂਵਿੰਡ ਅਤੇ ਇਕ ਜ਼ਿਲ੍ਹੇ ਫਿਰੋਜ਼ਪੁਰ ਵਿਚ ਮੌਜੂਦ ਹੈ।

ਚੌਥੇ ਨੰਬਰ 'ਤੇ ਆਉਂਦੇ ਹਨ ਇਸੇ ਹੀ ਨਗਰ ਦੇ ਮਹਾਤਮਾ ਬਾਬਾ ਦਿਆਲ ਦਾਸ ਜੀ ਉਦਾਸੀ ਜਿਨ੍ਹਾਂ ਦਾ ਜਨਮ ਵੀ ਇਕ ਰਾਮਗੜ੍ਹੀਆ ਪਰਿਵਾਰ ਵਿਚ ਹੋਇਆ ਪਰ ਬੜੇ ਤਿਆਗ ਤੇ ਵੈਰਾਗ ਵਾਲੇ ਬੀਤ ਰਾਗ ਮਹਾਤਮਾ ਸਨ ਜੋ ਮਾਇਆ ਦੀ ਪਕੜ ਤੋਂ ਬਿਲਕੁਲ ਨਿਰਲੇਪ ਸਨ। ਜਿਨ੍ਹਾਂ ਦੇ ਜੀਵਨ ਦੀ ਇਕ ਮਿਸਾਲ ਉਨ੍ਹਾਂ ਦੇ ਤਿਆਗ ਤੇ ਵੈਰਾਗ ਦੀ ਗਵਾਹੀ ਭਰਦੀ ਹੈ ਕਿ ਇਸੇ ਭੂਰੇ ਨਗਰ ਵਿਚ ਸੰਤ ਬਾਬਾ ਗੁਲਾਬ ਦਾਸ ਜੀ ਉਦਾਸੀ

ਦਾ ਡੇਰਾ ਹੈ, ਜਿਸ ਦੀ 24 ਏਕੜ ਜ਼ਮੀਨ ਅਤੇ ਕਾਫ਼ੀ ਚੜ੍ਹਾਵਾ ਹੈ, ਉਨ੍ਹਾਂ ਨੂੰ ਭਾਵ ਬਾਬਾ ਦਿਆਲ ਦਾਸ ਜੀ ਨੂੰ ਮਹੰਤੀ ਦੀ ਦਸਤਾਰ ਨਗਰ ਅਤੇ ਉਦਾਸੀ ਮਹਾਤਮਾ ਵਲੋਂ ਦਿੱਤੀ ਗਈ। ਦਸਤਾਰ ਲੈਣ ਤੋਂ ਉਪਰੰਤ ਮਹਾਂਪੁਰਸ਼ਾਂ ਦਾ ਇਹ ਕਹਿ ਕੇ ਡੇਰੇ ਤੋਂ ਬਾਹਰ ਹੋ ਜਾਣਾ ਕਿ ਭਾਈ ਸੱਪਣੀ ਭਾਵੇਂ ਵੈਦ ਨੂੰ ਲੜੇ ਭਾਵੇਂ ਚੋਰ ਨੂੰ ਜ਼ਹਿਰ ਤਾਂ ਚੜ੍ਹੇਗੀ ਹੀ। ਹੇ ਗੁਰੂ ਨਾਨਕ! ਮੇਰੇ 'ਤੇ ਮਿਹਰ ਕਰ, ਮੈਨੂੰ ਇਸ ਸੱਪਣੀ ਤੋਂ ਬਚਾਈਂ ਅਤੇ ਸਾਰਾ ਜੀਵਨ ਇਕ ਸਧਾਰਨ ਕਮਰੇ ਵਿਚ ਰਹਿ ਕੇ ਪ੍ਰਭੂ-ਚਿੰਤਨ ਕਰਦਿਆਂ ਬਤੀਤ ਕੀਤਾ। ਇਹ ਸੰਤ ਬਾਬਾ ਕਰਤਾਰ ਸਿੰਘ ਜੀ ਦੇ ਹਮ-ਉਮਰ ਅਤੇ ਬੜੇ ਪਿਆਰ ਵਾਲੇ ਸਨ। ਭਾਵੇਂ ਇਹ ਪਹਿਲਾਂ ਪਰਮ ਹੰਸ ਮਹਾਤਮਾ ਦੀ ਤਰ੍ਹਾਂ ਮੂੰਹ ਸਿਰ ਚਟਮ ਕਰਦੇ ਸਨ, ਪਰ ਸੰਤ ਬਾਬਾ ਕਰਤਾਰ ਸਿੰਘ ਜੀ ਖ਼ਾਲਸਾ ਦੇ ਕਹਿਣ 'ਤੇ ਉਸ ਦਿਨ ਤੋਂ ਬਾਅਦ ਇਕ ਵੀ ਰੋਮ ਨੂੰ ਛੇੜਿਆ ਨਹੀਂ।

ਇਸੇ ਨਗਰ ਦੇ ਹੀ ਇਕ ਹੋਰ ਮਹਾਤਮਾ ਸੰਤ ਸੁਰਜਨ ਸਿੰਘ ਅੰਮ੍ਰਿਤਧਾਰੀ, ਗੁਰਮਤਿ ਵਿਚ ਪਰਪੱਕ, ਬਾਣੀ ਤੇ ਬਾਣੇ ਦੇ ਧਾਰਨੀ ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਸਮੇਂ ਹੋਏ, ਜਿਨ੍ਹਾਂ ਨੇ ਆਪਣੇ ਕਰ-ਕਮਲਾਂ ਦੇ ਨਾਲ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਪਵਿੱਤਰ ਸਰੂਪ ਲਿਖਿਆ, ਜੋ ਅੱਜ ਵੀ ਸੰਤ ਬਾਬਾ ਕਰਤਾਰ ਸਿੰਘ ਜੀ ਖ਼ਾਲਸਾ ਦੀ ਯਾਦ ਵਿਚ ਬਣੇ ਗੁਰਦੁਆਰੇ (ਖ਼ਾਲਸਾ ਦਰਬਾਰ) ਵਿਚ ਮੌਜੂਦ ਹੈ।

ਸੰਤ ਬਾਬਾ ਕਰਤਾਰ ਸਿੰਘ ਜੀ ਖ਼ਾਲਸਾ ਦੇ ਪਿਤਾ ਜੀ ਕੱਟੜ ਅਕਾਲੀ, ਗੁਰਬਾਣੀ ਦੇ ਨਿਤਨੇਮੀ, ਬੜੇ ਉੱਚੇ ਜੀਵਨ ਵਾਲੇ ਤੇ ਨਿਡਰ ਗੁਰਸਿੱਖ ਸਨ। ਇਥੇ ਮੈਂ ਉਨ੍ਹਾਂ ਦੀ ਨਿਡਰਤਾ ਦੀ ਛੋਟੀ ਜਿਹੀ ਮਿਸਾਲ ਦਿਆਂ ਤਾਂ ਬਹੁਤ ਯੋਗ ਹੋਵੇਗਾ। ਉਦੋਂ ਪਿੰਡਾਂ ਵਿਚ ਠੀਕਰੀ ਪਹਿਰੇ ਲਗਦੇ ਸਨ। ਬਾਬਾ ਝੰਡਾ ਸਿੰਘ ਜੀ ਦੀ ਵੀ ਡਿਊਟੀ ਲੱਗੀ ਪਰ ਆਪ ਪਹਿਰੇ 'ਤੇ ਨਾ ਗਏ। ਬਾਬਾ ਜੀ ਆਪਣੇ ਘਰ ਵਿਚ ਹੀ ਬਿਰਾਜੇ ਹੋਏ ਸਨ। ਥਾਣੇਦਾਰ ਨੇ ਦਰਵਾਜ਼ੇ ਅੱਗੇ ਆ ਕੇ ਆਵਾਜ਼ ਮਾਰੀ। ਬਾਬਾ ਜੀ ਨੇ ਦਰਵਾਜ਼ਾ ਖੋਲ੍ਹਿਆ। ਥਾਣੇਦਾਰ ਆਪਣੇ ਥਾਣੇਦਾਰੀ ਰੋਹਬ ਨਾਲ ਕੜਕਿਆ ਅਤੇ ਕਹਿਣ ਲੱਗਾ ਕਿ ਤੁਸੀਂ ਮੇਰੀ ਆਗਿਆ ਤੋਂ ਬਿਨਾਂ ਘਰ ਕਿਵੇਂ ਰਹੇ ਹੋ? ਤਾਂ ਬਾਬਾ ਜੀ ਨੇ ਬੜੀ ਦਲੇਰੀ ਨਾਲ ਜਵਾਬ ਦਿੱਤਾ—ਤੁਹਾਨੂੰ ਪਟਾ ਕਾਹਦੇ ਲਈ ਪਾਇਆ ਹੈ। ਇਹ ਉਸ ਜ਼ਮਾਨੇ ਦੀ ਗੱਲ ਹੈ ਜਦੋਂ ਕਿ ਥਾਣੇ ਦਾ ਇਕ ਸਿਪਾਹੀ ਸਾਰੇ ਪਿੰਡ ਦੇ ਲੋਕਾਂ ਨੂੰ ਅੱਗੇ ਲਾ ਲੈਂਦਾ ਸੀ ਅਤੇ ਕਿਸੇ ਦੀ ਜੁਰਅਤ ਨਹੀਂ ਸੀ ਕਿ ਕੋਈ ਅੱਗੋਂ ਬੋਲ ਸਕੇ ਭਾਵ ਅੰਗਰੇਜ਼ਾਂ ਦਾ ਰਾਜ ਸੀ। ਅਸੀਂ ਗ਼ੁਲਾਮ

ਸਾਂ। ਬਾਬਾ ਜੀ ਨੇ ਕਿਹਾ ਕਿ ਅਸੀਂ ਤਾਂ ਕਲਗੀਧਰ ਦਾ ਪਹਿਰਾ ਦਿਆਂਗੇ, ਤੁਹਾਡੀ ਝੂਠੀ ਸਰਕਾਰ ਦਾ ਨਹੀਂ। ਇਸ ਦੇ ਨਾਲ ਹੀ ਬਾਬਾ ਜੀ ਦੀ ਗੁਰਮਤਿ ਰਹਿਤ ਮਰਯਾਦਾ ਦੀ ਪਰਪੱਕਤਾ ਦੀ ਹੋਰ ਵੀ ਇਕ ਮਿਸਾਲ ਮਿਲਦੀ ਹੈ ਕਿ ਜਦੋਂ ਗੁਰਮਤਿ ਦਾ ਪ੍ਰਚਾਰ ਘੱਟ ਹੋਣ ਕਰਕੇ ਕਈ ਢਿੱਲੜ ਲੋਕ ਵੇਦੀ ਦੇ ਦੁਆਲੇ ਲਾਵਾਂ ਤੇ ਰਾਤ ਨੂੰ ਵਿਆਹ ਕਰਦੇ ਸਨ। ਬਾਬਾ ਜੀ ਨੇ ਆਪਣੀ ਵੱਡੀ ਸਪੁੱਤਰੀ ਬੀਬੀ ਗੁਰਦਿਆਲ ਕੌਰ ਦਾ ਵਿਆਹ ਸਵੇਰੇ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪ੍ਰਕਰਮਾ ਕਰਾ ਕੇ ਆਨੰਦ ਕਾਰਜ ਕਰਵਾਇਆ। ਸੰਤ ਬਾਬਾ ਕਰਤਾਰ ਸਿੰਘ ਜੀ ਖ਼ਾਲਸਾ ਦੇ ਹੋਰ ਪੰਜ ਭਰਾ—ਭਾਈ ਬਹਾਲ ਸਿੰਘ ਜੀ, ਭਾਈ ਅਜਮੇਰ ਸਿੰਘ ਜੀ, ਭਾਈ ਬਲਕਾਰ ਸਿੰਘ ਜੀ, ਭਾਈ ਦੀਦਾਰ ਸਿੰਘ ਜੀ, ਭਾਈ ਜਗਤਾਰ ਸਿੰਘ ਜੀ ਅਤੇ ਦੋ ਭੈਣਾਂ ਬੀਬੀ ਗੁਰਦਿਆਲ ਕੌਰ ਅਤੇ ਬੀਬੀ ਤਾਰ ਕੌਰ ਜੀ ਹੋਈਆਂ।

ਸੰਤਾਂ ਮਹਾਂਪੁਰਸ਼ਾਂ ਨੇ ਬਚਪਨ ਵਿਚ ਹੀ ਆਪਣੇ ਨਗਰ ਦੇ ਮਹਾਨ ਅਖੰਡ ਪਾਠੀ, ਅੰਮ੍ਰਿਤਧਾਰੀ, ਤਿਆਰ-ਬਰ-ਤਿਆਰ ਬਾਬਾ ਬੱਗਾ ਸਿੰਘ ਜੀ ਪਾਸੋਂ ਮੁੱਢਲੀ ਗੁਰਮਤਿ ਵਿਦਿਆ ਗ੍ਰਹਿਣ ਕੀਤੀ ਅਤੇ ਵਿਸ਼ੇਸ਼ ਵਿਚਾਰ ਵਾਲੀ ਗੱਲ ਜੋ ਮਹਾਂਪੁਰਸ਼ਾਂ ਦੇ ਹੋਣਹਾਰ ਹੋਣ ਦੀ ਪ੍ਰਤੀਕ ਹੈ ਕਿ ਬਾਬਾ ਬੱਗਾ ਸਿੰਘ ਜੀ ਬਹੁਤ ਬਜ਼ੁਰਗ ਸਨ ਅਤੇ ਸਰੀਰ ਭਾਰਾ ਸੀ। ਜਿਸ ਕਰਕੇ ਉਹ ਆਪਣੀ ਸਰੀਰ ਦੀ ਕਿਰਿਆ ਸਾਧਣ ਵਾਸਤੇ ਬਾਹਰ ਜੰਗਲ ਮੈਦਾਨ ਨਹੀਂ ਸਨ ਜਾ ਸਕਦੇ। ਸੰਤਾਂ ਨੇ ਉਨ੍ਹਾਂ ਦੀ ਸਾਰੀ ਕਿਰਿਆ ਨੂੰ ਸਾਧਣਾ, ਇਹ ਬਹੁਤ ਵੱਡੀ ਗੱਲ ਹੈ। ਇਕ ਵੇਰਾਂ ਪਿੰਡਾਂ ਦੇ ਕੁਝ ਬਜ਼ੁਰਗਾਂ ਨੇ ਬਾਬਾ ਝੰਡਾ ਸਿੰਘ ਜੀ ਦੇ ਕੋਲ ਗਿਲਾ ਕੀਤਾ ਕਿ ਤੇਰਾ ਹੀਰੇ ਵਰਗਾ ਲੜਕਾ ਬੱਗਾ ਸਿੰਘ ਜੀ ਦੀ ਗੰਦਗੀ ਚੁੱਕਦਾ ਹੈ। ਕੀ ਤੇਰੇ ਕੋਲੋਂ ਥੋੜੇ ਬਹੁਤੇ ਪੈਸੇ ਦੇ ਕੇ ਭੰਗੀ ਨਹੀਂ ਰੱਖਿਆ ਜਾਂਦਾ ? ਅਜੇ ਇਹ ਗੱਲ ਕਰ ਹੀ ਰਹੇ ਸਨ ਕਿ ਸੰਤਾਂ ਨੇ ਕੋਲੋਂ ਹੀ ਆਪਣੇ ਪਿਤਾ ਜੀ ਨੂੰ ਜਵਾਬ ਦਿੱਤਾ ਕਿ ਬਾਪੂ ਜੀ, ਇਹ ਕਦੇ ਵੀ ਨਹੀਂ ਹੋ ਸਕਦਾ। ਮੈਂ ਬਾਬਾ ਜੀ ਦੀ ਮੈਲ ਨਹੀਂ ਚੁੱਕਦਾ। ਮੈਂ ਤਾਂ ਵਿਦਿਆਰਥੀ ਹੋਣ ਦੇ ਨਾਤੇ ਆਪਣਾ ਫ਼ਰਜ਼ ਪੂਰਾ ਕਰਦਾ ਹਾਂ ਕਿਉਂਕਿ ਵਿਦਿਆਰਥੀ ਪੁੱਤਰ ਹੁੰਦੇ ਹਨ ਅਤੇ ਉਹ ਬਜ਼ੁਰਗ ਮੇਰੇ ਪਿਤਾ ਸਮਾਨ ਹਨ ਅਤੇ ਇਹ ਮੇਰਾ ਹੱਕ ਬਣਦਾ ਹੈ। ਭਲਾ ਮੈਂ ਆਪਣਾ ਹੱਕ ਭੰਗੀ ਨੂੰ ਕਿਵੇਂ ਦਿਆਂ ?

ਬਾਬਾ ਝੰਡਾ ਸਿੰਘ ਜੀ ਦੀ ਇਹ ਤੀਬਰ ਇੱਛਾ ਸੀ ਕਿ ਸਾਰਾ ਪਰਿਵਾਰ ਅੰਮ੍ਰਿਤਧਾਰੀ, ਤਿਆਰ-ਬਰ-ਤਿਆਰ ਅਤੇ ਰਹਿਤ ਵਿਚ ਪਰਪੱਕ ਹੋਵੇ।

ਇਸ ਕਰਕੇ ਰਾਤ ਨੂੰ ਬਾਬਾ ਕਰਤਾਰ ਸਿੰਘ ਜੀ ਪਾਸੋਂ ਪੁਰਾਣੇ ਕਿੱਸਿਆਂ ਵਿਚੋਂ ਚਹੁੰ ਸਾਹਿਬਜ਼ਾਦਿਆਂ ਦੀ ਸ਼ਹੀਦੀ, ਬਾਬਾ ਦੀਪ ਸਿੰਘ, ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ, ਭਾਈ ਬਿਧੀ ਚੰਦ, ਭਾਈ ਸੰਮਨ ਤੇ ਮੂਸਨ, ਭਾਈ ਸ਼ਾਹਬਾਜ਼ ਸਿੰਘ ਅਤੇ ਸੁਬੇਗ ਸਿੰਘ ਆਦਿ ਦੀਆਂ ਕਥਾਵਾਂ ਸੁਣਦੇ। ਵਿਸ਼ੇਸ਼ ਕਰਕੇ ਗਿਆਨੀ ਕਰਤਾਰ ਸਿੰਘ ਕਲਾਸਵਾਲੀਏ ਦੀ ਰਚਨਾ ਨਿਰਭੈ ਯੋਧਾ ਉਨ੍ਹਾਂ ਦੇ ਰੂਹ ਦੀ ਖ਼ੁਰਾਕ ਸੀ। ਇਨ੍ਹਾਂ ਕਾਰਨਾਂ ਕਰਕੇ ਸੰਤ ਬਾਬਾ ਕਰਤਾਰ ਸਿੰਘ ਜੀ ਖ਼ਾਲਸਾ ਦੇ ਮਨ ਵਿਚ ਗੁਰਸਿੱਖੀ ਦੀ ਤੜਪ ਤੇ ਵੈਰਾਗ ਪੈਦਾ ਹੋ ਗਿਆ। ਗੁਰੂ-ਕ੍ਰਿਪਾ ਦਾ ਸਦਕਾ ਇਨ੍ਹਾਂ ਨੂੰ ਛੋਤੀ ਹੀ ਪੰਜ ਬਾਣੀਆਂ ਕੰਠ ਹੋ ਗਈਆਂ ਅਤੇ ਵਿਸ਼ੇਸ਼ ਕਰਕੇ ਜਪੁਜੀ ਸਾਹਿਬ ਇਨ੍ਹਾਂ ਦੀ ਆਤਮਾ ਦੀ ਅਤਿ ਲੋੜੀਂਦੀ ਖ਼ੁਰਾਕ ਸੀ। ਇਹ ਆਪਣੇ ਚਾਚੇ ਤੇ ਤਾਏ ਦੇ ਪੁੱਤਰ ਭਾਈ ਹਰਨਾਮ ਸਿੰਘ, ਭਾਈ ਸ਼ਿੰਗਾਰ ਸਿੰਘ ਜੋ ਇਨ੍ਹਾਂ ਦੇ ਬਚਪਨ ਦੇ ਅਤਿ ਪਿਆਰੇ ਸਾਥੀ ਸਨ, ਉਨ੍ਹਾਂ ਨਾਲ ਘਰ ਦੀਆਂ ਕੰਧਾਂ ਉਪਰ ਰਾਤ ਨੂੰ ਚੜ੍ਹ ਕੇ ਉਚੇਚੇ ਪਾਠ ਕਰਦੇ ਕਿ ਜੇ ਨੀਂਦ ਆਵੇਗੀ ਤਾਂ ਡਿਗ ਪਵਾਂਗੇ। ਨਾਲੇ ਖ਼ਾਸ ਫ਼ਾਇਦਾ ਇਸ ਗੱਲ ਦਾ ਸੀ ਕਿ ਕੰਧ ਤੋਂ ਡਿੱਗਣ ਦੇ ਡਰ ਨਾਲ ਬਾਣੀ ਸਾਵਧਾਨਤਾ ਨਾਲ ਪੜ੍ਹੀ ਜਾਂਦੀ। ਮੁੱਢਲੀ ਵਿਦਿਆ ਸਰਕਾਰੀ ਮਿਡਲ ਸਕੂਲ ਖੇਮਕਰਨ ਤੋਂ ਪ੍ਰਾਪਤ ਕੀਤੀ। ਜਦੋਂ ਮਹਾਂਪੁਰਸ਼ ਸਕੂਲ ਖੇਮਕਰਨ ਪੜ੍ਹਨ ਜਾਂਦੇ ਤਾਂ ਆਉਣ ਜਾਣ ਦੇ ਸਮੇਂ ਵਿਚ 25 ਜਪੁਜੀ ਸਾਹਿਬ ਦੇ ਪਾਠ ਕਰਿਆ ਕਰਦੇ ਸਨ। ਨੌਵੀਂ ਅਤੇ ਦਸਵੀਂ ਇਕੋ ਸਾਲ ਵਿਚ ਨੈਸ਼ਨਲ ਹਾਈ ਸਕੂਲ ਭਿੱਖੀਵਿੰਡ ਅਤੇ ਐੱਫ.ਏ. ਖ਼ਾਲਸਾ ਕਾਲਜ ਅੰਮ੍ਰਿਤਸਰ ਤੋਂ ਪਾਸ ਕੀਤੀ।

ਇਨ੍ਹਾਂ ਦੇ ਬਚਪਨ ਕਾਲ ਵਿਚ ਭੂਰੇ ਨਗਰ ਵਿਖੇ ਜੇਠੂਵਾਲ ਨਗਰ (ਜ਼ਿਲ੍ਹਾ ਅੰਮ੍ਰਿਤਸਰ) ਦਾ ਰਹਿਣ ਵਾਲਾ ਇਕ ਦੇਹਧਾਰੀ ਪਖੰਡੀ ਗੁਰੂ ਸੰਪੂਰਨ ਸਿੰਘ ਜੋ ਆਪਣੇ ਆਪ ਨੂੰ ਨੇਹਕਲੰਕੀ ਅਵਤਾਰ ਅਖਵਾਉਂਦਾ ਸੀ ਆਇਆ। ਇਸ ਇਲਾਕੇ ਦੇ ਭੋਲੇ ਭਾਲੇ ਲੋਕ ਵਹੀਰਾਂ ਘੱਤ ਕੇ ਉਸ ਨਕਲੀ ਗੁਰੂ ਦੇ ਚੇਲੇ ਲਛਮਣ ਸਿੰਘ ਦੇ ਘਰ ਆ ਰਹੇ ਸਨ ਤਾਂ ਕੁਝ ਬਜ਼ੁਰਗ ਸੰਤਾਂ ਮਹਾਂਪੁਰਸ਼ਾਂ ਨੂੰ ਪਰੇਰ ਕੇ ਨਾਲ ਲੈ ਗਏ ਅਤੇ ਕਹਿਣ ਲੱਗੇ—ਕਾਕਾ! ਆ ਵੇਖੀਏ ਤੇਰਾ ਕਿਰਪਾਨ ਵਾਲਾ (ਗੁਰੂ ਗੋਬਿੰਦ ਸਿੰਘ) ਤਕੜਾ ਹੈ ਜਾਂ ਬਾਬਾ ਨੇਹਕਲੰਕ। ਉਹ ਨਕਲੀ ਗੁਰੂ ਜਿਹੜਾ ਇਕ ਪ੍ਰੇਤ ਦੀ ਅਰਾਧਨਾ ਕਰਦਾ ਸੀ। ਉਸਦੇ ਚੇਲਿਆਂ ਨੇ ਨਾਅਰਾ ਮਾਰਨਾ—'ਮਹਾਰਾਜਾ ਸ਼ੇਰ ਸਿੰਘ ਵਿਸ਼ਨੂੰ ਭਗਵਾਨ ਦੀ ਜੈ' ਅਤੇ ਉਸ ਮਨੁੱਖ ਨੇ ਦੰਦੀਆਂ ਕਰੀਚਣੀਆਂ ਅਤੇ ਆਪਣੀ ਨਕਲੀ ਬਾਣੀ ਆਰੰਭ ਕਰ ਦੇਣੀ ਜਿਸਦਾ ਅਖ਼ੀਰੀ ਨਿਚੋੜ ਉਸਦੀ ਆਪਣੀ

ਇਸ ਪੰਕਤੀ 'ਤੇ ਮੁੱਕਦਾ ਸੀ—'ਜੋਤੀ ਜੋਤ ਸਰੂਪੀ ਅਰੁ ਆਪ ਆਪਣੀ ਕਿਰਪਾ ਕਰ'। ਇਸ ਤਰ੍ਹਾਂ ਦੋ ਘੰਟੇ ਬਕੜਵਾਹ ਕਰਨ ਤੋਂ ਉਪਰੰਤ ਉਸ ਨਕਲੀ ਗੁਰੂ ਨੂੰ ਦੰਦਲ ਪੈ ਜਾਣੀ। ਚੇਲਿਆਂ ਮੁੱਠੀਆਂ ਭਰਨੀਆਂ। ਦਰਅਸਲ ਪਾਕਿਸਤਾਨ ਦੇ ਪਿੰਡ ਘਵਿੰਡ ਵਿਚ ਸ਼ੇਰ ਸਿੰਘ ਨਾਂ ਦਾ ਇਕ ਵਿਅਕਤੀ, ਜੋ ਇਕ ਕਵੀ ਵੀ ਸੀ ਕਤਲ ਹੋ ਗਿਆ ਅਤੇ ਉਸਦੀ ਮਲੀਨ ਰੂਹ ਸੰਪੂਰਨ ਸਿੰਘ ਵਿਚ ਆਉਂਦੀ ਅਤੇ ਇਸ ਆੜ ਵਿਚ ਉਹ ਆਪਣੇ ਆਪ ਨੂੰ ਗੁਰੂ ਅਖਵਾਉਂਦਾ। ਸੰਤ ਮਹਾਂਪੁਰਸ਼ਾਂ ਨਾਲ ਵਿਚਾਰ ਆਰੰਭ ਹੋਈ ਅਤੇ ਉਹ ਕਹਿਣ ਲੱਗਾ—ਕਾਕਾ ਮੇਰੇ ਕੋਲੋਂ ਨਾਮ ਲੈ ਚੰਗਾ ਰਹੇਂਗਾ। ਬਹਿਸ ਅੱਗੇ ਚਲਦੀ, ਸੰਤਾਂ ਮਹਾਂਪੁਰਸ਼ਾਂ ਨੇ ਜਵਾਬ ਦਿੱਤਾ—ਮੈਂ ਤੇਰੇ ਨਾਲੋਂ ਅੱਗੇ ਚੰਗਾ ਹਾਂ, ਮੈਂ ਤੇਰੇ ਨਾਮ ਨਾਲੋਂ ਅੱਗੇ ਹੀ ਬਹੁਤ ਵਧੀਆ ਨਾਮ ਲਿਆ ਹੈ ਅਤੇ ਨਾਲ ਹੀ ਇਹ ਸਵੱਯਾ ਪੜ੍ਹਿਆ :

**ਆਵਧ ਕਟਿਓ ਨ ਜਾਤ ਪ੍ਰੇਮ ਰਸ ਚਰਨ ਕਮਲ ਸੰਗਿ ॥**
**ਦਾਵਨਿ ਬੰਧਿਓ ਨ ਜਾਤ ਬਿਧੇ ਮਨ ਦਰਸ ਮਗਿ ॥**
**ਪਾਵਕ ਜਰਿਓ ਨ ਜਾਤ ਰਹਿਓ ਜਨ ਧੂਰਿ ਲਗਿ ॥**
**ਨੀਰੁ ਨ ਸਾਕਸਿ ਬੋਰਿ ਚਲਹਿ ਹਰਿ ਪੰਥਿ ਪਗਿ ॥**
**ਨਾਨਕ ਰੋਗ ਦੋਖ ਅਘ ਮੋਹ ਛਿਦੇ ਹਰਿ ਨਾਮ ਖਗਿ ॥੧॥੧੦॥**

*(ਸਵਈਏ ਸ੍ਰੀ ਮੁਖਵਾਕ ਮਹਲਾ ੫, ਪੰਨਾ ੧੩੮੯)*

ਮੈਨੂੰ ਗੁਰੂ ਨੇ ਅਜਿਹਾ ਨਾਮ ਦਿੱਤਾ ਹੈ ਜਿਸ ਨੂੰ ਕੱਟਿਆ ਨਹੀਂ ਜਾ ਸਕਦਾ, ਅੱਗ ਸਾੜ ਨਹੀਂ ਸਕਦੀ, ਪਾਣੀ ਡੋਬ ਨਹੀਂ ਸਕਦਾ। ਚਲੋ ਆਪਾਂ ਲੰਮੀ ਬਹਿਸ ਵਿਚ ਕੀ ਪੈਣਾ ਹੈ। ਸਾਡੇ ਇਲਾਕੇ ਵਿਚ ਮਿੱਠੇ ਪਾਣੀ ਦੀ ਕਮੀ ਹੈ, ਔੜ ਲੱਗੀ ਹੈ, ਮੀਂਹ ਪੁਆ ਦਿਓ ਤਾਂ ਉਸ ਪਖੰਡੀ ਗੁਰੂ ਨੇ ਜਵਾਬ ਦਿੱਤਾ—ਕਾਕਾ! ਇਹ ਤਾਂ ਮੈਂ ਕਰ ਨਹੀਂ ਸਕਦਾ। ਸੰਤ ਕਹਿਣ ਲੱਗੇ—ਤੂੰ ਨਹੀਂ ਕਰ ਸਕਦਾ ਤਾਂ ਮੇਰੇ ਗੁਰੂ ਅੰਗਦ ਦੇਵ ਜੀ ਦੇ ਮੁੱਖ ਸੇਵਾਦਾਰ ਬਾਬਾ ਅਮਰਦਾਸ ਜੀ ਜੋ ਬਾਅਦ ਵਿਚ ਗੁਰੂ ਅਮਰਦਾਸ ਜੀ ਬਣੇ, ਉਹ ਕਰ ਸਕਦੇ ਹਨ। ਮੇਰਾ ਸਤਿਗੁਰੂ ਭਾਈ ਡੱਲ ਸਿੰਘ ਬਰਾੜ ਨੂੰ ਇਹ ਕਹਿ ਕੇ ਕਿ ਮਾਰ ਡੱਲਿਆ ਮਾਰ ਛਿੱਤਰ, ਅਤੇ ਭਾਈ ਡੱਲਾ ਸਿੰਘ ਜੀ ਨੇ ਉਪਰ ਨੂੰ ਛਿੱਤਰ ਚਲਾਇਆ ਤੇ ਮੀਂਹ ਵੱਸਿਆ। ਮੇਰਾ ਗੁਰੂ ਤਾਂ ਬਰਾੜਾਂ ਦੇ ਤਨਖ਼ਾਹ ਮੰਗਣ 'ਤੇ ਤੀਰ ਨਾਲ ਕੁਬੇਰ ਤੋਂ ਧਨ ਮੰਗਵਾ ਸਕਦਾ ਹੈ। ਬਾਬੇ ਬਿਧੀ ਚੰਦ ਜੀ ਦੀ ਭੱਠ ਵਿਚ ਬੈਠੇ ਹੋਏ ਦੀ ਰੱਖਿਆ ਕਰ ਸਕਦਾ ਹੈ! ਤੇਰੇ ਤੋਂ ਕੀ ਲੈਣਾ ਹੈ ? ਉਹ ਪਖੰਡੀ ਐਹੋ ਜਿਹਾ ਪ੍ਰਭਾਵਿਤ ਹੋਇਆ ਕਿ ਉਸਨੇ ਉਸੀ ਵਕਤ

ਆਪਣੀ ਕਾਰ ਮੰਗਵਾਈ ਤੇ ਰਫੂ-ਚੱਕਰ ਹੋ ਗਿਆ, ਜੋ ਬਾਅਦ ਵਿਚ ਕਦੇ ਵੀ ਇਸ ਇਲਾਕੇ ਵਿਚ ਨਹੀਂ ਆਇਆ।

ਸੰਤਾਂ ਮਹਾਂਪੁਰਸ਼ਾਂ ਦੇ ਭੂਆ ਦੇ ਪੁੱਤਰ ਭਗਤ ਉਜਾਗਰ ਸਿੰਘ ਜੀ ਕਾਹਨੇ ਵਾਲੇ ਜੋ ਸੰਤ ਬਾਬਾ ਗੁਰਬਚਨ ਸਿੰਘ ਜੀ 'ਖ਼ਾਲਸਾ' ਦੇ ਅਤਿ ਨਿਕਟਵਰਤੀ ਸਨ। ਬਾਬਾ ਕਰਤਾਰ ਸਿੰਘ 'ਖ਼ਾਲਸਾ' ਜੀ ਨੂੰ ਆਪਣੇ ਨਾਲ ਭਿੰਡਰਾਂ ਲੈ ਕੇ ਗਏ। ਸੰਤ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਨਾਲ ਇਨ੍ਹਾਂ ਦਾ ਮਿਲਾਪ ਕਰਵਾਇਆ ਅਤੇ ਉਸੇ ਦਿਨ ਹੀ ਪੰਜਾਂ ਪਿਆਰਿਆਂ ਪਾਸੋਂ ਖੰਡੇ ਬਾਟੇ ਦਾ ਅੰਮ੍ਰਿਤਪਾਨ ਕਰਕੇ ਕਰਤਾਰ ਸਿੰਘ ਤੋਂ ਕਰਤਾਰ ਸਿੰਘ ਖ਼ਾਲਸਾ ਬਣੇ ਤੇ ਬਾਅਦ ਵਿਚ ਸੰਤਾਂ ਮਹਾਂਪੁਰਸ਼ਾਂ ਦੀ ਸੇਵਾ ਨਾਲ ਸੰਤ ਤੇ ਗਿਆਨੀ ਰੁਤਬੇ ਦੀ ਦਾਤ ਪ੍ਰਾਪਤ ਕੀਤੀ ਕਿਉਂਕਿ ਸਿਆਣੇ ਪੁਰਸ਼ਾਂ ਦੇ ਕਥਨ ਹਨ:

*ਪਾਰਸ ਮੇ ਅਰੁ ਸੰਤ ਮੇ ਬਡੌ ਅੰਤਰੋ ਜਾਨ।*
*ਵਹ ਲੋਹਾ ਕੰਚਨ ਕਰੇ ਵਹ ਕਰੇ ਆਪ ਸਮਾਨ।*

ਸੰਤਾਂ ਮਹਾਂਪੁਰਸ਼ਾਂ ਨੂੰ ਵਿਦਵਾਨ ਤੇ ਧਾਰਮਿਕ ਪੁਰਸ਼ਾਂ ਨੇ ਪਾਰਸ ਨਾਲੋਂ ਵੀ ਉੱਤਮ ਮੰਨਿਆ ਹੈ ਕਿਉਂਕਿ ਪਾਰਸ (ਇਕ ਪੱਥਰ ਦੀ ਕਾਲੇ ਰੰਗ ਦੀ ਅੱਠ ਧਾਤਾਂ ਨੂੰ ਸੋਨਾ ਕਰਨ ਵਾਲੀ ਵੱਟੀ) ਨੂੰ ਅੱਠ ਧਾਤਾਂ ਨੂੰ ਸੋਨਾ ਕਰਨ ਦੀ ਤਾਕਤ ਤਾਂ ਪ੍ਰਾਪਤ ਹੈ ਪਰ ਪਾਰਸ ਹੋਰ ਪਾਰਸ ਨਹੀਂ ਬਣਾ ਸਕਦਾ। ਅਕਾਲ ਪੁਰਖ ਦੀ ਕ੍ਰਿਪਾ ਸਦਕਾ ਸੰਤ-ਜਨ ਆਪਣੇ ਵਰਗੇ ਹੋਰ ਸੰਤ ਪੈਦਾ ਕਰ ਸਕਦੇ ਹਨ। ਵੈਸੇ ਜਦੋਂ ਸੰਤਾਂ ਨੇ ਅੰਮ੍ਰਿਤਪਾਨ ਕੀਤਾ ਉਦੋਂ ਹੀ ਉਨ੍ਹਾਂ ਨੂੰ ਗੁਰੂ-ਕ੍ਰਿਪਾ ਸਦਕਾ ਧਰਮ-ਰੂਪੀ ਪਰਮ ਪਾਰਸ ਪ੍ਰਾਪਤ ਹੋ ਗਿਆ ਸੀ। 'ਸਾਰੁਕਤਾਵਲੀ' ਦੇ ਕਰਤਾ (ਪੰਡਿਤ ਹਰਦਿਆਲ ਜੀ) ਲਿਖਦੇ ਹਨ:

**ਧਰਮ ਪਰਮ ਪਾਰਸ ਅਹੈ, ਜੋ ਦਾਇਕ ਫਲ ਚਾਰ॥**
**ਤਾਂਤੇ ਜਿਉਂ ਕਿਉਂ ਧਰਮ ਕੋ, ਧਰੇ ਜੁ ਬੁੱਧਿ ਉਦਾਰ॥** *(ਸਾਰੁਕਤਾਵਲੀ)*

ਉਹ ਲਿਖਦੇ ਹਨ ਕਿ ਧਰਮ ਏਨਾ ਜ਼ਰੂਰੀ ਹੈ ਜਿਵੇਂ ਚੰਦਰਮਾ ਤੋਂ ਬਿਨਾਂ ਰਾਤ ਸੋਭਾ ਨਹੀਂ ਦੇਂਦੀ। ਧਰਮ ਤੋਂ ਬਿਨਾਂ ਮਨੁੱਖ ਕਿਸੇ ਕੰਮ ਨਹੀਂ।

**ਦੋਹਰਾ॥**
**ਇੰਦ ਬਿਨਾ ਜਿਉਂ ਮੰਦ ਨਿਸਿ, ਮੰਦ ਕੰਜ ਬਿਨ ਤਾਲ॥**
**ਜੀਵ ਮੰਦ ਤਿਉਂ ਧਰਮ ਬਿਨ, ਤਾਂਤੇ ਧਰਮ ਨ ਟਾਲ॥**

ਧਰਮ ਦੇ ਬਾਰੇ ਉਹ ਲਿਖਦੇ ਹਨ ਕਿ ਧਰਮ ਵਧਦਾ ਕਿਵੇਂ ਹੈ? ਪੈਦਾ

ਕਿਵੇਂ ਹੁੰਦਾ ਹੈ ? ਬੰਦੇ ਦੇ ਅੰਦਰ ਧਰਮ ਟਿਕਦਾ ਕਿਵੇਂ ਹੈ ? ਨਾਸ ਕਿਵੇਂ ਹੁੰਦਾ ਹੈ ? ਬੜੇ ਸੁੰਦਰ ਵਿਚਾਰ ਹਨ ਉਨ੍ਹਾਂ ਦੇ :

**ਚੌਪਈ ॥**
**ਉਪਜੈ ਧਰਮ ਵਾਕ ਸਤ ਕਰਿ ਅਤਿ ॥**
**ਦਯਾ ਦਾਨ ਕਰ ਧਰਮ ਵਧੈ ਨਿਤ ॥**
**ਇਸਥਿਤ ਧਰਮ ਖਿਮਾਂ ਕੇ ਸੰਗਾ ॥**
**ਧਰਮ ਕ੍ਰੋਧ ਕਰ ਹੋਤ ਵਿਭੰਗਾ ॥**

ਆਪਣੇ ਇਸ਼ਟ ਦੇ (ਸਾਡੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ) ਬਚਨਾਂ ਨੂੰ ਸਤਿ ਕਰਕੇ ਮੰਨਣਾ, ਇਸਦੇ ਨਾਲ ਧਰਮ ਵਿਚ ਵਾਧਾ ਹੁੰਦਾ ਹੈ। ਦਇਆ ਅਤੇ ਦਾਨ ਕਰਕੇ ਧਰਮ ਵਧਦਾ ਹੈ ਕਿਉਂਕਿ ਗੁਰੂ ਗ੍ਰੰਥ ਸਾਹਿਬ ਵਿਚ ਧਰਮ ਦੀ ਮਾਂ ਦਇਆ ਮੰਨੀ ਹੈ ਅਤੇ ਸੰਤੋਖ ਨੂੰ ਪਿਤਾ ਕਿਹਾ ਗਿਆ ਹੈ। ਜਿਸ ਤਰ੍ਹਾਂ ਮਾਤਾ ਤੇ ਪਿਤਾ ਦੇ ਸੰਜੋਗ ਤੋਂ ਬਿਨਾਂ ਸੰਤਾਨ ਦੀ ਉਤਪਤੀ ਨਹੀਂ, ਇਵੇਂ ਦਇਆ ਰੂਪੀ ਮਾਂ ਅਤੇ ਸੰਤੋਖ ਰੂਪੀ ਪਿਤਾ ਦੇ ਮਿਲਾਪ ਤੋਂ ਬਿਨਾਂ ਧਰਮ ਦਾ ਪੈਦਾ ਹੋਣਾ ਕਠਿਨ ਹੈ।

**ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥**
*(ਜਪੁਜੀ, ਪਉੜੀ ੧੬)*

ਭਾਵ, ਸੰਤ ਲਈ ਦਇਆ ਅਤੇ ਸੰਤੋਖ ਦੋ ਨਿਯਮਾਂ ਦਾ ਧਾਰਨੀ ਹੋਣਾ ਅਤਿ ਜ਼ਰੂਰੀ ਹੈ। ਇਥੇ ਕਈ ਵੇਰਾਂ ਅਸੀਂ ਜਜ਼ਬਾਤ ਵਿਚ ਆ ਕੇ ਦਇਆ ਤੋਂ ਲਾਂਭੇ ਹੋ ਜਾਂਦੇ ਹਾਂ ਅਤੇ ਆਪਣੇ ਸਖ਼ਤ ਸੁਭਾਅ ਨੂੰ ਗੁਰੂ ਪਾਤਿਸ਼ਾਹ ਉਪਰ ਆਰੋਪਣ ਤੋਂ ਵੀ ਗੁਰੇਜ਼ ਨਹੀਂ ਕਰਦੇ। ਜਿਵੇਂ ਅਸੀਂ ਕਹਿੰਦੇ ਹਾਂ ਕਿ ਗੁਰੂ ਸਾਹਿਬਾਨਾਂ ਨੇ ਸ਼ਿਕਾਰ ਕੀਤਾ ਅਤੇ ਸਾਨੂੰ ਰੱਜ-ਰੱਜ ਕੇ ਆਪਣੇ ਜ਼ਬਾਨ ਦੇ ਚਸਕੇ ਲਈ ਮਾਸ ਖਾਣਾ ਚਾਹੀਦਾ ਹੈ। ਪਰ ਅਸੀਂ ਕੇਵਲ ਆਪਣੀ ਮਰਜ਼ੀ ਦਾ ਪੱਖ ਹੀ ਪੂਰਾ ਕਰਨਾ ਜਾਣਦੇ ਹਾਂ। ਪਰ ਗੁਰਦੇਵ ਦੀਆਂ ਗੂਹੜ ਰਮਜ਼ਾਂ ਨੂੰ ਜਾਣਨ ਦੀ ਕਦੇ ਖੇਚਲ ਨਹੀਂ ਕੀਤੀ। ਉਦਾਹਰਣ ਦੇ ਤੌਰ 'ਤੇ ਇਥੇ ਦੋ-ਚਾਰ ਇਤਿਹਾਸਿਕ ਘਟਨਾਵਾਂ ਦਾ ਜ਼ਿਕਰ ਕਰਨਾ ਵਾਧੂ ਨਹੀਂ ਹੋਵੇਗਾ।

*ਨੋਟ :* ਸਾਨੂੰ ਪੰਜਾਂ ਪਿਆਰਿਆਂ ਦਾ ਹੁਕਮ ਹੈ ਕਿ ਅਸੀਂ ਜ਼ਬਾਨ ਦੇ ਰਸ ਵਾਸਤੇ ਮਾਸ ਨਹੀਂ ਖਾਣਾ ਪਰ ਕਿਸੇ ਹਾਲਤ ਵਿਚ ਅਸੀਂ ਧਰਮ ਯੁੱਧ ਵਿਚ ਘਿਰੇ ਹਾਂ, ਸਾਨੂੰ ਹੋਰ ਕੁਝ ਖਾਣ ਲਈ ਨਹੀਂ ਮਿਲ ਰਿਹਾ ਤਾਂ ਕੇਵਲ ਉਸ ਸੰਕਟ ਦੇ ਸਮੇਂ ਅਸੀਂ ਨਿਸ਼ੰਕ ਹੋ ਕੇ ਮਾਸ ਦੀ ਵਰਤੋਂ ਕਰ ਸਕਦੇ ਹਾਂ।

ਜਿਵੇਂ 'ਗੁਰੂ ਨਾਨਕ ਪ੍ਰਕਾਸ਼ ਉਤਰਾਰਧ ਅਧਿਆਇ ੭' ਵਿਚ ਕੁਰਕਸ਼ੇਤਰ ਵਿਖੇ ਗ੍ਰਹਿਣ ਸਮੇਂ ਇਕ ਰਾਣੀ ਦੇ ਪੁੱਤਰ ਦੁਆਰਾ ਸਤਿਗੁਰੂ ਨਾਨਕ ਦੇਵ ਮਹਾਰਾਜ ਜੀ ਨੂੰ ਮਰਿਆ ਹੋਇਆ ਮ੍ਰਿਗ ਭੇਟ ਕਰਨਾ ਅਤੇ ਹਜ਼ੂਰ ਨੇ ਮਟਕੇ ਵਿਚ ਪਾ ਕੇ ਉਸਨੂੰ ਰਿੰਨ੍ਹਾਉਣਾ ਉਪਰੰਤ ਉਸ ਵਿਚੋਂ ਖੀਰ ਕੱਢਣੀ ਤੇ ਪੰਡਤਾਂ ਨੂੰ ਛਕਾਉਣੀ, ਇਸ ਗੱਲ ਦਾ ਪ੍ਰਤੀਕ ਹੈ ਕਿ ਮਨੁੱਖਾਂ ਨੂੰ ਕਰਮ-ਕਾਂਡਾਂ ਤੋਂ, ਰਸਾਂ-ਕਸਾਂ ਤੋਂ ਉੱਚਾ ਉਠ ਕੇ ਪ੍ਰਭੂ ਦਾ ਚਿੰਤਨ ਹੀ ਹਿਤਕਾਰੀ ਹੈ। ਜੋ ਇਥੇ ਮੇਰੇ ਵੀਰ ਮਾਸ ਖਾਣ ਦੀ ਬਹੁਤੀ ਵਕਾਲਤ ਕਰਦੇ ਹਨ, ਉਨ੍ਹਾਂ ਵਾਸਤੇ ਜਿਉਂ ਦੀਆਂ ਤਿਉਂ ਪੰਕਤੀਆਂ ਲਿਖਣੀਆਂ ਅਤਿ ਯੋਗ ਹੋਣਗੀਆਂ ਤਾਂ ਕਿ ਉਨ੍ਹਾਂ ਦੇ ਮਨ ਵਿਚ ਕੋਈ ਸ਼ੰਕਾ ਨਾ ਰਹਿ ਜਾਵੇ।

**॥ ਚੌਪਈ ॥**

**ਹਿਤ ਤੀਰਥ ਕੇ ਕੀਨਿ ਉਦਾਸੀ। ਕਰਨ ਨਿਹਾਲ ਨਰਨ ਸੁਖਰਾਸੀ।**
**ਪ੍ਰਥਮੈ ਕੁਰਖੇਤਰ ਮਹਿੰ ਆਏ। ਬੈਸੇ ਏਕ ਥਾਨ ਮਨ ਭਾਏ॥੨॥**
**ਸੂਰਜ ਪਰਬ ਹੁਤੋ ਤਿਹ ਕਾਲਾ। ਮੇਲਾ ਇਕਠੋਂ ਭਯੋ ਬਿਸਾਲਾ।**
**ਦ੍ਵਿਜ ਆਦਿਕ ਜੇ ਚਾਰੌਂ ਬਰਨੇ। ਆਵਤਿ ਭੇ ਹਿਤ ਮੱਜਨ ਕਰਨੇ॥੩॥**
**ਆਸ਼੍ਰਮ ਹੈਂ ਗ੍ਰਿਹਸਤਾਦਿਕ ਜੇਊ। ਆਵਤਿ ਭੇ ਚਾਰੌਂ ਮਿਲਿ ਤੇਊ।**
**ਖਟ ਦਰਸ਼ਨ ਤੇ ਆਦਿ ਜਿ ਅਉਰਾ। ਪੁਰਬ ਕਰਨ ਆਏ ਤਿਹ ਠਉਰਾ॥੪॥**
**ਸ੍ਰੀ ਨਾਨਕ ਠਾਨੀ ਮਨ ਐਸੇ। ਇਨ ਸੋਂ ਚਰਚਾ ਕਰੀਏ ਕੈਸੇ।**
**ਪੰਡਤ ਬਡੇ ਰਿਦੇ ਜਿਨ ਗਰਬਾ। ਮਾਨੀ ਸੰਨਜਾਸੀ ਜੇ ਸਰਬਾ॥੫॥**
**ਇਕ ਸਥਾਨ ਮਹਿੰ ਕੀਨੋ ਆਸਨ। ਬੈਸਿ ਰਹੇ ਮਧ ਦੰਭ ਬਿਨਾਸਨ।**
**ਮਰਦਾਨਾ ਤਬਿ ਗਾਵਨ ਲਾਗਾ॥ ਮਧੁਰ ਰਾਗ ਸੋਂ ਉਹ ਅਨੁਰਾਗਾ॥੬॥**
**ਤਿਹ ਛਿਨ ਇਕ ਰਾਨੀ ਸੁਤ ਲੀਨੇ। ਆਈ ਨਿਕਟ ਬੰਦਨਾ ਕੀਨੇ।**
**ਤਿਹ ਕੇ ਸ਼ੱਤ੍ਰ ਪ੍ਰਬਲ ਬਹੁ ਬਾਢੇ। ਦੇਸ ਖੋਸਿ ਸੇ ਪੁਰਿ ਤੇ ਕਾਢੇ॥੭॥**
**ਭਈ ਦੀਨ ਪਿਖਿ ਸੰਤ ਕ੍ਰਿਪਾਲਾ। ਆਨਿ ਬੇਨਤੀ ਕੀਨਿ ਬਿਸਾਲਾ।**
**ਤਿਹ ਭੂਪਤਿ ਸੁਤ ਮ੍ਰਿਗ ਕੋ ਮਾਰੀ। ਧਰੀ ਭੇਟ ਤਿਨ ਗੁਰੂ ਅਗਾਰੀ॥੮॥**
**ਕਹੈ 'ਸੁ ਰਿਪੁ ਨੈ ਦੀਨ ਨਿਕਾਰੇ। ਹਮ ਆਏ ਅਬ ਪਾਸ ਤੁਮਾਰੇ।**
**ਕ੍ਰਿਪਾ ਕਰਹੁ ਬਚ ਭਾਖਹੁ ਐਸੇ। ਰਾਜ ਹਮੈ ਪ੍ਰਾਪਤਿ ਹ੍ਵੈ ਜੈਸੇ'॥੯॥**
**ਸੁਨ ਤਿਹ ਸੋਂ ਕਹਿ ਗੁਰੂ ਕ੍ਰਿਪਾਲਾ। 'ਬ੍ਰਹਮਭੋਜ ਤੁਮ ਕਰਹੁ ਬਿਸਾਲਾ।**
**ਪ੍ਰਾਪਤਿ ਹ੍ਵੈ ਹੈ ਰਾਜ ਬਹੋਰੀ'। ਸੋ ਬੋਲੇ ਤਬਿ ਦ੍ਵੈ ਕਰ ਜੋਰੀ॥੧੦॥**
**'ਭੋਜਨ ਹਿਤ ਹਮ ਪਾਸ ਨ ਦਰਬਾ। ਕਰਤਿ ਜੁੱਧ ਤਹਿੰ ਖਰਚਯੋ ਸਰਬਾ।**
**ਅਬ ਹਮ ਹੋਏ ਰੰਕ ਸਮਾਨਾ। ਆਏਂ ਸਰਨੰ ਸੰਤ ਮਹਾਨਾ'॥੧੧॥**

ਸ੍ਰੀ ਗੁਰ ਕਹੈਂ 'ਕਰਹੁ ਅਸ ਰੀਤੀ। ਕੋਰੋ ਮਟਿਕਾ ਆਨਿ ਸਪ੍ਰੀਤੀ।
ਇਸ ਮ੍ਰਿਗ ਕੋ ਸਭਿ ਮਾਸ ਸਵਾਰਹੁ। ਭਲੀ ਪ੍ਰਕਾਰ ਤਾਂਹਿ ਮਹਿਂ ਡਾਰਹੁ ॥੧੨॥
ਮਾਰਣ ਸਰਬ ਪਾਇ ਇਸ ਮਾਂਹੀ। ਅਗਨਿ ਬਾਰ ਰੀਧਹੁ ਅਬ ਤਾਂਹੀ'।
ਇਸ ਪ੍ਰਕਾਰ ਕੀ ਆਇਸੁ ਸੁਨਿਕੈ। ਕਰਤਿ ਭਏ ਤਸ ਸਭਿ ਬਿਧਿ ਸੁਨਿਕੈ ॥੧੩॥
ਚੁਲ੍ਹੇ ਕੋ ਕਰਿ, ਮਟਕਾ ਧਾਰਯੋ। ਮਾਸ ਮਿਰਗ ਕੋ ਸਰਬ ਸਵਾਰਯੋ।
ਤਾਂ ਮਹਿਂ ਪਾਇ ਹੁਤਾਸਨ ਬਾਰਾ। ਬਹੁਤੇ ਬਿੱਪ੍ਰਨ ਜਬਹਿ ਨਿਹਾਰਾ ॥੧੪॥
ਬਿੱਦਯਾ ਮਹਿਂ ਪੰਡਿਤ ਬਡ ਮਾਨੀ। ਨਿਕਸਯੋ ਧੂਮ ਦੇਖਿ ਰਿਸ ਠਾਨੀ।
ਆਜ ਤਰਣਿ ਕੋ ਗ੍ਰਹਣ ਅਕਾਸਾ। ਇਹ ਅਜਾਨ ਰੀਧਨ ਲਗਿ ਮਾਸਾ ॥੧੫॥
ਲੇ ਕਰਿ ਕੁਤਕੇ ਸ਼ਸਤ੍ਰ ਅਪਾਰਾ। ਆਇ ਨਿਕਟ ਕਹਿਂ 'ਕਰਹੁ ਪ੍ਰਹਾਰਾ।
ਕੋ ਤੇਰੋ ਹੈ ਬਚਣ ? ਅਧਰਮੀ ! ਕੋ ਕੀਨੋ ਤੈਂ ਕਰਮ ? ਕੁਕਰਮੀ ॥੧੬॥
ਦਿਵਸ ਆਜ ਕੇ ਤੁਰਕ ਜਿ ਮਾਨਵ। ਸੋ ਭੀ ਤ੍ਰਾਸ ਰਿਦੈ ਬਹੁ ਠਾਨਵ।
ਕਰਿ ਇਸ਼ਨਾਨ, ਦੇਨਿ ਪੁਨ ਦਾਨਾ। ਇਨ ਕਾਜਨ ਕੋ ਕਾਲ ਮਹਾਨਾ' ॥੧੭॥
ਦੋਹਰਾ॥ ਸੁਨਿ ਕਰਿ ਤਿਨ ਤੇ ਸ੍ਰੀ ਗੁਰੂ ਬਚਨ ਕਹੇ ਅਸ ਰੀਤਿ।
'ਛੁਧਾ ਲਗੀ ਮੋਕੋ ਬਡੀ ਹਿਤ ਅਹਾਰ ਕਿਛੁ ਕੀਤ' ॥੧੮॥
ਚੌਪਈ॥ ਦਿਜ ਤਬ ਬੋਲੇ ਬਚਨ ਕਠੋਰਾ। 'ਕਯਾ ਰੀਧਯੋ ਤੁਮ ਤ੍ਰਾਸ ਨ ਥੋਰਾ।
ਬਿਨਾ ਬਿਲਮ ਸੋ ਦੇਹੁ ਦਿਖਾਈ। ਨਾਤੁਰ ਤੁਝ ਮਾਰੈਂ ਇਹ ਥਾਈਂ' ॥੧੯॥
ਤਬ ਜਿਨ ਦੇਖਯੋ ਸੋ ਦ੍ਵਿਜ ਕਹਿ ਹੀ। 'ਇਸ ਮਟਕੇ ਮਹਿਂ ਆਮਿਖ ਅਹਿ ਹੀ'।

ਭਾਵ ਕਿ ਉਦਾਸੀ ਦੇ ਸਮੇਂ ਗੁਰੂ ਗ਼ਰੀਬ ਨਿਵਾਜ਼ ਸੂਰਜ ਗ੍ਰਹਿਣ ਦੇ ਪੁਰਬ ਸਮੇਂ ਕੁਰਕਸ਼ੇਤਰ ਆਏ। ਬ੍ਰਾਹਮਣ ਅਤੇ ਚਾਰ ਵਰਨਾਂ ਦੇ ਸਮੁੱਚੇ ਲੋਕ ਪੁਰਬ ਦੇ ਮੌਕੇ 'ਤੇ ਕੁਰਕਸ਼ੇਤਰ ਆਏ ਤਾਂ ਉਸ ਸਮੇਂ ਇਕ ਰਾਣੀ ਦੇ ਪੁੱਤਰ ਨੇ ਆਪਣੀ ਮਾਂ ਰਾਣੀ ਦੇ ਕਹਿਣ 'ਤੇ ਮਰਿਆ ਹੋਇਆ ਹਿਰਨ ਗੁਰੂਦੇਵ ਨੂੰ ਅਰਪਨ ਕੀਤਾ ਅਤੇ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਉਸ ਮਰੇ ਹੋਏ ਹਿਰਨ ਦੇ ਮਾਸ ਨੂੰ ਸੁਆਰ ਕੇ ਮਟਕੇ ਵਿਚ ਪਾ ਕੇ ਧਰਿਆ ਗਿਆ। ਬ੍ਰਾਹਮਣਾਂ ਨੂੰ ਪਤਾ ਲੱਗਾ ਅਤੇ ਉਨ੍ਹਾਂ ਨੇ ਇਸ ਗੱਲ ਦਾ ਇਤਰਾਜ਼ ਕੀਤਾ ਕਿ ਇਹੋ ਜਿਹੇ ਸਮੇਂ ਤੁਹਾਨੂੰ ਮਾਸ ਆਦਿ ਰਿੰਨ੍ਹਣਾ ਯੋਗ ਨਹੀਂ ਸੀ ਤਾਂ ਉਪਰੰਤ ਜੋ ਜੁਆਬ ਗੁਰੂਦੇਵ ਨੇ ਦਿੱਤਾ, ਉਹ ਭਾਈ ਸੰਤੋਖ ਸਿੰਘ ਜੀ ਨੇ ਇਉਂ ਲਿਖਿਆ ਹੈ :

ਸੁਨਿ ਕਰਿ ਬੋਲੇ ਗੁਨੀ ਗਹੀਰਾ। 'ਹਮ ਤੋ ਧਰੀ ਦੇਗ ਮਹਿਂ ਖੀਰਾ।
ਬਹੁਤੀ ਧੇਨੁ ਚੁਆਇ ਮੰਗਾਈ। ਰੀਧਹਿਂ ਪਾਇਸੁ ਕੋ ਇਹ ਥਾਈਂ ॥੨੪॥

ਬਿਮਲ ਭਯੋ ਰਵਿ ਲਿਯ ਜੋ ਗ੍ਰਾਹੀ। ਅਬ ਸਭਿ ਭੋਜਨ ਕਰਹੁ ਇਹਾਂ ਹੀ'।
ਢਿਗ ਬਸਾਇ ਪੰਕਤਿ ਕਰਿਵਾਈ। ਨ੍ਰਿਪ ਸੁਤ ਸਹਿ ਪਾਇਸੁ ਵਰਤਾਈ ॥੭੫॥
ਹਰਿ ਜਨ ਸੁਖ ਖਲ ਮਾਨ ਬਿਦਾਰੂ। ਸ੍ਰੀ ਮੁਖ ਪੂਛਤਿ ਬਾਰ ਸੁ ਬਾਰੂ।
ਰਿਖੀ ਮੁਨੀਸ਼ੁਰ ਔਰ ਦ੍ਵਿਜਿੰਦੂ। ਸੌਦਾਗਰ ਧਰਿ ਕਹਤਿ 'ਅਨੰਦੂ' ॥੭੬॥
ਪਾਇਸੁ ਦੇਖਿ ਰਿਦੈ ਬਿਸਮਾਏ। ਦ੍ਵਿਜ ਸੰਨਯਾਸੀ ਸਭਿ ਤ੍ਰਿਪਤਾਏ ॥

ਲਿਖਿਆ ਹੈ ਕਿ ਸਤਿਗੁਰੂ ਜੀ ਉਨ੍ਹਾਂ ਬ੍ਰਾਹਮਣਾਂ ਨੂੰ ਕਹਿਣ ਲੱਗੇ– ਭਾਈ! ਅਸੀਂ ਤਾਂ ਇਹ ਖੀਰ ਰਿਧੀ ਹੈ ਤੁਸੀਂ ਸਾਰੇ ਹੀ ਛਕੋ। ਵਰਤਾਉਣ ਸਮੇਂ ਖੀਰ ਵਰਤਾਈ। ਅਗਰ ਮਾਸ ਹੀ ਜਾਇਜ਼ ਹੁੰਦਾ, ਮਾਸ ਵਰਤਾਉਣ ਵਿਚ ਕੀ ਹਰਜ ਸੀ। ਜੇ ਅਸੀਂ ਮਾਸ ਰਿੰਨ੍ਹ ਕੇ ਖੀਰ ਬਣਾ ਸਕਦੇ ਹਾਂ ਤਾਂ ਇਸਦੇ ਵਿਚ ਕੋਈ ਹਰਜ ਨਹੀਂ।

'ਗੁਰ ਪ੍ਰਤਾਪ ਸੂਰਜ ਗ੍ਰੰਥ' ਦੀ ਰੁਤਿ ਛੇਵੀਂ ਅੰਸੂ 15 ਤੇ 16 ਵਿਚ ਵੀ ਦਸਮ ਪਾਤਿਸ਼ਾਹ ਸਤਿਗੁਰੂ ਜੀ ਦਾ ਘੋਗੜ ਦਾ ਉਧਾਰ, ਕਾਂ ਤੇ ਸਰਪ ਦਾ ਉਧਾਰ ਆਦਿ ਦੀਆਂ ਸਾਖੀਆਂ ਆਉਂਦੀਆਂ ਹਨ।

ਸਤਿਗੁਰੂ ਜੀ ਨੇ ਇਨ੍ਹਾਂ ਜਾਨਵਰਾਂ ਜਾਂ ਪੰਛੀਆਂ ਨੂੰ ਮਾਰਿਆ ਤਾਂ ਜ਼ਰੂਰ ਹੈ ਪਰ ਖਾਧਾ ਨਹੀਂ ਅਤੇ ਇਨ੍ਹਾਂ ਦੇ ਮਾਰਨ ਦਾ (ਮੁਕਤ) ਕਰਨ ਦਾ ਵੀ ਕੁਝ ਖ਼ਾਸ ਕਾਰਨ ਹੈ। ਜਿਵੇਂ ਇਤਿਹਾਸ ਵਿਚ ਅੰਕਿਤ ਹੈ:

**ਥਲ ਉਤੰਗ ਇਕ ਘੋਗੜ ਹੇਰਾ। ਤੀਰ ਮਾਰਿ ਤਿਸ ਕੋ ਹਤਿ ਗੇਰਾ।**
**ਜੋਰਾ ਸਿੰਘ ਖਰੋ ਤਬਿ ਪਾਸੀ। ਪ੍ਰਭੁ ਜੀ ਘੋਗੜ ਕੀਨਿ ਬਿਨਾਸੀ ॥੬॥**
**ਇਹ ਕਯੋਂ ਹਤਯੋ ਕਾਮ ਨਹਿਂ ਐ ਹੈ। ਇਮ ਹੀ ਪਰਯੋ ਰਹੈ, ਕੋ ਖੈ ਹੈ ?**
**ਇਸ ਕੇ ਮਾਰਨ ਕੋ ਕਯਾ ਕਾਰਨ ? ਪਾਤਸ਼ਾਹੁ ਪ੍ਰਭੁ ਕਹਹੁ ਉਚਾਰਨ ॥੭॥**
**ਸ੍ਰੀ ਮੁਖ ਤੇ ਕਹਿਕੇ ਸਮੁਝਾਯੋ। 'ਸੋ ਤਨੁ ਘੋਗੜ ਕੋ ਇਨ ਪਾਯੋ'।**
**ਪ੍ਰਥਮ ਨ੍ਰਿਪਤਿ ਥੋ ਜੁਕਤ ਜਮੱਯਤ। ਸਿੱਖ ਗਰੀਬ ਏਕ ਇਸ ਰੱਯਤਿ ॥੮॥**
**ਬਸਤੇ ਕੇਤਿਕ ਸਮਾ ਬਿਤਾਏ। ਇਕ ਦਿਨ ਸਿਖ ਕੇ ਮਨ ਇਮ ਆਏ।**
**ਗੁਰ ਹਿਤ ਚਾਹਯੋ ਕਰਨਿ ਅਹਾਰਾ। ਸਕਲ ਭਾਂਤਿ ਸੋ ਕੀਯਸਿ ਤਯਾਰਾ ॥੯॥**
**ਸਿੱਖਨਿ ਕੋ ਨਿਉਂਦਾ ਤਿਨ ਦੀਯੋ। ਨ੍ਰਿਪ ਭੀ ਸਿੱਖ ਥੋ ਧਾਮਾ ਲੀਯੋ।**
**ਸਭਿ ਕੋ ਮੇਲ ਭਯੋ ਤਬਿ ਆਇ। ਕਰਿ ਅਰਦਾਸਹਿਂ ਭੋਜਨ ਖਾਇ ॥੧੦॥**
**ਸਿਖ ਕੀ ਸੁਤਾ ਅਵਸਥਾ ਤਰੁਨੀ। ਸੋ ਰਾਜਾ ਪਿਖਿ ਕੈ ਮਨ ਹਰਨੀ।**
**ਅਪਨੇ ਸਦਨ ਗਯੋ ਨਿਸ ਪਰੀ। ਨ੍ਰਿਪ ਨਰ ਪਠੇ ਹਕਾਰਨਿ ਕਰੀ ॥੧੧॥**
**ਸਿਖ ਨੇ ਲਖੀ ਨਰੇਸ਼ ਖੁਟਾਈ। ਪਰਮ ਦੁਖੀ ਭਾ ਬਸ ਨ ਬਸਾਈ।**

ਦੇਖਿ ਪਿਤਾ ਕੋ ਪੁੱਤ੍ਰੀ ਕਹੈ। ਕਯੋਂ ਨਾਹਕ ਏਤੋ ਦੁਖ ਲਹੈਂ ॥੧੨॥
ਮੋਹਿ ਸਾਥ ਨ੍ਰਿਪ ਨਿਕਟ ਚਲੀਜੈ। ਗੁਰੂ ਕਰੈ ਸੁਖ, ਚਿੰਤ ਨ ਕੀਜੈ।
ਲੈ ਕਰਿ ਪਿਤਾ ਗਈ ਢਿਗ ਰਾਜੇ। ਕਹੈ ਕਿ ਐਬੇ ਸਮੇ ਨ ਆਜੇ ॥੧੩॥
ਦਿਵਸ ਆਗਲੇ ਮੈਂ ਚਲਿ ਆਵੋਂ। ਬਿਨਾਂ ਬੁਲਾਏ, ਨਹਿਂ ਠਹਿਰਾਵੋਂ।
ਅਪਨੋ ਨਰ ਨਹਿਂ ਕਰੋ ਪਠਾਵਨ। ਰਚੋਂ ਅਧਰਮ ਅਧਿਕ ਦੁਖ ਪਾਵਨ ॥੧੪॥
ਸੁਨਿ ਰਾਜਾ ਕਹਿ—ਛਲ ਨਹਿਂ ਕਰੀਅਹਿ। ਤ੍ਰਿਆਚਰਿੱਤ੍ਰ ਨ ਕਛੂ ਬਿਚਰੀਅਹਿ।
ਹੋਹਿਂ ਕੂਰ ਕਰਿਬੇ ਬਚ ਤੋਹੀ। ਤੌ ਸਜਾਇ ਹ੍ਵੈ ਆਇਸੁ ਮੋਹੀ ॥੧੫॥
ਕਹਿਨ ਲਗੀ—'ਮੈਂ ਰਹੌਂ ਨ ਕਾਲੀ। ਤੌ ਸਜਾਇ ਕਿਮ ਹੋਇ ਬਿਸਾਲੀ।
ਇਮ ਕਹਿ ਪਿਤਾ ਸੰਗਿ ਹਟਿ ਆਈ। ਨਿਸ ਮਹਿਂ ਬਿਖ ਲੇ ਕਰਿ ਤਿਸ ਖਾਈ ॥੧੬॥
ਮਰਨ ਸਮੈਂ ਦੀਨੋ ਇਸ ਸ੍ਰਾਪ। ਇਹ ਮਹੀਪ ਪਾਪੀ ਸੰਤਾਪ।
ਰਾਜ ਕਰਨ ਕੇ ਲਾਯਕ ਨਾਂਹੀ। ਘੋਗੜ ਤਨ ਪਾਵਹੁ ਬਨ ਮਾਂਹੀ ॥੧੭॥
ਰਹਹੁ ਇਕਾਂਕੀ ਸੰਗ ਨ ਕੋਈ। ਕਰਨ ਪਾਪ ਪੈ ਹੋ ਫਲ ਸੋਈ।
ਇਮ ਕਹਿ ਪ੍ਰਾਨ ਤਜੇ ਤਤਕਾਲਾ। ਕੇਤਿਕ ਦਿਨ ਮਹਿਂ ਭਾ ਨ੍ਰਿਪ ਕਾਲਾ ॥੧੮॥
ਇਕ ਸੌ ਦੇਹਿ ਜਨਮ ਅਸ ਧਾਰੇ। ਘੋਗੜ ਹੋਤਿ ਰਹਯੋ ਨਿਰਧਾਰੇ।
ਨਿਜ ਸਿਖ ਲਖਿ ਕੈ ਅਬਹਿ ਉਧਾਰਯੋ'। ਜਬਿ ਪ੍ਰਸੰਗ ਪ੍ਰਭੁ ਸਰਬ ਉਚਾਰਯੋ ॥੧੯॥
ਜੋਰਾ ਸਿੰਘ ਆਦਿਕ ਢਿਗ ਜੇਤੇ। ਬਿਸਮੈ 'ਧੰਨ ਧੰਨ' ਕਹਿ ਤੇਤੇ ॥੨੦॥

ਵਿਚਾਰ ਸਪਸ਼ਟ ਹਨ ਕਿ ਸਤਿਗੁਰੂ ਜੀ ਦਾ ਸ਼ਿਕਾਰ ਆਦਿ ਕਰਨ ਤੋਂ ਭਾਵ ਉਹ ਜ਼ਬਾਨ ਦਾ ਰਸ ਨਹੀਂ, ਜੀਵਾਂ ਦੀ ਕਲਿਆਣ ਹਿਤ ਹੈ। ਕਿਵੇਂ ਇਕ ਵਿਭਚਾਰੀ ਨੂੰ ਘੋਗੜ ਦੀ ਜੂਨ ਮਿਲੀ ਅਤੇ ਸਤਿਗੁਰੂ ਜੀ ਨੇ ਆਪਣੇ ਕ੍ਰਿਪਾਲੂ ਸੁਭਾਅ ਅਨੁਸਾਰ ਉਸ 'ਤੇ ਦਇਆ ਕਰਕੇ ਮੁਕਤ ਕੀਤਾ। ਇਸ ਪ੍ਰਸੰਗ ਵਿਚ ਦੋ ਪੰਕਤੀਆਂ ਇਸ ਵਿਚਾਰ ਨੂੰ ਬੜਾ ਸਪਸ਼ਟ ਕਰਦੀਆਂ ਹਨ :

**ਇਹ ਕਯੋਂ ਹਤਯੋ ਕਾਮ ਨਹਿਂ ਐ ਹੈ। ਇਮ ਹੀ ਪਰਯੋ ਰਹੈ, ਕੋ ਖੈ ਹੈ ?**

ਭਾਈ ਜੋਰਾ ਸਿੰਘ ਜੀ ਕਹਿੰਦੇ ਹਨ ਕਿ ਮਹਾਰਾਜ ਇਸਦੀ ਦੇਹੀ ਕਿਸੇ ਕੰਮ ਨਹੀਂ। ਇਸਦੇ ਮਾਰਨ ਦਾ ਕੀ ਲਾਭ ? ਕਿਉਂਕਿ ਇਸਨੂੰ ਕਿਸੇ ਨੇ ਖਾਣਾ ਨਹੀਂ। ਜੇ ਖਾਣ ਦੀ ਗੱਲ ਹੁੰਦੀ ਤਾਂ ਇਹ ਪੰਕਤੀਆਂ ਭਾਈ ਸਾਹਿਬ ਜੀ ਇਥੇ ਜ਼ਿਕਰ ਨਾ ਕਰਦੇ।

ਕਾਲ ਝਿਰਾਣੀ ਨਗਰ ਦੀ ਜੂਹ ਵਿਚ ਗੁਰਦੇਵ ਵਿਚਰ ਰਹੇ ਸਨ ਅਤੇ ਤਿੰਨ ਕਾਲੇ ਕਾਵਾਂ ਦੇ ਬੱਚੇ ਵੇਖੇ ਅਤੇ ਭਾਈ ਧਰਮ ਸਿੰਘ ਜੀ ਨੂੰ ਕਿਹਾ

ਕਿ ਭਾਈ ਧਰਮ ਸਿੰਘਾ ! ਉਪਰ ਇਸ ਆਲ੍ਹਣੇ ਵਿਚ ਵੇਖ ਅਤੇ ਇਨ੍ਹਾਂ ਤਿੰਨਾਂ ਕਾਂ ਦੇ ਬੱਚਿਆਂ ਵਿਚੋਂ ਜਿਹੜਾ ਤੇਰੇ ਵੱਲ ਚੁੰਝ ਪਸਾਰ ਕੇ ਵੇਖੇਗਾ, ਉਸਨੂੰ ਨਿਸ਼ੰਕ ਹੋ ਕੇ ਮਾਰਨਾ ਕਰ। ਸਤਿਗੁਰੂ ਮਹਾਰਾਜ ਦੇ ਹੁਕਮ ਨੂੰ ਮੰਨਦਿਆਂ ਹੋਇਆਂ ਭਾਈ ਧਰਮ ਸਿੰਘ ਨੇ ਅਜਿਹਾ ਹੀ ਕੀਤਾ। ਉਪਰੰਤ ਬੇਨਤੀ ਕੀਤੀ ਕਿ ਮਹਾਰਾਜ ਇਸ ਦੇ ਮਾਰਨ ਦਾ ਕੀ ਕਾਰਨ ਹੈ ? ਤਾਂ ਹਜ਼ੂਰ ਕਹਿਣ ਲੱਗੇ :

**'ਸ੍ਰੀ ਮੁਖ ਤੇ ਬਿਰਤੰਤ ਉਚਾਰਾ। ਪ੍ਰਥਮ ਲਾਂਗਰੀ ਹੁਤੋ ਹਮਾਰਾ।**
**ਦੇਗ ਗੁਰੂ ਕੀ ਸੇਵਾ ਕਰੈ। ਸਿੱਖਨਿ ਪਰ ਲੇ ਝਹੀਆਂ ਪਰੈ ॥੧੫॥**
**ਦੇਤਿ ਅਹਾਰ ਲਰਤਿ ਹੀ ਰਹੈ। ਨਹਿਂ ਕਿਸ ਹੂੰ ਤੇ ਮਨ ਮੁਦ ਲਹੈ।**
**ਇਕ ਸਿੱਖ ਲਰਯੋ ਬਾਕ ਤਿਨ ਕਹਯੋ।**
**'ਕਰਲ ਕਰਲ' ਕਰਤਾ ਨਿਤ ਰਹਯੋ ॥੧੬॥**
**ਕਾਂ ਕਾਂ ਬਾਇਸ ਕੀ ਸਮ ਬੋਲ। ਦੇਗ ਬਿਖੈ ਬਹੁ ਪਾਵਤਿ ਰੋਲ।**
**ਸਿਖ ਤੇ ਭਯੋ ਸ੍ਰਾਪ ਇਮ ਜਬੈ। ਕੇਤਿਕ ਦਿਨ ਮਹਿਂ ਮ੍ਰਿਤੁ ਭਾ ਤਬੈ ॥੧੭॥**
**ਕਾਕ ਜੋਨਿ ਮਹਿਂ ਜਨਮਯੋਂ ਆਇ। ਸਿੱਖਨ ਕੋ ਦੇਖੇ ਉਮਕਾਇ'।**
**ਸੇਵ ਕਰਨ ਕੋ ਫਲ ਅਬਿ ਲਯੋ। ਕਾਕ ਜੋਨਿ ਤੇ ਛੂਟਤਿ ਭਯੋ ॥੧੮॥**

*(ਐਨ ੧ ਅੰਸ਼ੂ ੧੬, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

ਭਾਈ ਧਰਮ ਸਿੰਘ ਜੀ ! ਇਹ ਸਾਡਾ ਪਹਿਲਾਂ ਲਾਂਗਰੀ ਸੀ। ਗੁਰੂ ਕੇ ਲੰਗਰ ਦੀ ਸੇਵਾ ਕਰਨੀ। ਭਾਵੇਂ ਇਹ ਉੱਤਮ ਸੇਵਾ ਕਰਦਾ ਪਰ ਇਸਦਾ ਸੁਭਾਅ ਸੀ ਕਿ ਜੋ ਵੀ ਕੋਈ ਪ੍ਰੇਮੀ ਲੰਗਰ ਛਕਣ ਲਈ ਆਉਂਦਾ ਬਜਾਇ ਪ੍ਰਸੰਨ ਚਿਤ ਸੇਵਾ ਕਰਨ ਦੇ ਟੁੱਟ-ਟੁੱਟ ਕੇ ਪੈਣਾ ਇਸਦੀ ਆਦਤ ਦਾ ਇਕ ਅੰਗ ਸੀ। ਇਕ ਦਿਨ ਦੀ ਗੱਲ ਹੈ ਕਿ ਕੋਈ ਗੁਰੂ ਕਾ ਸਿੱਖ ਲੰਗਰ ਛਕਣ ਲਈ ਆਇਆ ਅਤੇ ਇਸ ਨੇ ਆਪਣੀ ਆਦਤ ਅਨੁਸਾਰ ਕਰਲ-ਕਰਲ ਬੋਲਣਾ ਸ਼ੁਰੂ ਕਰ ਦਿੱਤਾ ਅਤੇ ਉਸ ਗੁਰਸਿੱਖ ਦੇ ਮੂੰਹੋਂ ਸੁਭਾਵਕ ਬਚਨ ਨਿਕਲ ਗਏ ਕਿ 'ਤੇਰੀ ਕਾਂ-ਕਾਂ ਕਰਨ ਦੀ ਆਦਤ ਗੁਰਸਿੱਖ ਹੁੰਦਿਆਂ ਵੀ ਨਹੀਂ ਗਈ। ਚੰਗਾ ਭਾਈ ! ਤੇਰੀ ਮਰਜ਼ੀ।' ਇੰਨੀ ਗੱਲ ਕਹਿ ਕੇ ਉਹ ਸਿੱਖ ਤਾਂ ਚਲਾ ਗਿਆ ਪਰ ਉਸਦੇ ਕਹੇ ਹੋਏ ਬਚਨ ਅਤੇ ਇਸ ਦੀ ਆਦਤ ਇਸ ਨੂੰ ਕਾਂ ਜੂਨੀ ਵਿਚ ਲੈ ਆਏ ਪਰ ਫਿਰ ਵੀ ਅਸੀਂ ਇਸਨੂੰ ਆਪਣਾ ਜਾਣ ਕੇ ਮੁਕਤ ਕੀਤਾ ਹੈ।

ਇਸ ਦੇ ਨਾਲ ਹੀ ਮਿਲਦੀ ਹੋਈ ਇਕ ਘਟਨਾ ਦਾ ਜ਼ਿਕਰ ਭਾਈ ਸੰਤੋਖ ਸਿੰਘ ਜੀ ਨੇ ਇਸੇ ਅੰਸ਼ੂ ਵਿਚ ਕੀਤਾ ਹੈ ਕਿ ਗੁਰਦੇਵ ਕਲਗੀਧਰ ਪਾਤਿਸ਼ਾਹ ਥੋੜਾ ਜਿਹਾ ਅੱਗੇ ਚੜ੍ਹਦੇ ਪਾਸੇ ਨੂੰ ਗਏ ਹਨ ਤਾਂ ਇਕ ਖੁੱਲ੍ਹੇ ਤਾਲ ਦੇ ਕੰਢੇ

ਉਪਰ ਇਕ ਫਨ ਖਿਲਾਰੀ ਸੱਪ ਨੂੰ ਆਉਂਦਿਆਂ ਵੇਖ ਕੇ ਤੀਰ ਨਾਲ ਪਲ ਦੇ ਵਿਚ ਹੀ ਖ਼ਤਮ ਕਰ ਦਿੱਤਾ ਅਤੇ ਕਹਿਣ ਲੱਗੇ—ਇਹ ਸਾਡਾ ਮਸੰਦ ਸੀ ਅਤੇ ਇਸ ਨੇ ਬਹੁਤ ਸਾਰੀ ਗੁਰੂ ਦੀ ਕਾਰ-ਭੇਟ ਵਿਚੋਂ ਮਾਇਆ ਚੋਰੀ ਕਰਕੇ ਆਪਣੇ ਘਰ ਨੂੰ ਭਰਿਆ ਅਤੇ ਉਸ ਕਾਰਨ ਇਸ ਨੂੰ ਸੱਪ ਦੀ ਜੂਨ ਮਿਲੀ ਹੈ ਅਤੇ ਗੁਰੂ-ਘਰ ਨਾਲ ਮਿਲਾਪ ਹੋਣ ਕਰਕੇ ਅਸਾਂ ਮੁਕਤ ਕੀਤਾ ਹੈ। ਉਪਰੋਕਤ ਘਟਨਾਵਾਂ ਤੋਂ ਸਿੱਧ ਹੁੰਦਾ ਹੈ ਕਿ ਸਤਿਗੁਰੂ ਪਾਤਿਸ਼ਾਹ ਮਹਾਰਾਜ ਜੀ ਦਾ ਜਾਨਵਰਾਂ ਪੰਛੀਆਂ ਨੂੰ ਮਾਰਨਾ ਮਾਸ ਖਾਣ ਦੇ ਕਾਰਨ ਕਰਕੇ ਨਹੀਂ ਸਗੋਂ ਉਨ੍ਹਾਂ ਦੀ ਕਲਿਆਣ ਹਿੱਤ ਹੈ। ਗੁਰਬਾਣੀ ਦਾ ਫ਼ੁਰਮਾਨ ਹੈ:

**ਗੁਰਿ ਕਹਿਆ ਸਾ ਕਾਰ ਕਮਾਵਹੁ॥ ਗੁਰ ਕੀ ਕਰਣੀ ਕਾਹੇ ਧਾਵਹੁ॥**
*(ਰਾਮਕਲੀ ਮਹਲਾ ੧, ਅੰਗ ੯੩੩)*

ਅਸੀਂ ਸਤਿਗੁਰੂ ਜੀ ਦੇ ਹੁਕਮ ਦੇ ਅਧੀਨ ਹਾਂ। ਸਾਡਾ ਸਤਿਗੁਰੂ ਜੀ ਨਾਲ ਮੁਕਾਬਲਾ ਨਹੀਂ। ਗੁਰਦੇਵ ਵਿਚ ਤਾਂ ਇੰਨੀ ਸਮਰੱਥਾ ਹੈ ਕਿ ਉਹ ਮੁਰਦੇ ਨੂੰ ਜ਼ਿੰਦਾ ਕਰ ਸਕਦੇ ਹਨ। ਜਿਵੇਂ ਗੁਰਬਾਣੀ ਦਾ ਫ਼ੁਰਮਾਨ ਹੈ:

**ਸਤਿਗੁਰੁ ਮੇਰਾ ਮਾਰਿ ਜੀਵਾਲੈ॥** *(ਰਾਗੁ ਭੈਰਉ ਮਹਲਾ ੫, ਅੰਗ ੧੧੪੨)*

**ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ॥**
*(ਰਾਗੁ ਸੋਰਠਿ ਮਹਲਾ ੫, ਅੰਗ ੬੧੪)*

ਅਸੀਂ ਮਾਰਨ ਵਾਲਾ ਪੱਖ ਤਾਂ ਬੜੇ ਹੰਭਲੇ ਮਾਰ-ਮਾਰ ਕੇ ਗ੍ਰਹਿਣ ਕਰਦੇ ਹਾਂ ਅਤੇ ਭੁੱਲ ਜਾਂਦੇ ਹਾਂ:

**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥** *(ਜਪੁਜੀ, ਅੰਗ ੮)*

ਰਾਜਸਥਾਨ ਸੂਬੇ ਵਿਚ ਇਕ ਨਗਰ ਨੌਹਰ ਨਾਮੇ ਹੈ। ਉਥੋਂ ਦੀ ਕਥਾ ਆਉਂਦੀ ਹੈ ਕਿ ਗੁਰੂ ਗੋਬਿੰਦ ਸਿੰਘ ਮਹਾਰਾਜ ਚਬੂਤਰੇ 'ਤੇ ਬੈਠੇ ਸਨ ਤਾਂ ਜਲ ਦੀ ਸੇਵਾ ਕਰਨ ਵਾਲਾ (ਸੁਰਾਹੀਦਾਰ) ਪੌੜੀਆਂ ਚੜ੍ਹਦਾ-ਚੜ੍ਹਦਾ ਸਤਿਗੁਰੂ ਜੀ ਵਾਲੇ ਪਾਸੇ ਆ ਰਿਹਾ ਸੀ ਅਤੇ ਕੁਝ ਕਬੂਤਰ ਆਪਣੀ ਮੌਜ ਵਿਚ ਚੋਗਾ ਚੁਗ ਰਹੇ ਸਨ। ਦੇਵ ਨੇਤ ਨਾਲ ਇਕ ਕਬੂਤਰ ਉਸ ਸੁਰਾਹੀਦਾਰ ਦੇ ਪੈਰਾਂ ਥੱਲੇ ਆ ਕੇ ਮਰ ਗਿਆ ਅਤੇ ਕੋਲ ਬੈਠੇ ਹੋਏ ਬਾਗੜੀਆਂ ਨੇ ਕਈ ਤਰ੍ਹਾਂ ਦੇ ਕੌੜੇ ਫਿੱਕੇ ਬਚਨ ਕੀਤੇ। ਤਾਂ ਗੁਰੂ ਕਲਗੀਧਰ ਪਾਤਿਸ਼ਾਹ ਮਹਾਰਾਜ ਬਾਗੜੀਆਂ ਨੂੰ ਪ੍ਰੇਮ-ਭਰੇ ਲਹਿਜੇ ਵਿਚ ਕਹਿਣ ਲੱਗੇ—ਭਾਈ ਪ੍ਰੇਮੀਓ! ਮਾਰਨਾ ਜਿਵਾਉਣਾ ਉਸ ਵਾਹਿਗੁਰੂ ਦੇ ਵੱਸ ਵਿਚ ਹੈ। ਬਾਗੜੀਏ ਕਹਿਣ

ਲੱਗੇ—ਅਜਿਹਾ ਕਿਵੇਂ ਹੋ ਸਕਦਾ ਹੈ ? ਬੱਸ ! ਸਤਿਗੁਰੂ ਮਹਾਰਾਜ ਦੇ ਕਹਿਣ ਦੀ ਦੇਰ ਸੀ ਕਿ ਉਹ ਸਾਰੇ ਕਬੂਤਰ ਸੁਸਰੀ ਦੇ ਸੌਣ ਦੀ ਤਰ੍ਹਾਂ ਪਲ ਵਿਚ ਮਰ ਗਏ। ਉਪਰੰਤ ਬਾਗੜੀਆਂ ਨੇ ਬੇਨਤੀ ਕੀਤੀ—ਮਹਾਰਾਜ ! ਆਪ ਕਿਰਪਾ ਕਰੋ। ਬਸ ! ਹਜ਼ੂਰ ਦੇ ਇਸ਼ਾਰੇ ਨਾਲ ਚੋਗਾ ਚੁਗਣ ਲੱਗ ਪਏ। ਜਿਸ ਗੁਰੂ ਦੇ ਹੱਥ ਵਿਚ ਮਾਰਨ ਤੇ ਜਿਵਾਲਣ ਦੀ ਤਾਕਤ ਹੈ, ਉਸਦੇ ਅੱਗੇ ਸਿਰ ਨਿਵਾਉਣਾ ਹੀ ਬਣਦਾ ਹੈ, ਮੁਕਾਬਲਾ ਨਹੀਂ।

**ਜਿਸੁ ਠਾਕੁਰ ਸਿਉ ਨਾਹੀ ਚਾਰਾ॥ ਤਾ ਕਉ ਕੀਜੈ ਸਦ ਨਮਸਕਾਰਾ॥**

*(ਗਉੜੀ ਸੁਖਮਨੀ, ਅੰਗ ੨੬੮)*

ਦੂਜਾ ਪੱਖ ਸੰਤੋਖ ਦਾ। ਇਸਦੇ ਸੰਬੰਧ ਵਿਚ ਵੀ ਸਾਨੂੰ ਸਤਿਗੁਰੂ ਪਾਤਿਸ਼ਾਹ ਮਹਾਰਾਜ ਦੇ ਇਤਿਹਾਸ ਵਿਚੋਂ ਬੇਅੰਤ ਸਾਖੀਆਂ ਮਿਲਦੀਆਂ ਹਨ। ਜਿਵੇਂ ਕਿ ਇਕ ਅਨੰਦ ਸਿੰਘ ਨਾਮੇ ਨੌਜਵਾਨ ਨੇ ਆਪਣੇ ਮਾਤਾ ਪਿਤਾ ਜੀ ਨੂੰ ਆਪਣੀ ਸ਼ਾਦੀ ਦੇ ਸਬੰਧ ਵਿਚ ਜੁਆਬ ਦੇ ਦਿੱਤਾ ਤਾਂ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਉਸ ਅਨੰਦ ਸਿੰਘ ਨਾਮੇ ਗੁਰਸਿੱਖ ਨੂੰ ਵੱਖ-ਵੱਖ ਦ੍ਰਿਸ਼ਟਾਂਤ ਦੇ ਕੇ ਪ੍ਰੇਰਣਾ ਦਿੱਤੀ ਕਿ ਪੁੱਤਰ ! ਸ਼ਾਦੀ ਕਰਾਉਣ ਜਾਂ ਨਾ ਕਰਾਉਣ ਨਾਲ ਕੋਈ ਫ਼ਰਕ ਨਹੀਂ ਪੈਂਦਾ। ਜਿੰਨਾ ਚਿਰ ਮਨ ਵਿਚ ਸਤ ਤੇ ਸੰਤੋਖ ਦੀ ਪਰਪੱਕਤਾ ਨਹੀਂ।

ਬਹਾਦਰ ਸ਼ਾਹ ਦਾ ਭੇਟਾ ਕੀਤਾ ਹੋਇਆ ਹੀਰਾ, ਵਣਜਾਰੇ ਦਾ ਅਰਪਿਆ ਹੋਇਆ ਨਗੀਨਾ, ਗੋਦਾਵਰੀ ਨਦੀ ਵਿਚ ਵਗਾਹ ਕੇ ਮਾਰਨਾ ਸੰਤੋਖ ਦੀਆਂ ਜਿਉਂਦੀਆਂ ਜਾਗਦੀਆਂ ਮਿਸਾਲਾਂ ਹਨ। ਦਰਅਸਲ ਜੇ ਵੇਖਿਆ ਜਾਏ ਤਾਂ ਸਾਡਾ ਗੌਰਵਮਈ ਇਤਿਹਾਸ ਸੰਤੋਖ ਦੀਆਂ ਉਦਾਹਰਣਾਂ ਨਾਲ ਡੱਕੋ-ਡੱਕ ਭਰਿਆ ਪਿਆ ਹੈ। ਬਾਬਾ ਬਘੇਲ ਸਿੰਘ ਜੀ ਦਾ ਅੰਮ੍ਰਿਤਸਰ ਜੀ ਦੀ ਦੀਵਾਲੀ ਲਈ ਦਿੱਲੀ ਦੇ ਤਖ਼ਤ ਨੂੰ ਛੱਡ ਕੇ ਆਉਣਾ, ਭਾਈ ਸ਼ਾਹਬਾਜ਼ ਸਿੰਘ ਤੇ ਸੁਬੇਗ ਸਿੰਘ, ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ ਇਤਿਆਦਿਕ ਗੁਰੂ-ਪਿਆਰਿਆਂ ਨੂੰ ਸੂਬੇਦਾਰੀਆਂ ਦੇ ਲਾਲਚ ਦੇਣ 'ਤੇ ਵੀ ਮਨ ਦਾ ਅਡੋਲ ਰਹਿਣਾ ਸਾਡੇ ਲਈ ਸੰਤੋਖ ਦੀਆਂ ਮਜ਼ਬੂਤ ਜਰਨੈਲੀ ਸੜਕਾਂ ਹਨ।

ਅੰਮ੍ਰਿਤ ਛਕਣ ਪਿਛੋਂ ਸੰਤ ਕਰਤਾਰ ਸਿੰਘ ਜੀ ਖ਼ਾਲਸਾ, ਸੰਤ ਗੁਰਬਚਨ ਸਿੰਘ ਜੀ ਖ਼ਾਲਸਾ ਦੇ ਅਤਿ ਨਜ਼ਦੀਕੀ ਸੇਵਕ ਬਣ ਗਏ। ਜਦੋਂ ਸੰਤ ਕਰਤਾਰ ਸਿੰਘ ਖ਼ਾਲਸਾ ਜੀ ਨੇ ਅੰਮ੍ਰਿਤਸਰ ਖ਼ਾਲਸਾ ਕਾਲਜ ਤੋਂ ਐੱਫ਼.ਏ. ਪਾਸ ਕਰ ਲਈ ਤਾਂ ਫਿਰ ਕੁਝ ਸਮਾਂ (ਤਕਰੀਬਨ 6 ਮਹੀਨੇ) ਪਟਵਾਰੀ ਦੀ ਨੌਕਰੀ ਕੀਤੀ। ਉਸ ਸਮੇਂ ਦੌਰਾਨ ਪਿੰਡਾਂ ਵਿਚ ਆਮ ਮੁਰੱਬੇ-ਬੰਦੀਆਂ ਹੁੰਦੀਆਂ ਸਨ ਤੇ ਜਿਵੇਂ ਜ਼ਿਮੀਂਦਾਰ ਲੋਕ ਪਟਵਾਰੀਆਂ ਦੇ ਨਾਲ ਵਰਤਦੇ ਹਨ। ਉਸੇ ਤਰ੍ਹਾਂ ਹੀ

ਵਧਾਈਆਂ ਪਿੰਡ (ਨਜ਼ਦੀਕ ਮੁਕਤਸਰ ਸਾਹਿਬ) ਦੇ ਕੁਝ ਜ਼ਿੰਮੀਦਾਰ ਵੀ ਸੰਤ ਕਰਤਾਰ ਸਿੰਘ ਖ਼ਾਲਸਾ ਜੀ ਨੂੰ ਮਿਲੇ ਅਤੇ ਸੁਭਾਅ ਅਨੁਸਾਰ ਬੇਨਤੀ ਕੀਤੀ ਕਿ ਤੁਸੀਂ ਸਾਡੀ ਜ਼ਮੀਨ ਚੰਗੇ ਥਾਂ ਪਾਉਣੀ। ਅਸੀਂ ਤੁਹਾਡੀ ਵੱਧ ਤੋਂ ਵੱਧ ਸੇਵਾ ਕਰਾਂਗੇ, ਭਾਵ ਰਿਸ਼ਵਤ ਦੇਵਾਂਗੇ। ਪਰ ਸੰਤਾਂ ਨੇ ਜ਼ਿੰਮੀਦਾਰਾਂ ਨੂੰ ਹੌਂਸਲਾ ਦਿੱਤਾ ਅਤੇ ਕਿਹਾ ਕਿ ਭਰਾਵੋ ! ਮੈਂ ਵੀ ਤੁਹਾਡੇ ਵਰਗਾ ਇਕ ਜ਼ਿੰਮੀਦਾਰ ਹਾਂ ਅਤੇ ਯਥਾ ਯੋਗ ਜਾਇਜ਼ ਮਦਦ ਕਰਾਂਗਾ। ਜਿਹੜਾ ਤੁਸੀਂ ਸੇਵਾ ਬਾਰੇ ਕਿਹਾ ਹੈ, ਸੇਵਾ ਗੁਰੂ ਦੀ ਕਰੋ, ਮਨੁੱਖ ਦੀ ਸੇਵਾ ਦਾ ਕੋਈ ਫ਼ਾਇਦਾ ਨਹੀਂ।

**ਮਾਨਸੁ ਸੇਵਾ ਖਰੀ ਦੁਹੇਲੀ ॥**

ਉਸੇ ਸਮੇਂ ਦੀ ਗੱਲ ਹੈ ਕਿ ਖ਼ਾਲਸਾ ਜੀ ਨੇ ਮਾਸਟਰ ਜਗਦੀਸ਼ ਸਿੰਘ ਜੀ ਨਾਲ ਮਿਲ ਕੇ ਜਥੇ (ਸੰਗਤ) ਦਾ ਪ੍ਰੋਗਰਾਮ ਮੁਕਤਸਰ ਸਾਹਿਬ ਲੈ ਲਿਆ ਅਤੇ ਆਪਣੀ ਛਿਆਂ ਮਹੀਨਿਆਂ ਦੀ ਜਿੰਨੀ ਵੀ ਤਨਖ਼ਾਹ ਉਨ੍ਹਾਂ ਨੂੰ ਮਿਲੀ ਸੀ, ਉਸ ਸਾਰੀ ਦੀ ਰਸਦ ਲੈ ਆਂਦੀ, ਪਰ ਭਾਂਡਿਆਂ ਦਾ ਇੰਤਜ਼ਾਮ ਨਾ ਹੋ ਸਕਿਆ। ਜਦੋਂ ਸੰਤ ਗੁਰਬਚਨ ਸਿੰਘ ਜੀ ਜਥੇ ਸਮੇਤ ਪਹੁੰਚੇ ਅਤੇ ਉਨ੍ਹਾਂ ਨੇ ਸੁਤੇ ਬਚਨ ਕੀਤੇ—ਭਾਈ ਕਰਤਾਰ ਸਿੰਘਾ ! ਜੇ ਭਾਂਡਿਆਂ ਦਾ ਇੰਤਜ਼ਾਮ ਨਹੀਂ ਸੀ ਹੋਣਾ ਤਾਂ ਕਾਹਨੂੰ ਪ੍ਰੋਗਰਾਮ ਲੈਣਾ ਸੀ ? ਤਾਂ ਬਾਬਾ ਕਰਤਾਰ ਸਿੰਘ ਜੀ ਨੇ ਗਲਾ ਭਰ ਕੇ ਬਚਨ ਕੀਤੇ—ਮਹਾਂਪੁਰਸ਼ੋ ! ਜੇ ਸਤਵੇਂ ਪਾਤਸ਼ਾਹ ਮਹਾਰਾਜ ਨੇ ਪ੍ਰੇਮ ਵਿਚ ਆ ਕੇ ਘੋੜੇ 'ਤੇ ਚੜ੍ਹਿਆਂ ਹੋਇਆਂ ਇਕ ਬਿਰਧ ਮਾਈ ਤਾਬੋ ਦੇ ਪ੍ਰੇਮ ਨੂੰ ਭਾਂਪਦਿਆਂ ਹੋਇਆਂ ਉਸ ਕੋਲੋਂ ਦੋ ਪ੍ਰਸ਼ਾਦੇ ਘੋੜੇ ਦੀ ਕੰਡ 'ਤੇ ਬੈਠਿਆਂ ਹੋਇਆਂ ਬਿਨਾਂ ਬਰਤਨਾਂ ਤੋਂ ਛਕੇ ਸਨ ਤੇ ਆਪ ਵੀ ਉਸੇ ਸਤਿਗੁਰੂ ਦੇ ਪਿਆਰੇ ਹੋ। ਮੇਰੇ ਪਿਆਰ ਨੂੰ ਵੇਖੋ। ਗ਼ਰੀਬ ਦੀ ਗ਼ਰੀਬੀ ਨਾ ਤੱਕੋ। ਬੱਸ ! ਫਿਰ ਕੀ ਸੀ, ਸੰਤ ਗੁਰਬਚਨ ਸਿੰਘ ਖ਼ਾਲਸਾ ਤੇ ਸੰਤ ਕਰਤਾਰ ਸਿੰਘ ਖ਼ਾਲਸਾ ਸਰੀਰ ਕਰਕੇ ਭਾਵੇਂ ਦੋ ਸਨ ਪਰ ਅੰਦਰੋਂ ਇਕ ਰੂਪ ਹੋ ਗਏ। ਜਥੇ ਦਾ ਪ੍ਰੋਗਰਾਮ ਖ਼ਤਮ ਹੋਣ 'ਤੇ ਸੰਤ ਕਰਤਾਰ ਸਿੰਘ ਜੀ ਖ਼ਾਲਸਾ ਨੇ ਕਛਹਿਰਾ ਲੱਕ ਨਾਲ ਬੱਧਾ ਅਤੇ ਸੰਤ ਗੁਰਬਚਨ ਸਿੰਘ ਜੀ ਖ਼ਾਲਸਾ ਨੂੰ ਬੇਨਤੀ ਕੀਤੀ ਕਿ ਮਹਾਂਪੁਰਸ਼ੋ ! ਕ੍ਰਿਪਾ ਕਰੋ, ਆਪ ਜੀ ਨਾਲ ਤੋੜ ਨਿਭ ਜਾਵੇ। ਇਹ ਗੱਲ ਸੰਨ 1957 ਈਸਵੀ ਦੀ ਹੈ। ਜਦੋਂ ਸੰਤ ਕਰਤਾਰ ਸਿੰਘ ਜੀ ਖ਼ਾਲਸਾ ਜਥੇ (ਸੰਗਤ) ਵਿਚ ਪੱਕੇ ਤੌਰ 'ਤੇ ਰਹਿਣ ਲੱਗੇ ਤੇ ਸੰਤਾਂ ਦੇ ਪਿਤਾ ਬਾਬਾ ਝੰਡਾ ਸਿੰਘ ਜੀ ਜੋ ਕੱਟੜ ਸਿੰਘ ਸਭੀਏ ਸਨ, ਉਨ੍ਹਾਂ ਨੂੰ ਇਹ ਗੱਲ ਚੰਗੀ ਨਾ ਲੱਗੀ ਅਤੇ ਉਨ੍ਹਾਂ ਨੇ ਇਹ ਲਫ਼ਜ਼ ਆਮ ਕਹਿਣਾ ਕਿ ਮੇਰਾ ਹੀਰੇ ਵਰਗਾ ਮੁੰਡਾ ਇਨ੍ਹਾਂ ਸਾਧਾਂ ਨੇ ਪੱਟ ਲਿਆ ਹੈ ਅਤੇ ਇਸ ਗੱਲ ਦਾ ਸਬੂਤ ਇਸ ਗੱਲ ਤੋਂ ਵੀ ਮਿਲਦਾ ਹੈ ਕਿ ਸੰਤ ਕਰਤਾਰ ਸਿੰਘ ਜੀ ਖ਼ਾਲਸਾ, ਸੰਤ ਬਾਬਾ ਗੁਰਬਚਨ ਸਿੰਘ

ਜੀ ਖ਼ਾਲਸਾ ਨੂੰ ਜਥੇ ਸਮੇਤ ਪਿੰਡ ਭੂਰੇ ਕੋਹਨੇ ਵਿਚ ਤੇਰ੍ਹਾਂ ਵਾਰ ਲੈ ਕੇ ਗਏ ਅਤੇ ਮਹੀਨੇ-ਮਹੀਨੇ ਦਾ ਪ੍ਰੋਗਰਾਮ ਹੁੰਦਾ। ਲਾਗੇ ਦੇ ਪਿੰਡਾਂ ਦੇ ਪ੍ਰੇਮੀ ਸੰਤ ਗੁਰਬਚਨ ਸਿੰਘ ਖ਼ਾਲਸਾ ਦੀ ਗੁਰਮਤਿ ਭਿੱਜੀ ਕਥਾ ਦੋਵੇਂ ਸਮੇਂ ਸੁਣਦੇ ਪਰ ਬਾਬਾ ਝੰਡਾ ਸਿੰਘ ਜੀ ਇਨ੍ਹਾਂ ਤੇਰ੍ਹਾਂ ਪ੍ਰੋਗਰਾਮਾਂ ਵਿਚ ਇਕ ਵਾਰ ਨੂੰ ਛੱਡ ਕੇ ਕਦੇ ਵੀ ਹਾਜ਼ਰ ਨਹੀਂ ਹੋਏ। ਉਂਝ ਉਹ ਨਿਤਨੇਮ ਵਿਚ ਪਰਪੱਕ ਤੇ ਗੁਰਸਿੱਖੀ ਵਿਚ ਦ੍ਰਿੜ੍ਹ ਹੋਣ ਕਰਕੇ ਜਥੇ ਦੇ ਬਾਕੀ ਸਿੰਘਾਂ ਦੀ ਬਹੁਤ ਸੇਵਾ ਕਰਦੇ ਪਰ ਸੰਤ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਨੂੰ ਇਕ ਵਾਰ ਵੀ ਨਹੀਂ ਮਿਲੇ। ਅੰਤ ਇਕ ਵਾਰ ਸੰਤ ਬਾਬਾ ਗੁਰਬਚਨ ਸਿੰਘ ਖ਼ਾਲਸਾ ਜੀ ਦੇ ਉਚੇਚੇ ਤੌਰ ’ਤੇ ਕਹਿਣ ’ਤੇ ਉਨ੍ਹਾਂ ਨੂੰ ਆ ਕੇ ਮਿਲੇ। ਸੰਤ ਕਰਤਾਰ ਸਿੰਘ ਖ਼ਾਲਸਾ ਜੀ ਨੇ ਹੌਲੀ ਹੌਲੀ ਗੜਵਈ (ਮੁੱਖ ਸੇਵਾਦਾਰ) ਦੀ ਸੇਵਾ ਸੰਭਾਲ ਲਈ ਅਤੇ ਇਸ ਨਾਲ ਜਥੇ ਦੇ ਕਈ ਸਿੰਘ ਸੰਤ ਕਰਤਾਰ ਸਿੰਘ ਖ਼ਾਲਸਾ ਜੀ ਨਾਲ ਸਖ਼ਤ ਈਰਖਾ ਕਰਨ ਲੱਗ ਪਏ। ਗੱਲ ਇਥੋਂ ਤਕ ਵਧ ਗਈ ਕਿ ਉਨ੍ਹਾਂ ਨੇ ਸੰਤ ਗੁਰਬਚਨ ਸਿੰਘ ਖ਼ਾਲਸਾ ਜੀ ਦੇ ਦੋ ਸਪੁੱਤਰਾਂ ਭਾਈ ਭਗਵਾਨ ਸਿੰਘ ਤੇ ਭਾਈ ਕਰਤਾਰ ਸਿੰਘ ਦੇ ਮੂੰਹੋਂ ਇਥੋਂ ਤਕ ਅਖਵਾ ਦਿੱਤਾ ਕਿ ਤੁਸਾਂ ਮਾਝੇ ਦੇ ਇਕ ਨਵੇਂ ਵਿਦਿਆਰਥੀ ਨੂੰ ਆਪਣਾ ਨਿੱਜੀ ਸੇਵਾਦਾਰ ਬਣਾ ਕੇ ਮਾਲਵੇ ਦੇ ਹਿੱਤਾਂ ਦਾ ਧਿਆਨ ਨਹੀਂ ਰੱਖਿਆ ਪਰ ਮਹਾਂਪੁਰਸ਼ਾਂ ਨੇ ਉਨ੍ਹਾਂ ਦੀ ਇਸ ਵਿਰੋਧਤਾ ਦੀ ਭੋਰਾ ਜਿੰਨੀ ਵੀ ਪਰ ਵਾਹ ਨਹੀਂ ਕੀਤੀ। ਈਰਖਾ ਇੰਨੀ ਪ੍ਰਬਲ ਹੋ ਗਈ ਕਿ ਕੁਝ ਵਿਦਿਆਰਥੀਆਂ ਨੇ ਕਿਹਾ ਕਿ ਜਥੇ ਵਿਚ ਜਾਂ ਤਾਂ ਭਾਈ ਕਰਤਾਰ ਸਿੰਘ ਰਹੇਗਾ ਜਾਂ ਅਸੀਂ ਰਹਾਂਗੇ। ਜਦੋਂ ਸੰਤ ਗੁਰਬਚਨ ਸਿੰਘ ਖ਼ਾਲਸਾ ਜੀ ਨੇ ਇਨ੍ਹਾਂ ਦੀ ਇਸ ਧਮਕੀ ਨੂੰ ਅਣਡਿੱਠਾ ਕਰ ਦਿੱਤਾ ਤਾਂ ਚੌਦਾਂ ਜਥੇ ਦੇ ਵਿਦਿਆਰਥੀ ਰੁੱਸ ਕੇ ਆਪਣੇ ਪਿੰਡਾਂ ਨੂੰ ਚਲੇ ਗਏ। ਇਹ ਗੱਲ ਕਲਕੱਤੇ ਦੀ ਹੈ।

ਸੰਤ ਕਰਤਾਰ ਸਿੰਘ ਖ਼ਾਲਸਾ ਜੀ ਦੀ ਕੌਮ ਪ੍ਰਤੀ ਇਕ ਬਹੁਤ ਵੱਡੀ ਸੇਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੰਗਲਾਂ ਦੀ ਹੈ ਕਿਉਂਕਿ ਗੁਰਮਤਿ ਪੱਖੋਂ ਢਿੱਲੇ ਕੁਝ ਮਨੁੱਖਾਂ ਨੇ ਪ੍ਰਾਪੇਗੰਡਾ ਕੀਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੰਗਲ ਰਾਗਾਂ ਦੇ ਉਪਰ ਹੋਣ ਨਾ ਕਿ ਵਿਚ। ਬੜਾ ਵਿਵਾਦ ਚੱਲਿਆ ਅੰਤ, ਭਿੰਡਰ ਕਲਾਂ ਵਿਖੇ ਸੰਤ ਸਮਾਜ ਦੀ ਮੀਟਿੰਗ ਹੋਈ। ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਦਮਦਮੀ ਸਰੂਪ ਪ੍ਰਵਾਨ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਕੀਤੀ ਜਾਣ ਵਾਲੀ ਛਪਾਈ ਅਤੇ ਸੇਵਾ ਸੰਤ ਕਰਤਾਰ ਸਿੰਘ ਖ਼ਾਲਸਾ ਦੇ ਜ਼ਿੰਮੇ ਲਾਈ ਗਈ। ਚੇਤੇ ਰਹੇ ਕਿ ਇਨ੍ਹਾਂ ਦੇ ਨਾਲ ਹੀ ਇਨ੍ਹਾਂ ਦੇ ਹੋਣ ਵਾਲੇ ਉਤਰਾਧਿਕਾਰੀ ਸੰਤ ਜਰਨੈਲ ਸਿੰਘ ਖ਼ਾਲਸਾ ਦੀ ਡਿਊਟੀ ਲਗਾਈ ਗਈ ਕਿ ਉਹ ਇਨ੍ਹਾਂ ਨਾਲ ਸਹਾਇਕ ਬਣ

ਕੇ ਕੰਮ ਕਰਨ ਅਤੇ ਲੰਗਰ ਪਾਣੀ ਦਾ ਖ਼ਿਆਲ ਰੱਖਣ। ਜਦੋਂ ਕੁਝ ਸਮਾਂ ਫਿਰ ਰੁਕਾਵਟ ਪਈ ਤਾਂ ਸੰਤ ਗੁਰਬਚਨ ਸਿੰਘ ਖ਼ਾਲਸਾ ਜੀ ਨੇ ਕੰਡ 'ਤੇ ਥਾਪੀ ਦੇ ਕੇ ਬਚਨ ਕੀਤੇ—ਭਾਈ ਕਰਤਾਰ ਸਿੰਘਾ! ਬਾਬਾ ਬਿਧੀ ਚੰਦ ਜੀ ਮਹਾਂਪੁਰਸ਼ ਤੇਰੇ ਇਲਾਕੇ ਦੇ ਹੋਏ ਹਨ। ਉਨ੍ਹਾਂ ਨੂੰ ਚੇਤੇ ਕਰ। ਗੁਰੂ ਹਰਿਗੋਬਿੰਦ ਸਾਹਿਬ ਸੱਚੇ ਪਾਤਿਸ਼ਾਹ ਦਾ ਧਿਆਨ ਧਰ ਕੇ ਇਹ ਸੇਵਾ ਕਰ। ਮਹਾਰਾਜ ਭਲੀ ਕਰਨਗੇ। ਬਸ ਫਿਰ ਕੀ ਸੀ, ਸੰਤ ਕਰਤਾਰ ਸਿੰਘ ਜੀ ਨੇ ਇਹ ਕਾਰਜ ਆਰੰਭ ਕਰ ਦਿੱਤਾ। ਦੁਪਹਿਰ ਵੇਲੇ ਪ੍ਰੈੱਸ ਵਿਚ ਜਾਂਦੇ, ਕਮਰਾ ਖੋਲ੍ਹਦੇ ਅਤੇ ਬਲਾਕ ਚੁੱਕ ਲਿਆਉਂਦੇ ਅਤੇ ਇਕ ਮਾਤਾ ਜਿਸ ਨੂੰ ਮਾਈ ਝਾਈ ਜੀ ਕਰਕੇ ਕਹਿੰਦੇ ਸਨ, ਉਸਦਾ ਚੁਬਾਰਾ ਬਲਾਕਾਂ ਨਾਲ ਭਰ ਦਿੱਤਾ। ਚੁਬਾਰੇ ਦੀ ਛੱਤ ਕਮਜ਼ੋਰ ਹੋਣ ਕਰਕੇ, ਉਹ ਬਲਾਕ ਕੌਲਸਰ ਦੇ ਸਰੋਵਰ ਵਿਚ ਰੱਖਣੇ ਆਰੰਭ ਕਰ ਦਿੱਤੇ। ਇਸ ਤਰ੍ਹਾਂ ਸੰਤ ਕਰਤਾਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 1430 ਅੰਗਾਂ ਦੇ ਬਲਾਕ ਕੌਲਸਰ ਸਰੋਵਰ ਵਿਚ ਰੱਖੇ। ਜਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧਕਾਂ ਨੂੰ ਕਿਸੇ ਬਲਾਕ ਦੀ ਲੋੜ ਪਈ, ਕਮਰਾ ਖੋਲ੍ਹਿਆ, ਬਲਾਕ ਗ਼ਾਇਬ ਸਨ। ਬਸ ਫਿਰ ਕੀ ਸੀ, ਪ੍ਰਬੰਧਕਾਂ ਨੂੰ ਪਿੱਸੂ ਪੈ ਗਏ। ਜੋ ਉਸ ਸਮੇਂ ਦੇ ਪ੍ਰੈੱਸ ਦੇ ਇੰਚਾਰਜ ਸ. ਬਲਵੰਤ ਸਿੰਘ ਜੀ ਸਨ, ਉਨ੍ਹਾਂ ਨੇ ਸੰਤ ਕਰਤਾਰ ਸਿੰਘ ਜੀ ਨੂੰ ਬੇਨਤੀ ਕੀਤੀ ਕਿ ਜੇ ਤੁਸੀਂ ਸਾਡੀ ਇਸ ਮਾਮਲੇ ਵਿਚ ਮਦਦ ਕਰੋ ਤਾਂ ਦਾਸ ਜ਼ਿੰਦਗੀ ਭਰ ਤੁਹਾਡਾ ਰਿਣੀ ਰਹੇਗਾ। ਸੰਤ ਕਰਤਾਰ ਸਿੰਘ ਖ਼ਾਲਸਾ ਜੀ ਨੇ ਸ. ਬਲਵੰਤ ਸਿੰਘ ਤੋਂ ਵਾਇਦਾ ਲਿਆ ਕਿ ਛਪਾਈ ਜਲਦੀ ਹੀ ਆਰੰਭ ਕੀਤੀ ਜਾਵੇਗੀ ਅਤੇ ਇਸ ਪਿਛੋਂ ਜਿਸ ਬਲਾਕ ਦੀ ਲੋੜ ਸੀ, ਉਹ ਕੌਲਸਰ ਵਿਚੋਂ ਕੱਢ ਕੇ ਲਿਆ ਦਿੱਤਾ। ਛਪਾਈ ਆਰੰਭ ਹੋਣ ਪਿਛੋਂ ਜਿੰਨੇ ਬਲਾਕਾਂ ਦੀ ਲੋੜ ਪੈਂਦੀ, ਉਹ ਲਿਆ ਦੇਂਦੇ ਅਤੇ ਛਪਾਈ ਪੂਰੀ ਹੋਣ ਪਿਛੋਂ ਜਦੋਂ ਉਹ ਭਿੰਡਰ ਕਲਾਂ ਪਹੁੰਚੇ ਤਾਂ ਸੰਤ ਗੁਰਬਚਨ ਸਿੰਘ ਜੀ ਖ਼ਾਲਸਾ ਨੇ ਇਨ੍ਹਾਂ ਨੂੰ ਘੁੱਟ ਕੇ ਆਪਣੇ ਗਲੇ ਨਾਲ ਲਾ ਲਿਆ ਅਤੇ ਇੰਨੇ ਖ਼ੁਸ਼ ਹੋਏ ਕਿ ਅੱਗੋਂ ਲਈ ਟਕਸਾਲ ਦੀ ਸੇਵਾ ਸੰਤ ਕਰਤਾਰ ਸਿੰਘ ਖ਼ਾਲਸਾ ਜੀ ਨੂੰ ਸੌਂਪਣ ਦੀ ਇੱਛਾ ਪ੍ਰਗਟ ਕੀਤੀ। ਏਸੇ ਸਮੇਂ ਦਰਮਿਆਨ ਇਕ ਹੋਰ ਹੋਈ ਘਟਨਾ ਦਾ ਜ਼ਿਕਰ ਕਰਨਾ ਵੀ ਬਣਦਾ ਹੈ ਕਿ ਕੁਝ ਰਾਗਮਾਲਾ ਵਿਰੋਧੀ ਬੰਦਿਆਂ ਵਿਚਾਰ-ਵਟਾਂਦਰਾ ਕਰਦਿਆਂ ਸੰਤ ਮਹਾਂਪੁਰਖ ਬਾਬਾ ਕਰਤਾਰ ਸਿੰਘ ਖ਼ਾਲਸਾ ਜੀ ਉਪਰ ਰਾਗਮਾਲਾ ਦੇ ਸਬੰਧ ਵਿਚ ਸਵਾਲ ਕਰਦਿਆਂ ਕਿਹਾ ਕਿ ਰਾਗਮਾਲਾ ਗੁਰੂ ਕੀ ਬਾਣੀ ਨਹੀਂ। ਸੰਤ ਮਹਾਂਪੁਰਸ਼ਾਂ ਨੇ ਆਪਣੇ ਖਾੜਕੂ ਸੁਭਾਅ ਮੁਤਾਬਿਕ ਅੱਗੋਂ ਕਿਹਾ ਕਿ ਤੁਹਾਨੂੰ ਕਦੋਂ ਕੁ ਦੀ ਅੰਤਰਜਾਮਤਾ ਹੋਈ ਹੈ! ਦੱਸੋ ਕੀ ਸ਼ੰਕੇ ਹਨ। ਉਨ੍ਹਾਂ ਸੁਆਲ ਕੀਤਾ:

ਪ੍ਰਸ਼ਨ : ਰਾਗਮਾਲਾ ਉਪਰ ਮਹੱਲਾ ਨਹੀਂ ਆਇਆ ?

ਉੱਤਰ: ਜਪੁਜੀ ਸਾਹਿਬ ਦੀ ਪਵਿੱਤਰ ਬਾਣੀ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦਿ ਵਿਚ ਆਉਂਦੀ ਹੈ, ਉਸਦੇ ਉਪਰ ਕਿਤੇ ਮਹੱਲੇ ਦਾ ਜ਼ਿਕਰ ਨਹੀਂ ਪਰ ਸਾਡੇ ਮਨ ਵਿਚ ਕਿਸੇ ਪ੍ਰਕਾਰ ਦਾ ਸ਼ੰਕਾ ਨਹੀਂ। ਗੁਰੂ ਦੀ ਮੌਜ ਹੈ। ਅਸੀਂ ਸ਼ਰਧਾ ਨਾਲ ਗੁਰੂ ਦੇ ਹਰ ਹੁਕਮ ਨੂੰ ਸਤਿ ਕਰਕੇ ਮੰਨਣਾ ਹੈ। ਜੇ ਜਪੁਜੀ ਸਾਹਿਬ ਦੀ ਬਾਣੀ ਪੜ੍ਹੀ ਜਾਂਦੀ ਹੈ ਤਾਂ ਰਾਗਮਾਲਾ 'ਤੇ ਸ਼ੰਕਾ ਕਿਉਂ ?

**ਪ੍ਰਸ਼ਨ : ਰਾਗਮਾਲਾ ਵਿਚ ਨਾਨਕ ਨਾਮ ਨਹੀਂ ?**

ਉੱਤਰ: ਜਪੁਜੀ ਸਾਹਿਬ ਦੀਆਂ ਤਕਰੀਬਨ 11 ਪਉੜੀਆਂ ਵਿਚ ਨਾਨਕ ਪਦ ਨਹੀਂ ਆਉਂਦਾ, ਕੀ ਅਸੀਂ ਉਹ ਪਉੜੀਆਂ ਨਹੀਂ ਪੜ੍ਹਦੇ। ਜੇ ਅਸੀਂ ਪੜ੍ਹਦੇ ਹਾਂ ਤਾਂ ਰਾਗਮਾਲਾ ਪੜ੍ਹਨ ਵਿਚ ਕੀ ਹਰਜ ਹੈ।

**ਪ੍ਰਸ਼ਨ : ਰਾਗਮਾਲਾ ਵਿਚ 'ਰਹਾਉ' ਸ਼ਬਦ ਨਹੀਂ ਆਇਆ ?**

ਉੱਤਰ: ਜਪੁਜੀ, ਅਨੰਦੁ ਸਾਹਿਬ, ਤੁਖਾਰੀ ਰਾਗ ਵਿਚ ਕਿਤੇ ਵੀ 'ਰਹਾਉ' ਸ਼ਬਦ ਨਹੀਂ। ਕੀ ਅਸੀਂ ਤੁਖਾਰੀ ਰਾਗ ਪੜ੍ਹਨਾ ਛੱਡ ਦਿਆਂਗੇ ? ਅਨੰਦੁ ਸਾਹਿਬ ਤਾਂ ਹਰ ਕਾਰਜ 'ਤੇ ਪੜ੍ਹਦੇ ਹਾਂ।

ਜਦੋਂ ਮਹਾਂਪੁਰਸ਼ਾਂ ਇਨ੍ਹਾਂ ਸਵਾਲਾਂ ਦੇ ਉੱਤਰ ਦਿੱਤੇ ਤਾਂ ਉਹ ਬੰਦੇ ਬਿਲਕੁਲ ਨਿਰੁੱਤਰ ਹੋ ਗਏ। ਇਹ ਅੰਮ੍ਰਿਤਸਰ ਦੀ ਘਟਨਾ ਹੈ ਜੋ ਮਹਾਂਪੁਰਖਾਂ ਨੇ ਖ਼ਲਾਸਾ ਕੀਤਾ, ਉਹ ਦਾਸ ਨੇ ***'ਰਾਗਮਾਲਾ ਗੁਰਬਾਣੀ ਹੈ'*** ਪੁਸਤਕ ਵਿਚ ਵਿਸਥਾਰ ਸਹਿਤ ਦਿੱਤਾ ਹੈ।

ਜਦੋਂ ਮਹਾਂਪੁਰਖ ਬਾਬਾ ਕਰਤਾਰ ਸਿੰਘ ਜੀ ਖ਼ਾਲਸਾ ਇਹ ਕਾਰਜ ਕਰਕੇ ਭਿੰਡਰੀਂ ਪਹੁੰਚੇ ਤਾਂ ਸੰਤ ਗਿਆਨੀ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਨੇ ਘੁੱਟ ਕੇ ਗਲੇ ਨਾਲ ਲਾ ਲਿਆ ਅਤੇ ਬੜੀਆਂ ਅਸੀਸਾਂ ਦਿੱਤੀਆਂ ਅਤੇ ਬਚਨ ਕੀਤੇ—ਭਾਈ ਕਰਤਾਰ ਸਿੰਘਾ ! ਤੂੰ ਸਤਿਗੁਰੂ ਜੀ ਦੇ ਸਤਿਕਾਰ ਵਾਸਤੇ ਇੰਨੀ ਘਾਲਣਾ ਘਾਲੀ, ਗੁਰੂ ਮਹਾਰਾਜ ਤੇਰੀਆਂ ਝੋਲੀਆਂ ਭਰਨਗੇ। ਭਿੰਡਰਾਂ ਵਿਖੇ 26 ਭਾਦਰੋਂ ਦੇ ਦਿਨ ਸ਼ਾਮ ਦੇ ਚਾਰ ਵਜੇ ਟੂਟੀਆਂ 'ਤੇ ਇਸ਼ਨਾਨ ਕਰਦਿਆਂ 'ਖ਼ਾਲਸਾ' ਜੀ (ਸੰਤ ਗਿਆਨੀ ਗੁਰਬਚਨ ਸਿੰਘ ਜੀ) ਨੇ ਸੰਤ ਕਰਤਾਰ ਸਿੰਘ ਜੀ ਨੂੰ ਬਖ਼ਸ਼ਿਸ਼ ਭਰੇ ਬਚਨ ਕਹੇ, "ਅੱਗੇ ਵਾਸਤੇ ਟਕਸਾਲ ਦੀ ਸੇਵਾ ਲਈ ਤੇਰੀ ਡਿਊਟੀ ਲਾਉਣੀ ਹੈ" ਤਾਂ ਸੰਤ ਕਰਤਾਰ ਸਿੰਘ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ—ਜੀ ! ਦਾਸ ਤਾਂ ਅਨਜਾਣ ਬੱਚਾ ਹੈ, ਕੋਈ ਸੇਵਾ, ਸਿਮਰਨ, ਭਜਨ, ਭਗਤੀ, ਤਪੱਸਿਆ ਨਹੀਂ ਕੀਤੀ, ਇਸ ਏਡੀ ਵੱਡੀ ਮਹਾਨ ਸੇਵਾ ਨੂੰ ਅਲਪੱਗ

ਤੁੱਛ ਜੀਵ ਕਿਵੇਂ ਕਰ ਸਕੇਗਾ ? ਤਾਂ 'ਖ਼ਾਲਸਾ' ਜੀ ਨੇ ਬਹੁਤ ਬੀਰ-ਰਸ ਵਿਚ ਆ ਕੇ ਬਚਨ ਕੀਤੇ—'ਅਸੀਂ ਤਾਂ ਇਹ ਸੇਵਾ ਤੇਰੇ ਜ਼ਿੰਮੇ ਲਾ ਚੁੱਕੇ ਹਾਂ ਜਾਂ ਤਾਂ ਇਹ ਬਚਨ ਮੰਨ ਜਾਂ ਨਰਕਾਂ ਨੂੰ ਜਾਣਾ ਪਊ। ਜਿਵੇਂ ਚਾਹੇਂ ਕਰ ਲੈ।' ਨਾਲ ਟੂਕ ਮਾਤਰ ਇਕ ਮਹਾਤਮਾ ਦੀ ਸਾਖੀ ਵੀ ਸੁਣਾਈ ਜੋ ਇਸ ਪ੍ਰਕਾਰ ਹੈ :

ਇਕ ਮਹਾਨ ਤਪੱਸਵੀ ਮਹਾਤਮਾ ਨੇ ਚੜ੍ਹਾਈ ਕਰਨ ਲੱਗਿਆਂ, ਆਪਣੇ ਨਿਕਟਵਰਤੀ ਸੇਵਾਦਾਰ ਨੂੰ ਕਿਹਾ, 'ਅਸੀਂ ਚੜ੍ਹਾਈ ਕਰਨ ਲੱਗੇ ਹਾਂ, ਸਾਡੇ ਪਾਸ ਇਹ ਰਸਾਇਣ ਹੈ। ਬਹੁਤ ਕੀਮਤੀ ਚੀਜ਼ ਹੈ, ਤੂੰ ਲੈ ਲੈ।' ਉਸ ਨੇ ਅੱਗੋਂ ਬਿਰੱਕਤੀ ਦੀ ਛੜ ਮਾਰੀ ਤੇ ਕਹਿਣ ਲੱਗਾ, 'ਜੀ ਇਹ ਮੇਰੇ ਕਿਸ ਕੰਮ ਹੈ ? ਮੈਂ ਤਾਂ ਤਿਆਗੀ ਹਾਂ।' ਤਾਂ ਮਹਾਤਮਾ ਕਹਿਣ ਲੱਗੇ, 'ਸਾਡਾ ਖ਼ਿਆਲ ਸੀ ਤੂੰ ਇਸ ਨੂੰ ਵਰਤ ਕੇ ਬਹੁਤ ਸਿਮਰਨ ਭਜਨ ਕਰੇਂਗਾ। ਹੋਰ ਕਿਸੇ ਨੂੰ ਦਿੱਤੀ ਤਾਂ ਵਿਕਾਰ ਭੋਗਣ ਵਿਚ ਖੱਚਤ ਹੋ ਜਾਵੇਗਾ, ਪਰ ਚੰਗਾ ਤੇਰੀ ਮਰਜ਼ੀ, ਤੈਨੂੰ ਦੱਸੀਏ, ਤੂੰ ਭੰਗਣ ਕੱਢੇਂਗਾ, ਰੂੜੀਆਂ ਤੋਂ ਸੁੱਕਾ ਗੋਹਾ ਚੁਗ ਕੇ ਗੁਜ਼ਾਰਾ ਕਰਿਆ ਕਰੇਂਗਾ।'' 'ਖ਼ਾਲਸਾ' ਜੀ ਨੇ ਕਿਹਾ ਕਿ ਅਸੀਂ ਉਸ ਨੂੰ ਇਹ ਸਾਰੀਆਂ ਕੁਰੀਤੀਆਂ ਕਰਦਿਆਂ ਅੱਖੀਂ ਦੇਖਿਆ। ਇਹ ਸੁਣ ਕੇ ਸੰਤ ਕਰਤਾਰ ਸਿੰਘ ਜੀ ਬਹੁਤ ਭੈ-ਭੀਤ ਹੋਏ, ਬਹੁਤ ਨਿਮਰਤਾ ਨਾਲ ਗਲ ਵਿਚ ਪੱਲਾ ਪਾ ਕੇ ਮੁੜ ਬੇਨਤੀ ਕੀਤੀ—ਕ੍ਰਿਪਾ ਕਰਕੇ ਇਹ ਟਕਸਾਲ ਦੀ ਸੇਵਾ ਹੀ ਬਖ਼ਸ਼ੋ, ਨਰਕਾਂ ਵਿਚ ਨਾ ਘੱਲੋ ਜੀ। 'ਖ਼ਾਲਸਾ' ਜੀ ਨੇ ਕਿਹਾ ਕਿ ਅੱਗੇ ਵਾਸਤੇ ਜਦੋਂ ਕਦੇ ਅਸੀਂ ਇਹ ਬਚਨ ਕਰੀਏ ਤਾਂ ਨਾਂਹ ਨਾ ਕਰੀਂ। ਸੰਤ ਕਰਤਾਰ ਸਿੰਘ ਜੀ ਨੇ ਸੀਸ ਨਿਵਾ ਕੇ ਸਤਿ ਬਚਨ ਕਿਹਾ ਤੇ ਖਿਮਾ ਮੰਗੀ।

ਅੱਸੂ ਦੇ ਮਹੀਨੇ ਜਦ ਸੁਲਤਾਨਪੁਰ ਸਾਹਿਬ ਵਿਚ ਸੇਵਾ ਦੇ ਪੁੰਜ ਸ੍ਰੀ ਮਾਨ ਸੰਤ ਕਰਤਾਰ ਸਿੰਘ ਜੀ ਠੱਟੇ ਟਿੱਬੇ ਵਾਲਿਆਂ ਦੇ ਉੱਦਮ ਨਾਲ ਕਥਾ ਕੀਰਤਨ ਦਾ ਪ੍ਰਵਾਹ ਚੱਲ ਰਿਹਾ ਸੀ ਤਾਂ ਇਕ ਦਿਨ ਗੁਰਦੁਆਰਾ ਹੱਟ ਸਾਹਿਬ ਵਿਖੇ ਸਵੇਰ ਦੀ ਕਥਾ ਤੋਂ ਮਗਰੋਂ ਜਦੋਂ ਸੰਤ ਕਰਤਾਰ ਸਿੰਘ ਜੀ 'ਖ਼ਾਲਸਾ' ਹਰ ਰੋਜ਼ ਦੇ ਨਿਤਨੇਮ ਦੀ ਤਰ੍ਹਾਂ ਪੰਝੀ ਪੱਤਰੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਪਾਠ ਸੁਣਾ ਰਹੇ ਸਨ ਤਾਂ ਆਪ 'ਖ਼ਾਲਸਾ' ਜੀ ਨੇ ਕ੍ਰਿਪਾ-ਰਸ ਵਿਚ ਢਲ ਕੇ ਇਹ ਬਚਨ ਕਹੇ—ਭਾਈ ਕਰਤਾਰ ਸਿੰਘਾ ! ਸਤਿਗੁਰਾਂ ਨੇ ਇਥੇ ਬੇਅੰਤ ਗ਼ਰੀਬਾਂ ਦੀਆਂ ਝੋਲੀਆਂ ਭਰੀਆਂ ਸਨ, ਦੱਸ ਤੇਰੀ ਝੋਲੀ ਵੀ ਸਤਿਗੁਰਾਂ ਤੋਂ ਭਰਵਾ ਕੇ ਜਥੇ ਦੀ ਸੇਵਾ ਬਖ਼ਸ਼ ਦੇਈਏ ? ਤਾਂ ਸੰਤ ਕਰਤਾਰ ਸਿੰਘ 'ਖ਼ਾਲਸਾ' ਨੂੰ ਭਿੰਡਰਾਂ ਵਾਲੇ ਉਹ ਬਚਨ ਝੱਟ ਚੇਤੇ ਆਏ ਕਿ ਕਦੇ ਨਾਂਹ ਨਹੀਂ ਕਰਨੀ। ਤਾਂ ਬੇਨਤੀ ਕੀਤੀ—'ਜੀ ! ਜਿਵੇਂ ਆਪ ਜੀ ਦੀ ਮਰਜ਼ੀ ਹੋਵੇ, ਆਪ ਕ੍ਰਿਪਾ ਕਰੋ। ਕੁਝ ਸਮਾਂ ਆਪ ਜੀ (ਖ਼ਾਲਸਾ ਜੀ) ਨੇ ਚੁੱਪ ਕਰਨ ਤੋਂ ਮਗਰੋਂ ਫਿਰ ਇਹ ਬਚਨ ਕਹੇ (ਜੋ ਸੰਤ ਕਰਤਾਰ ਸਿੰਘ ਜੀ 'ਖ਼ਾਲਸਾ' ਨੇ ਉਸ ਸਮੇਂ ਪਾਠ

ਸੁਣਾਉਣ ਤੋਂ ਮਗਰੋਂ ਕਾਗ਼ਜ਼ ਉੱਤੇ ਲਿਖ ਲਏ ਸਨ):

"ਸਾਰੇ ਜਥੇ (ਸੰਗਤ) ਨੂੰ ਗੁਰੂ ਸਰੂਪ ਸਮਝਣਾ, ਜੇ ਕੋਈ ਸਿੰਘ ਮਰਯਾਦਾ ਵਿਚ ਨਾ ਚੱਲੇ ਤਾਂ ਉਸਨੂੰ ਜਥੇ ਵਿੱਚੋਂ ਵਿਦਾ ਕਰ ਦੇਣਾ। ਆਪਣੇ ਆਪ ਨੂੰ ਸੰਗਤ ਨਾਲੋਂ ਮਨ ਬਾਣੀ ਸਰੀਰ ਕਰਕੇ ਨੀਵੇਂ ਸਮਝਣਾ। ਕਦੇ ਮਾਣ ਨਹੀਂ ਕਰਨਾ, ਕਲਜੁਗ ਦਾ ਭਿਆਨਕ ਸਮਾਂ ਹੈ। ਵਿਦਿਆਰਥੀਆਂ ਦਾ ਬਹੁਤ ਅਧਿਕਾਰ ਨਹੀਂ ਵੇਖਣਾ, ਜੋ ਵੀ ਪਾਸ ਆਵੇ, ਬ੍ਰਹਮ ਵਿਦਿਆ ਪੜ੍ਹਾਈ ਜਾਣੀ। ਅੰਮ੍ਰਿਤ ਸੰਚਾਰ ਦੀ ਰਹਿਤ ਮਰਯਾਦਾ ਵਿਚ ਫ਼ਰਕ ਨਹੀਂ ਪਾਉਣਾ। ਹਰ ਸਮੇਂ ਮਨ ਨੂੰ ਦੰਭ, ਪਖੰਡ, ਵਿਕਾਰਾਂ ਤੇ ਕੁਰਹਿਤਾਂ ਤੋਂ ਬਚਾ ਕੇ ਰੱਖਣਾ। ਘੱਟ ਤੋਂ ਘੱਟ ਦੋ ਸਿੰਘ ਹਰ ਸਮੇਂ ਦਿਨੇ ਰਾਤ ਜ਼ਰੂਰ ਕੋਲ ਰੱਖਣੇ। ਬਹੁਤੇ ਹੋਣ ਤਾਂ ਬਹੁਤ ਚੰਗਾ। ਸਤਿਗੁਰਾਂ ਨੂੰ ਸਦਾ ਅੰਗ-ਸੰਗ ਜਾਣਨਾ, ਸਭ ਕਾਰਜ ਸਤਿਗੁਰੂ ਜੀ ਆਪ ਕਰਦੇ ਹਨ, ਇਉਂ ਜਾਣ ਕੇ ਬੇਫ਼ਿਕਰ ਰਹਿਣਾ। ਫ਼ਿਕਰ ਕਰਨ ਤੋਂ ਬਹੁਤਾ ਫ਼ਿਕਰ ਪਵੇਗਾ। ਜੇ ਗੁਰੂ ਕੇ ਆਸਰੇ ਬੇ-ਪ੍ਰਵਾਹ ਰਹੇਂਗਾ ਤਾਂ ਸਤਿਗੁਰੂ ਬੇ-ਪ੍ਰਵਾਹੀ ਬਖ਼ਸ਼ਣਗੇ। ਮਾਇਆ ਕਿਸੇ ਕੋਲੋਂ ਮੰਗਣੀ ਨਹੀਂ, ਪਰ ਜੋ ਸੁਤੇ, ਸਿੱਧ ਆ ਜਾਵੇ ਉਹ ਸੰਗਤ ਵਿਚ ਸਫਲੀ ਕਰੀ ਜਾਣੀ, ਜਮ੍ਹਾਂ ਨਹੀਂ ਕਰਨੀ, ਪਰਿਵਾਰ ਦਾ ਮੋਹ ਨਹੀਂ ਕਰਨਾ।" ਇਹ ਬਚਨ ਹੋਰ ਸਿੰਘਾਂ ਨੇ ਵੀ ਸੁਣੇ ਜੋ ਉਸ ਸਮੇਂ ਪਾਠ ਸੁਣ ਰਹੇ ਸਨ। ਫਿਰ ਆਪ ਪਾਠ ਸੁਣਨ ਲੱਗ ਪਏ। ਫਿਰ ਕਿਹਾ—ਕਿਸੇ ਪਵਿੱਤਰ ਦਿਹਾੜੇ ਸੰਗਤ ਵਿਚ ਇਹ ਬਚਨ ਕਰਾਂਗੇ।

ਕੁਝ ਦਿਨਾਂ ਮਗਰੋਂ ਜਥਾ ਕਲਕੱਤੇ ਗਿਆ। ਸਿੰਘਾਂ ਦੀ ਗਿਣਤੀ 150 ਦੇ ਕਰੀਬ ਸੀ। ਉਥੇ ਤਕਰੀਬਨ ਤਿੰਨ ਮਹੀਨੇ ਗੁਰਦੁਆਰਾ ਜਗਤ ਸੁਧਾਰ ਰਹੇ। 136 ਸ੍ਰੀ ਅਖੰਡ ਪਾਠ ਕੀਤੇ। ਸਰਬੱਤ ਸੰਗਤ ਨੇ ਬਹੁਤ ਸੇਵਾ ਕੀਤੀ। ਸ. ਹਰਬੰਸ ਸਿੰਘ ਉਨ੍ਹਾਂ ਦੀ ਸੁਪੱਤਨੀ ਬੀਬੀ ਨਿਰਮਲ ਕੌਰ, ਸ. ਸੰਪੂਰਨ ਸਿੰਘ, ਲਾਭ ਸਿੰਘ ਖਟੜਾ, ਸ. ਦਿਲਜਾਨ ਸਿੰਘ, ਸ. ਗੁਰਨਾਮ ਸਿੰਘ ਲਾਪਰਾ, ਸ. ਮੇਹਰ ਸਿੰਘ ਗਰੀਬ, ਸ. ਸੁਜਾਨ ਸਿੰਘ, ਭਾਈ ਸਾਹਿਬ ਭਾਈ ਕਰਮ ਸਿੰਘ ਜੀ ਸਾਬਕਾ ਗੜ੍ਹਵਈ, ਭਾਈ ਕਰਮ ਸਿੰਘ, ਭਾਈ ਹਰਨੇਕ ਸਿੰਘ, ਭਾਈ ਹਰਜੀਤ ਸਿੰਘ, ਭਾਈ ਇਕਬਾਲ ਸਿੰਘ ਆਦਿ ਬਹੁਤ ਪ੍ਰੇਮੀ ਜਨਾਂ ਨੇ ਸੇਵਾ ਕੀਤੀ। ਪਰ ਕੁਝ ਸਿੰਘ ਜਿਨ੍ਹਾਂ ਨੇ ਹੱਟ ਸਾਹਿਬ ਸੰਤ ਕਰਤਾਰ ਸਿੰਘ ਜੀ 'ਖ਼ਾਲਸਾ' ਨੂੰ ਬਖ਼ਸ਼ਿਸ਼ ਕਰਨ ਦੇ ਬਚਨ ਸੁਣੇ, ਉਹ ਹੁਣ ਉਨ੍ਹਾਂ ਨਾਲ ਈਰਖਾ ਕਰਨ ਲੱਗ ਪਏ ਕਿ ਇਹ ਦਾਤ ਕਿਉਂ ਮਿਲਣ ਲੱਗੀ ਹੈ? ਉਨ੍ਹਾਂ ਵਿਚੋਂ ਚੌਦਾਂ ਕੁ ਜਿਹੜੇ ਬੀਰ-ਰਸੀ ਸੁਭਾਅ ਵਾਲੇ ਸਨ, ਰੋਸ ਦੇ ਤੌਰ 'ਤੇ ਜਥੇ ਵਿਚੋਂ ਨਿਕਲ ਗਏ, ਪਰ ਮਹਾਂਪੁਰਖਾਂ ਨੇ ਕੋਈ ਪ੍ਰਵਾਹ ਨਾ ਕੀਤੀ।

# ਤਖ਼ਤ ਪਟਨੇ ਸਾਹਿਬ ਵਿਖੇ ਬਖ਼ਸ਼ਿਸ਼ ਕਰਨੀ

ਕਲਕੱਤੇ ਤੋਂ ਮਗਰੋਂ ਸ੍ਰੀ ਪਟਨਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਤਿੰਨ ਸੌ ਸਾਲਾ ਅਵਤਾਰ ਗੁਰਪੁਰਬ ਮਨਾਉਣ ਲਈ ਸ੍ਰੀ ਮਾਨ ਸੰਤ ਕਰਤਾਰ ਸਿੰਘ ਜੀ ਠੱਟੇ ਟਿੱਬੇ ਵਾਲਿਆਂ ਦੇ ਉੱਦਮ ਨਾਲ ਪਹੁੰਚੇ, ਬੜੀ ਚੜ੍ਹਦੀ ਕਲਾ ਵਿਚ ਗੁਰਪੁਰਬ ਮਨਾਇਆ। ਫਿਰ ਸ਼ੁਕਰਾਨੇ ਵਜੋਂ ਸਭ ਸੰਗਤਾਂ ਨੇ ਸ੍ਰੀ ਅਖੰਡ ਪਾਠ ਸਾਹਿਬ ਕਰਕੇ ਸਭ ਸੇਵਾਦਾਰਾਂ ਨੂੰ ਸਿਰੋਪਾਓ ਦਿੱਤੇ। ਪਹਿਲਾ ਸਿਰੋਪਾਓ ਤਖ਼ਤ ਸਾਹਿਬ ਦੇ ਹੈੱਡ ਗ੍ਰੰਥੀ ਭਾਈ ਸਾਹਿਬ ਭਾਈ ਮਾਨ ਸਿੰਘ ਜੀ ਨੂੰ ਤੇ ਦੂਸਰਾ ਸੱਚਖੰਡ ਵਾਸੀ 'ਖ਼ਾਲਸਾ ਜੀ' ਨੂੰ ਮਿਲਿਆ। ਉਹੋ ਹੀ ਸਿਰੋਪਾਓ ਉਨ੍ਹਾਂ ਨੇ ਤਖ਼ਤ ਸਾਹਿਬ ਤੋਂ ਸੰਤ ਕਰਤਾਰ ਸਿੰਘ ਜੀ 'ਖ਼ਾਲਸਾ' ਨੂੰ ਬਖ਼ਸ਼ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਚਰਨੀਂ ਲਾ ਕੇ ਅੱਗੇ ਤੋਂ ਟਕਸਾਲ ਦੀ ਸਾਰੀ ਸੇਵਾ ਸੌਂਪ ਦਿੱਤੀ।

ਜਦੋਂ 'ਖ਼ਾਲਸਾ' ਜੀ (ਸੰਤ ਗੁਰਬਚਨ ਸਿੰਘ ਜੀ 'ਖ਼ਾਲਸਾ') ਸੰਤ ਕਰਤਾਰ ਸਿੰਘ ਜੀ 'ਖ਼ਾਲਸਾ' ਨੂੰ ਬਖ਼ਸ਼ਿਸ ਕਰਨ ਲੱਗੇ ਤਾਂ ਸੰਤ ਕਰਤਾਰ ਸਿੰਘ ਜੀ ਨੂੰ ਕਿਹਾ, 'ਇਹ ਸਿਰੋਪਾਓ ਚੁੱਕ ਕੇ ਗਲ ਵਿਚ ਪਾ ਲਓ।' ਤਾਂ ਸੰਤ ਕਰਤਾਰ ਸਿੰਘ ਜੀ ਨੇ ਕਿਹਾ, 'ਜੀ! ਆਪ ਹੀ ਆਪਣੇ ਪਵਿੱਤਰ ਹੱਥਾਂ ਨਾਲ ਦਾਸ ਦੇ ਸਿਰ 'ਤੇ ਰੱਖੋ ਜੀ।' ਆਪ ਜਦੋਂ ਸਿਰੋਪਾਓ ਪਹਿਰਾਉਣ ਲੱਗੇ ਤਾਂ ਸੰਤ ਕਰਤਾਰ ਸਿੰਘ ਜੀ 'ਖ਼ਾਲਸਾ' ਨੇ ਬੇਨਤੀ ਕੀਤੀ, 'ਜੀ! ਇਹ ਸਿਰੋਪਾਓ ਬਖ਼ਸ਼ਣ ਲੱਗੇ ਹੋ, ਕਿਰਪਾ ਕਰਕੇ ਸੇਵਾ ਕਰਨ ਦਾ ਬਲ ਵੀ ਨਾਲ ਹੀ ਬਖ਼ਸ਼ੋ, ਸੇਵਾ ਬੜੀ ਵੱਡੀ ਹੈ, ਮੈਂ ਅਲਪੱਗ ਹਾਂ।' ਤਾਂ 'ਖ਼ਾਲਸਾ' ਜੀ ਨੇ ਸਿਰੋਪਾਓ ਸੰਤ ਕਰਤਾਰ ਸਿੰਘ ਜੀ 'ਖ਼ਾਲਸਾ' ਦੇ ਸਿਰ 'ਤੇ ਰੱਖ ਕੇ ਕਿਹਾ, 'ਜਿਹੜਾ ਕੰਮ ਸਾਥੋਂ ਨਾ ਹੋ ਸਕੇ ਉਹ ਅਸੀਂ ਸਤਿਗੁਰਾਂ ਦੇ ਜ਼ਿੰਮੇ ਪਾ ਦਿੰਦੇ ਹਾਂ, ਇਸ ਵਾਸਤੇ ਇਹ ਵੀ ਕਾਰਜ ਸਤਿਗੁਰਾਂ ਦਾ ਆਪਣਾ ਹੈ। ਤੁਹਾਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲੜ ਲਾਉਂਦੇ ਹਾਂ। ਉਹ ਆਪਣੀ ਲਾਜ ਆਪ ਰੱਖਣਗੇ— ਸਦਾ ਚੜ੍ਹਦੀ ਕਲਾ ਰਹੇਗੀ।' ਇਉਂ ਕਹਿ ਕੇ ਬਹੁਤ ਇਕਾਗਰਤਾ ਤੇ ਪ੍ਰੇਮ ਵਿਚ ਆ ਕੇ ਸੰਤ ਕਰਤਾਰ ਸਿੰਘ ਜੀ 'ਖ਼ਾਲਸਾ' ਨੂੰ ਟਕਸਾਲ ਦੀ ਸੇਵਾ ਸੌਂਪਣ ਦੀ 'ਖ਼ਾਲਸਾ' ਜੀ ਨੇ ਲੰਮੀ ਅਰਦਾਸ ਕੀਤੀ। ਇਹੋ ਜਿਹੀ ਅਰਦਾਸ ਅੱਗੇ ਕਦੇ ਵੀ ਨਹੀਂ

ਸੀ ਕੀਤੀ। ਪਹਿਲਾਂ ਸੰਤ ਕਰਤਾਰ ਸਿੰਘ ਜੀ 'ਖ਼ਾਲਸਾ' ਉਨ੍ਹਾਂ ਦੀ ਬਾਂਹ ਪਕੜ ਕੇ ਸਤਿਗੁਰੂ ਜੀ ਦੀਆਂ ਪ੍ਰਕਰਮਾ ਕਰਵਾਉਂਦੇ ਹੁੰਦੇ ਸੀ ਪਰ ਅੱਜ 'ਖ਼ਾਲਸਾ' ਜੀ ਨੇ ਸੰਤ ਕਰਤਾਰ ਸਿੰਘ ਜੀ 'ਖ਼ਾਲਸਾ' ਦੀ ਬਾਂਹ ਪਕੜ ਕੇ ਤਖ਼ਤ ਸਾਹਿਬ ਅੰਦਰ ਦੀਆਂ ਪੰਜ ਪ੍ਰਕਰਮਾ ਤੇ ਬਾਹਰਲੀਆਂ ਅੱਠ, ਸਾਰੀਆਂ ਤੇਰ੍ਹਾਂ ਪ੍ਰਦੱਖਣਾ ਕਰਕੇ ਆਪ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਨੂੰ ਮੱਥਾ ਟੇਕਿਆ ਤੇ ਸੰਤ ਕਰਤਾਰ ਸਿੰਘ ਜੀ 'ਖ਼ਾਲਸਾ' ਨੂੰ ਵੀ ਟਿਕਾਇਆ। ਉਪਰੰਤ 'ਖ਼ਾਲਸਾ' ਜੀ ਨੇ ਹੁਕਮਨਾਮਾ ਲਿਆ, ਇਹ ਸ੍ਰੀ ਮੁਖਵਾਕ ਆਇਆ :

**ਸੋਰਠਿ ਮਹਲਾ ੫ ॥**

**ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ ॥**
**ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ਸਰਬ ਕੁਸਲ ਤਬ ਥੀਆ ॥੧॥**
**ਸੰਤਨ ਬਿਨੁ ਅਵਰੁ ਨ ਦਾਤਾ ਬੀਆ ॥**
**ਜੋ ਜੋ ਸਰਣਿ ਪਰੈ ਸਾਧੂ ਕੀ ਸੋ ਪਾਰਗਰਾਮੀ ਕੀਆ ॥ ਰਹਾਉ ॥**
**ਕੋਟਿ ਪਰਾਧ ਮਿਟਹਿ ਜਨ ਸੇਵਾ ਹਰਿ ਕੀਰਤਨੁ ਰਸਿ ਗਾਈਐ ॥**
**ਈਹਾ ਸੁਖੁ ਆਗੈ ਮੁਖ ਊਜਲ ਜਨ ਕਾ ਸੰਗੁ ਵਡਭਾਗੀ ਪਾਈਐ ॥੨॥**
**ਰਸਨਾ ਏਕ ਅਨੇਕ ਗੁਣ ਪੂਰਨ ਜਨ ਕੀ ਕੇਤਕ ਉਪਮਾ ਕਹੀਐ ॥**
**ਅਗਮ ਅਗੋਚਰ ਸਦ ਅਬਿਨਾਸੀ ਸਰਣਿ ਸੰਤਨ ਕੀ ਲਹੀਐ ॥੩॥**
**ਨਿਰਗੁਨ ਨੀਚ ਅਨਾਥ ਅਪਰਾਧੀ ਓਟ ਸੰਤਨ ਕੀ ਆਹੀ ॥**
**ਬੂਡਤ ਮੋਹ ਗ੍ਰਿਹ ਅੰਧ ਕੂਪ ਮਹਿ ਨਾਨਕ ਲੇਹੁ ਨਿਬਾਹੀ ॥੪॥੭॥**

*(ਅੰਗ ੬੧੦)*

ਫਿਰ ਸੰਤ ਕਰਤਾਰ ਸਿੰਘ ਜੀ ਠੱਟੇ ਟਿੱਬੇ ਵਾਲਿਆਂ ਵਲੋਂ ਉਪਰ ਰੱਖੇ ਸੰਪਟ ਅਖੰਡ ਪਾਠ ਤੇ ਹੋਰ ਅਖੰਡ ਪਾਠਾਂ ਪਾਸ ਮੱਥਾ ਟੇਕਣ ਗਏ। ਉਸ ਸਮੇਂ ਪੰਗਤੀ ਸੀ :

**ਭਾਗਠੜੇ ਹਰਿ ਸੰਤ ਤੁਮ੍ਾਰੇ ਜਿਨ੍ ਘਰਿ ਧਨੁ ਹਰਿ ਨਾਮਾ ॥** *(ਅੰਗ ੭੪੮)*

ਫਿਰ ਆਪਣੇ ਆਸਣ 'ਤੇ ਜੋ ਕਿ ਲੰਗਰ ਸਾਹਿਬ ਦੇ ਉਪਰਲੇ ਕਮਰਿਆਂ ਵਿਚੋਂ ਇਕ ਸੀ, ਉਥੇ ਪੁੱਜੇ। ਲੰਗਰ ਦੀ ਪੰਗਤ ਲਗ ਰਹੀ ਸੀ ਤਾਂ 'ਖ਼ਾਲਸਾ' ਜੀ ਨੇ ਉੱਚਾ ਜੈਕਾਰਾ ਗਜਾ ਕੇ ਸਿੰਘ ਭੇਜ ਕੇ ਸਭ ਸੰਗਤਾਂ ਨੂੰ ਸੁਣਾ ਦਿੱਤਾ ਕਿ ਅੱਗੇ ਵਾਸਤੇ ਸੇਵਾ ਵਾਹਿਗੁਰੂ ਜੀ ਦੀ ਪ੍ਰੇਰਣਾ ਨਾਲ 'ਕਰਤਾਰ ਸਿੰਘ' ਨੂੰ ਸੌਂਪ ਦਿੱਤੀ ਹੈ। ਇਹ ਸੁਣ ਕੇ ਸਭ ਅਸਚਰਜ ਹੋਏ। ਲੰਗਰ ਛਕ ਕੇ ਸਭ 'ਖ਼ਾਲਸਾ' ਜੀ ਦੇ ਪਾਸ ਆਏ। ਆਪ ਉਨ੍ਹਾਂ ਪਾਸੋਂ ਪੁੱਛ ਕੇ ਨਿਸਚਾ ਕਰਕੇ ਫਿਰ

ਸਾਰੇ ਹੀ ਵਾਰੀ ਵਾਰੀ ਸਿਰੋਪਾਓ ਸਿਹਰੇ ਲਿਆਉਣ ਲੱਗੇ। ਸ੍ਰੀ ਮਾਨ ਸਤਿਕਾਰਯੋਗ ਸੱਚਖੰਡ ਵਾਸੀ ਬਾਬਾ ਸੋਹਣ ਸਿੰਘ ਜੀ ਬਿਧੀ ਚੰਦੀਏ ਤਖ਼ਤ ਸਾਹਿਬ ਯਾਤਰਾ ਕਰਦੇ ਮੱਥਾ ਟੇਕਣ ਆਏ, ਜਿਨ੍ਹਾਂ ਦਾ ਉਤਾਰਾ ਬਾਹਰ ਗੁਰੂ ਕੇ ਬਾਗ਼ ਵਿਚ ਸੀ, ਸਮੇਤ ਦਲ ਦੇ ਗੁਰਪੁਰਬ ਮਨਾਉਣ ਆਏ ਹੋਏ ਸਨ। ਉਨ੍ਹਾਂ ਨੂੰ ਪਤਾ ਲੱਗਾ ਤਾਂ ਝੱਟ ਦਸਤਾਰ ਸਿਰੋਪਾਓ ਲੈ ਕੇ ਆ ਫ਼ਤਹਿ ਗਜਾਈ। ('ਖ਼ਾਲਸਾ' ਜੀ ਦੇ ਨਾਲ ਇਨ੍ਹਾਂ ਦਾ ਬਹੁਤ ਹੀ ਦਿਲੀ ਮਿਲਾਪ ਸੀ) ਤਾਂ 'ਖ਼ਾਲਸਾ' ਜੀ ਨੇ ਕਿਹਾ, 'ਬਾਬਾ ਜੀ! ਤੁਸੀਂ ਇਸ (ਕਰਤਾਰ ਸਿੰਘ) ਦੇ ਸਿਰ 'ਤੇ ਇਹ ਦਸਤਾਰਾ ਸਜਾਓ, ਛੇਵੇਂ ਪਾਤਿਸ਼ਾਹ ਜੀ ਦੀ ਆਪ ਜੀ ਉਪਰ ਬ੍ਰਹਮ ਗਿਆਨੀ ਮਹਾਨ ਯੋਧੇ ਭਾਈ ਬਿਧੀ ਚੰਦ ਜੀ, ਦੁਆਰਾ ਬੜੀ ਭਾਰੀ ਬਖ਼ਸ਼ਿਸ਼ ਹੈ।' ਤਾਂ ਉਨ੍ਹਾਂ ਨੇ ਚਿੱਟੀ ਦਸਤਾਰ ਆਪਣੇ ਹੱਥੀਂ ਸੀਸ 'ਤੇ ਸਜਾਈ। ਉਪਰੰਤ ਸ੍ਰੀ ਮਾਨ ਭਗਤ ਉਜਾਗਰ ਸਿੰਘ ਜੀ ਨੇ 10 ਰੁਪਏ ਤੇ ਸਿਰੋਪਾਓ ਦਿੱਤਾ। 'ਖ਼ਾਲਸਾ' ਜੀ ਨੇ ਕਿਹਾ, 'ਭਗਤ ਜੀ! ਤੁਸੀਂ ਇਸ (ਕਰਤਾਰ ਸਿੰਘ) ਨੂੰ ਸਾਡੇ ਕੋਲ ਲੈ ਕੇ ਆਏ ਸੀ, ਅਸੀਂ ਇਸ ਨੂੰ ਅੱਗੇ ਸੇਵਾ ਦੇ ਦਿੱਤੀ ਹੈ।' ਤਾਂ ਭਗਤ ਜੀ ਨੇ ਧੰਨਵਾਦ ਕੀਤਾ। ਉਪਰੰਤ ਜਥੇ ਦੇ ਸਾਰੇ ਸਿੰਘ ਵੀ ਵਾਰੀ-ਵਾਰੀ ਸਿਹਰੇ ਲੈ ਕੇ ਆਏ ਜਿਵੇਂ ਕਿ ਭਾਈ ਠਾਕੁਰ ਸਿੰਘ ਜੀ ਗੜਵਈ, ਬਾਬਾ ਲਾਹੌਰਾ ਸਿੰਘ ਜੀ, ਜਿਨ੍ਹਾਂ ਨੇ ਜਥੇ ਵਿਚ ਰਹਿ ਕੇ ਹਜ਼ਾਰਾਂ ਸਿੰਘ ਪੜ੍ਹਾ ਕੇ ਸ਼ੁੱਧ ਪਾਠੀ ਬਣਾਏ ਹਨ। ਤੜਕੇ ਹਰ ਰੋਜ਼ ਦੋ ਵਜੇ ਉੱਠਣ ਦੇ ਨਿਯਮੀ ਸਨ। ਸਾਰੀ ਪੰਜ ਗ੍ਰੰਥੀ ਜ਼ਬਾਨੀ ਕੰਠ ਸੀ। ਹਰ ਰੋਜ਼ ਸਾਰਾ ਪਾਠ ਕਰਦੇ ਸਨ।

ਫਿਰ ਸ੍ਰੀਮਾਨ ਸਤਿਕਾਰਯੋਗ ਗਿਆਨੀ ਮੋਹਨ ਸਿੰਘ ਜੀ ਨੇ ਆ ਕੇ 'ਖ਼ਾਲਸਾ' ਜੀ ਨੂੰ ਪੁੱਛਿਆ, 'ਤੁਸੀਂ ਕਰਤਾਰ ਸਿੰਘ 'ਤੇ ਬਖ਼ਸ਼ਿਸ਼ ਕਰ ਦਿੱਤੀ ਹੈ?' ਤਾਂ ਉਨ੍ਹਾਂ ਦੱਸਿਆ, 'ਹਾਂ ਅੱਗੋਂ ਵਾਸਤੇ ਸਾਥੋਂ ਮਗਰੋਂ ਇਹ ਸੇਵਾ ਨਿਭਾਉਣਗੇ।' ਤਾਂ ਗਿਆਨੀ ਜੀ ਨੇ ਸੰਤ ਕਰਤਾਰ ਸਿੰਘ ਜੀ 'ਖ਼ਾਲਸਾ' ਨੂੰ ਕਿਹਾ, 'ਵਧਾਈ ਹੋਵੇ, ਚੰਗਾ ਹੋ ਗਿਆ ਘਰ ਦੀ ਘਰ ਵਿਚ ਹੀ ਰਹਿ ਗਈ।' ਭਾਈ ਗੁਰਮੁਖ ਸਿੰਘ ਜੀ 'ਉੜੀਸਾ' ਨੇ 'ਖ਼ਾਲਸਾ' ਜੀ ਤੋਂ ਦੋ ਰੁਪਏ ਲੈ ਕੇ ਦੋ ਸਿਹਰੇ ਇਕ 'ਖ਼ਾਲਸਾ' ਜੀ ਤੇ ਇਕ ਸੰਤ ਕਰਤਾਰ ਸਿੰਘ ਜੀ 'ਖ਼ਾਲਸਾ' ਨੂੰ ਪਾਇਆ। ਕੇਵਲ ਰੁੱਸ ਕੇ ਭੱਜੇ 14 ਸਿੰਘਾਂ ਤੋਂ ਬਿਨਾਂ ਬਾਕੀ ਸਭ ਜਥੇ ਦੇ ਸਿੰਘ, ਰਾਗੀ ਜਥੇ ਸਮੇਤ ਸਭ ਨੇ ਸੰਤ ਕਰਤਾਰ ਸਿੰਘ 'ਖ਼ਾਲਸਾ' ਨੂੰ ਨਿਵਾਜਿਆ। ਹੋਰ ਮਹਾਤਮਾ ਜੋ ਗੁਰਪੁਰਬ ਮਨਾਉਣ ਲਈ ਪਟਨੇ ਸਾਹਿਬ ਪਹੁੰਚੇ ਹੋਏ ਸਨ, ਪਤਾ ਲੱਗਣ 'ਤੇ ਸਾਰੇ ਆਏ ਤੇ ਸਿਰੋਪਾਓ ਬਖ਼ਸ਼ੇ। ਉਪਰੰਤ ਸਾਰੇ ਜਥੇ ਨੂੰ 'ਖ਼ਾਲਸਾ' ਜੀ ਨੇ ਕਿਹਾ, 'ਹੁਣ ਤੁਸੀਂ ਸਾਰੇ ਤਖ਼ਤ ਸਾਹਿਬ ਜਾ

ਕੇ ਦੇਗ ਕਰਾ ਕੇ ਅਰਦਾਸ ਕਰੋ, ਇਸ ਦੀ ਚੜ੍ਹਦੀ ਕਲਾ ਰਹੇ।' ਉਨ੍ਹਾਂ ਨੇ ਸਿੰਘਾਂ ਨੂੰ ਮਾਇਆ ਆਪਣੇ ਕੋਲੋਂ ਦਿੱਤੀ। ਸਾਰਾ ਜਥਾ ਸੰਤ ਕਰਤਾਰ ਸਿੰਘ ਜੀ 'ਖ਼ਾਲਸਾ' ਨੂੰ ਨਾਲ ਲੈ ਕੇ ਤਖ਼ਤ ਸਾਹਿਬ ਪਹੁੰਚਿਆ। ਰਾਗੀ ਬਚਿੱਤਰ ਸਿੰਘ ਜੀ ਨੇ ਅਰਦਾਸ ਕੀਤੀ। ਭਾਈ ਬੂੜ ਸਿੰਘ ਜੀ ਨੇ ਹੁਕਮਨਾਮਾ ਲਿਆ :

**ਹਾ ਹਾ ਪ੍ਰਭ ਰਾਖਿ ਲੇਹੁ ॥**

**ਹਮ ਤੇ ਕਿਛੂ ਨ ਹੋਇ ਮੇਰੇ ਸ੍ਵਾਮੀ ਕਰਿ ਕਿਰਪਾ ਅਪੁਨਾ ਨਾਮੁ ਦੇਹੁ ॥੧॥**

*(ਅੰਗ ੬੭੫)*

ਫਿਰ ਸਾਰੇ ਜਥੇ ਨੇ ਸਿਹਰਾ ਬਖ਼ਸ਼ਿਆ ਪ੍ਰਕਰਮਾ ਕਰਨ ਲੱਗਿਆਂ ਸੰਤ ਕਰਤਾਰ ਸਿੰਘ ਜੀ 'ਖ਼ਾਲਸਾ' ਨੇ ਭਗਤ ਉਜਾਗਰ ਸਿੰਘ ਜੀ ਨੂੰ ਅੱਗੇ ਲਾ ਕੇ ਉਨ੍ਹਾਂ ਦੇ ਗਲ ਵੀ ਸਿਹਰਾ ਪਾਇਆ ਅਤੇ ਬੇਨਤੀ ਕੀਤੀ, 'ਤੁਸੀਂ ਦਾਸ ਨੂੰ ਜਥੇ ਵਿਚ ਲਿਆਏ ਹੋ ਤੇ ਇਹ ਬਖ਼ਸ਼ਿਸ਼ ਹੋਈ ਹੈ, ਇਸ ਵਾਸਤੇ ਇਹ ਸਿਹਰਾ ਤੁਹਾਨੂੰ ਬਹੁਤ ਸ਼ੋਭਨੀਕ ਹੈ।' ਤਾਂ ਉਨ੍ਹਾਂ ਖ਼ੁਸ਼ੀ ਵਿਚ ਆ ਕੇ ਕਿਹਾ, 'ਅਸੀਂ ਕੁਝ ਸਮੇਂ ਤੋਂ ਮਗਰੋਂ ਜਥੇ ਵਿਚ ਤੇਰੇ ਨਾਲ ਹੀ ਰਿਹਾ ਕਰਾਂਗੇ।'

ਸੰਗਤ ਤੇ ਜਥੇ ਨੇ ਬੇਨਤੀ ਕੀਤੀ, 'ਜੀ! ਜੋ ਬਖ਼ਸ਼ਿਸ਼ ਆਪ ਜੀ ਨੇ ਕੀਤੀ ਹੈ, ਇਹ ਸਾਰੇ ਬਚਨ ਭਰੇ ਦੀਵਾਨ ਵਿਚ ਕਹਿ ਕੇ ਟੇਪ ਰਿਕਾਰਡ ਕਰ ਦਿਓ ਤਾਂ ਕਿ ਕੱਲ੍ਹ ਨੂੰ ਕਦੇ ਕੋਈ ਫ਼ਰਕ ਪਾਉਣ ਦਾ ਯਤਨ ਨਾ ਕਰੇ।' ਤਾਂ ਰਾਤ ਦੇ ਦੀਵਾਨ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਦੇ ਸਾਹਮਣੇ ਜਦੋਂ ਕਿ ਸਾਰਾ ਜਥਾ ਪੋਥੀਆਂ ਪ੍ਰਕਾਸ਼ ਕਰਕੇ ਕਥਾ ਸੁਣਨ ਲੱਗਾ ਸੀ। ਉਸ ਸਮੇਂ ਭਾਈ ਬਚਿੱਤਰ ਸਿੰਘ ਜੀ ਰਾਗੀ ਹਰ ਰੋਜ਼ ਦੀ ਤਰ੍ਹਾਂ ਪਾਠ ਕਰਨ ਲੱਗੇ ਸਨ। ਭਗਤ ਫ਼ਰੀਦ ਜੀ ਦੇ ਸਲੋਕਾਂ ਵਿਚੋਂ ਚਲ ਰਹੀ ਕਥਾ ਸੀ :

**ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ ॥** *(ਅੰਗ ੧੩੮੨)*

31 ਜਨਵਰੀ 1967 ਵਾਲੇ ਦਿਨ ਪਟਨਾ ਸਾਹਿਬ ਵਿਖੇ 'ਖ਼ਾਲਸਾ' ਜੀ ਨੇ ਬਖ਼ਸ਼ਿਸ਼ ਭਰੇ ਜੋ ਬਚਨ ਕਹੇ, ਉਹ ਹੂ-ਬ-ਹੂ ਟੇਪ ਦਾ ਉਤਾਰਾ ਇਸ ਪ੍ਰਕਾਰ ਹੈ :

## ਬਖ਼ਸ਼ਿਸ਼ ਦੇ ਬਚਨ

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹ॥

ਸਤਿਗੁਰੂ ਮਹਾਰਾਜ ਸਾਹਿਬ ਜੀ ਦੀ ਸਾਜੀ ਨਿਵਾਜੀ ਗੁਰੂ ਖ਼ਾਲਸਾ ਸਾਧਸੰਗਤ ਜੀ! ਅੱਜ ਜੋ 300ਵੀਂ ਵਰ੍ਹੇ-ਗੰਢ ਦਾ ਸਮਾਗਮ ਸੰਗਤਾਂ ਨੇ

ਆਰੰਭ ਕੀਤਾ ਸੀ। ਸ੍ਰੀ ਅਖੰਡ ਪਾਠਾਂ ਦੇ ਸੰਪੂਰਨ ਹੋਣ ਤੋਂ ਬਾਅਦ ਸਭਨਾਂ ਸੇਵਾਦਾਰਾਂ ਅਤੇ ਪ੍ਰਬੰਧਕਾਂ ਨੂੰ ਸਿਰੋਪਾਓ ਬਖ਼ਸ਼ਿਸ਼ ਹੋਏ ਹਨ, ਸੰਗਤਾਂ ਅੰਦਰ ਬੜੀ ਭਾਰੀ ਖ਼ੁਸ਼ੀ ਹੈ। ਨਿਰਵਿਘਨਤਾ ਨਾਲ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ 300ਵੀਂ ਵਰ੍ਹੇ ਗੰਢ ਆਪਣੇ ਸੇਵਾਦਾਰਾਂ ਤੋਂ ਚੜ੍ਹਦੀਆਂ ਕਲਾਂ ਵਿਚ ਸੇਵਾ ਲੈ ਕੇ ਸੰਪੂਰਨ ਕੀਤੀ ਹੈ।'

ਸਾਧ ਸੰਗਤ ਜੀ ! ਇਸ ਖ਼ੁਸ਼ੀ ਵਿਚ ਸੰਗਤਾਂ ਨੇ ਸ੍ਰੀ ਅਖੰਡ ਪਾਠ ਸੰਪੂਰਨ ਕਰਕੇ ਅੱਜ ਸਮਾਪਤੀ ਦਾ ਭੋਗ ਸਰਵਣ ਕੀਤਾ ਹੈ। ਉਸ ਤੋਂ ਬਾਅਦ ਅੰਮ੍ਰਿਤ ਵੇਲੇ ਕਥਾ ਨਹੀਂ ਹੋ ਸਕੀ, ਸਿਰੋਪਾਓ ਸੰਗਤਾਂ ਨੂੰ ਬਹੁਤਿਆਂ ਨੂੰ ਦੇਣੇ ਸਨ, ਇਸ ਕਰਕੇ ਸੇਵਾ ਵਿਚ ਲੱਗੇ ਰਹੇ ਹਨ। ਸਾਧ ਸੰਗਤ ਜੀ ! ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੇ 300 ਸਾਲਾ ਵਰ੍ਹੇ ਗੰਢ ਦੀ ਖ਼ੁਸ਼ੀ ਅੰਦਰ ਇਹ ਉਤਸ਼ਾਹ ਆਇਆ ਹੈ, ਤੁਸੀਂ ਸਾਰੇ ਭਰਾ ਜਿੰਨੇ ਹੋ ਵੱਡੇ ਹੋ ਗੁਣਾਂ ਕਰਕੇ ਅਤੇ ਬੜੇ ਚਿਰ ਤੋਂ ਨਾਲ ਦਰਸ਼ਨ ਦਿੰਦੇ ਹੋ, ਵੱਡੇ ਮਹਾਂਪੁਰਖਾਂ ਦੇ ਨਾਲ ਭੀ ਕਈ ਸਰੀਰ ਰਹੇ ਹੋ। ਸਭਨਾਂ ਦੇ ਚਰਨਾਂ ਵਿਚ ਬੇਨਤੀ ਹੈ ਕਿ 'ਭਾਈ ਕਰਤਾਰ ਸਿੰਘ ਜੀ' ਸਾਰਿਆਂ ਤੋਂ ਛੋਟਾ ਵਿਦਿਆਰਥੀ ਹੈ। ਇਸ ਦੇ ਤਾਈਂ ਅੱਜ ਗੁਰੂ ਕਲਗੀਧਰ ਜੀ ਦੇ ਚਰਨੀਂ ਦਾਸ ਨੇ ਲਾਇਆ ਹੈ ਕਿ ਇਹ ਦਾਸ ਦੀ ਸੇਵਾ ਜੋ ਸੰਤ ਮਹਾਰਾਜ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਪੜ੍ਹਾਈ ਦੀ ਜ਼ਿੰਮੇ ਲਾਈ ਸੀ ਕਿ ਜਿੰਨਾ ਚਿਰ ਤੂੰ ਜਿਊਂਦਾ ਹੈਂ ਇਹ ਸੇਵਾ ਕਰਦਾ ਰਹੀਂ—ਉਹ ਸੇਵਾ ਗੁਰੂ ਗ੍ਰੰਥ ਸਾਹਿਬ ਜੀ ਦੀ ਕ੍ਰਿਪਾ ਨਾਲ ਜਿੰਨਾ ਚਿਰ ਸੁਆਸ ਹਨ, ਨਿਭਦੀ ਰਹੇ ਪਰ ਇਹ ਸੇਵਾ ਦੀ ਡਿਊਟੀ ਸਾਧ ਸੰਗਤ ਜੀ ! ਦਾਸ ਦੇ ਅੰਦਰ ਚਾਉ ਆਇਆ। ਅੱਜ ਵਰ੍ਹੇ ਗੰਢ 'ਤੇ ਸਾਰੀਆਂ ਸੰਗਤਾਂ ਨੂੰ ਸਿਰੋਪਾਓ ਮਿਲੇ ਹਨ ਤੇ ਮੈਨੂੰ ਜਿਹੜਾ ਸਿਰੋਪਾਓ ਸੰਗਤ ਨੇ ਬਖ਼ਸ਼ਿਆ ਸੀ, ਉਹ ਸਿਰੋਪਾਓ 'ਭਾਈ ਕਰਤਾਰ ਸਿੰਘ ਜੀ' ਨੂੰ ਮੈਂ ਗੁਰੂ ਕਲਗੀਧਰ ਜੀ ਦੇ ਚਰਨੀਂ ਪਾ ਕੇ ਇਨ੍ਹਾਂ ਦੇ ਸਿਰ 'ਤੇ ਪਾ ਦਿੱਤਾ ਹੈ। ਇਹ ਸੇਵਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਜੋ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਸ੍ਰੀ ਦਮਦਮੇ ਸਾਹਿਬ ਜੀ ਵਿਚ ਬਖ਼ਸ਼ਿਸ਼ ਕੀਤੀ ਸੀ। 48 ਸਿੰਘ ਅਰਥਾਂ ਦੇ ਨਾਲ ਪੜ੍ਹੇ ਸਨ। ਬਾਬਾ ਦੀਪ ਸਿੰਘ ਜੀ ਅਤੇ ਬਾਬਾ ਮਨੀ ਸਿੰਘ ਸਾਹਿਬ ਜੀ ਆਦਿ ਬ੍ਰਹਮ ਗਿਆਨੀ ਉਨ੍ਹਾਂ ਤੋਂ ਜੋ ਅੱਜ ਚਲੀ ਆਉਂਦੀ ਟਕਸਾਲ ਹੈ ਗੁਰੂ ਕਲਗੀਧਰ ਜੀ ਦੀ, ਉਹ ਸੰਤ ਮਹਾਰਾਜ ਸੰਤ ਸੁੰਦਰ ਸਿੰਘ ਸਾਹਿਬ ਜੀ ਭਿੰਡਰਾਂ ਵਾਲਿਆਂ ਨੇ ਦਾਸ ਨੂੰ ਡਿਊਟੀ ਲਾਈ ਸੀ, ਉਹ ਸੇਵਾ ਸਤਿਗੁਰੂ ਸਾਹਿਬ ਜੀ ਸਿਰ-ਤੋੜ ਨਿਭਾਉਣ ਜਿੰਨਾ ਚਿਰ ਸਰੀਰ ਬਣਿਆ ਹੋਇਆ ਇਹ ਸੇਵਾ ਸਾਧ ਸੰਗਤ

ਜੀ! ਸੰਗਤਾਂ ਦੇ ਪੜ੍ਹਾਉਣ ਦੀ, ਇਸ ਦੇ ਤਾਈਂ ਦਾਸ ਨੇ ਗੁਰੂ ਕਲਗੀਧਰ ਦੇ ਚਰਨੀਂ ਪਾ ਕੇ, ਮਹਾਰਾਜ ਲਾਜ ਰੱਖਣ ਆਪਣਾ ਜਾਣ ਕੇ ਇਹ ਸੇਵਾ ਅੱਜ ਤੋਂ ਸਾਧ ਸੰਗਤ ਜੀ! ਸਿਰੋਪਾਓ ਇਹਨੂੰ ਗੁਰੂ ਕਲਗੀਧਰ ਜੀ ਦੇ ਦਰ ਵਿਚੋਂ ਪ੍ਰਾਪਤ ਹੋਇਆ ਹੈ ਸਾਧ ਸੰਗਤ ਜੀ!

**ਬੋਲੇ ਸੋ ਨਿਹਾਲ॥ ਸਤਿ ਸ੍ਰੀ ਅਕਾਲ॥**

ਅੱਜ ਸਤਿਗੁਰੂ ਦੀ ਕ੍ਰਿਪਾ ਦੇ ਨਾਲ,
ਸਾਧ ਸੰਗਤ ਜੀ!

ਗੁਰੂ ਸਾਹਿਬ ਜੀ ਦੀ ਕ੍ਰਿਪਾ ਦੇ ਨਾਲ ਇਹ ਸਿੰਘ ਇਹ ਸੇਵਾ ਨੂੰ ਗੁਰੂ ਕਲਗੀਧਰ ਜੀ ਦੇ ਅਰਥ ਆਪ ਪੜ੍ਹਾਏ ਸਨ। ਇਹ ਆਪ ਦਾ ਜਾਣ ਕੇ ਬਿਰਦ ਜਾਣ ਕੇ ਸੇਵਾਦਾਰ ਤੋਂ ਸੇਵਾ ਲੈਂਦੇ ਰਹਿਣ। ਹੋਰ ਬੜੇ ਬਜ਼ੁਰਗ ਸਾਰੇ ਸਿਆਣੇ ਹੋ, ਮਹਾਂਪੁਰਖ ਹੋ, ਤੁਸੀਂ ਸਾਰੇ ਵੱਡੇ ਹੋ, ਇਸ ਨੂੰ ਛੋਟਾ ਜਾਣ ਕੇ ਇਸ ਉਪਰ ਸਾਰੇ ਕ੍ਰਿਪਾ ਦ੍ਰਿਸ਼ਟੀ ਰੱਖਿਓ। ਸਭਨਾਂ ਦੇ ਚਰਨਾਂ ਵਿਚ ਬੇਨਤੀ ਹੈ ਕਿ ਇਹ ਜਿਹੜੀ ਟੇਪ ਕਥਾ ਹੋ ਰਹੀ ਹੈ ਇਸ ਦੀ ਜ਼ਿੰਮੇਵਾਰੀ ਭੀ 'ਕਰਤਾਰ ਸਿੰਘ' ਦੇ ਜ਼ਿੰਮੇ ਹੋਵੇਗੀ। ਇਹ ਕਥਾ ਜਿਸ ਨੇ ਸੁਣਨੀ ਹੋਵੇ ਤੇ ਟੇਪ ਦਾ ਉਤਾਰਾ ਕਰਨਾ ਹੋਵੇ ਇਸ ਦੇ ਪਾਸੋਂ ਕਰ ਲਿਆ ਕਰੇ। ਇਹ ਟੇਪ ਤੇ ਮਸ਼ੀਨ ਇਸ ਦੇ ਕਬਜ਼ੇ ਮੈਂ ਅੱਜ ਤੋਂ ਅਰਦਾਸ ਕੀਤੀ ਹੈ ਅਤੇ ਦੂਜੀ ਸਾਧ ਸੰਗਤ ਜੀ! ਭਿੰਡਰਾਂ ਦੀ ਜਿਹੜੀ ਜ਼ਿੰਮੇਵਾਰੀ ਹੈ ਉਹ ਭਾਈ ਚੰਨਣ ਸਿੰਘ ਜੀ ਨੂੰ ਦਿੱਤੀ ਹੋਈ ਹੈ। ਜੇ ਭਾਈ ਚੰਨਣ ਸਿੰਘ ਜੀ ਸੇਵਾ ਕਰਨ ਵਿਚ ਕੁਝ ਆਲਸ ਕਰਨ, ਉਹ ਵੀ ਸੇਵਾ ਇਸਦੇ ਜ਼ਿੰਮੇ ਹੈ, ਭਿੰਡਰਾਂ ਦੇ ਪ੍ਰਬੰਧ ਚਲਾਉਣ, ਕਿਉਂਕਿ ਵਿਦਿਆਰਥੀਆਂ ਨੂੰ ਰੱਖ ਕੇ ਕੋਈ ਐਸਾ ਸਮਾਂ ਆਵੇ ਉਥੇ ਲੰਗਰ ਦਾ ਪ੍ਰਬੰਧ ਹੋਵੇ ਪੜ੍ਹਾਉਂਦੇ ਰਹਿਣ, ਨਹੀਂ ਤਾਂ ਵਿਚਰ ਕੇ ਸੰਗਤਾਂ ਦੀ ਸੇਵਾ ਕਰਨ।

ਸਾਧ ਸੰਗਤ ਜੀ! ਇਹ ਸੇਵਾ ਦਾਸ ਨੇ ਇਸ ਦੇ ਜ਼ਿੰਮੇ ਲਾਈ ਹੈ, ਤੁਸੀਂ ਸਾਰੇ ਵੱਡੇ ਹੋ, ਸਾਰਿਆਂ ਨੇ ਇਸ ਉਪਰ ਕ੍ਰਿਪਾ-ਦ੍ਰਿਸ਼ਟੀ ਰੱਖਣੀ, ਸਭ ਨੇ ਪ੍ਰੇਮ ਕਰਨਾ ਛੋਟਾ ਜਾਣ ਕੇ।

**ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ॥**
**ਬੋਲੇ ਸੋ ਨਿਹਾਲ॥ ਸਤਿ ਸ੍ਰੀ ਅਕਾਲ॥**

ਸਤਿਗੁਰੂ ਕਲਗੀਧਰ ਸਾਹਿਬ ਜੀ ਦੇ ਵਰ੍ਹੇ-ਗੰਢ ਦੀ ਖ਼ੁਸ਼ੀ ਅੰਦਰ ਇਹ ਚਿੱਤ ਵਿਚ ਉਮਾਹ ਆਇਆ ਕਿ ਇਸ ਨੂੰ ਭੀ ਇਹ ਸੇਵਾ ਵਿਚ ਲਾ ਦੇਈਏ,

ਇਸ ਕਰਕੇ ਸਾਧ ਸੰਗਤ ਜੀ! ਇਹ ਉਤਸ਼ਾਹ ਨਾਲ ਗੁਰੂ ਕਲਗੀਧਰ ਸਾਹਿਬ ਜੀ ਦੇ ਚਰਨੀਂ ਲੱਗੇ ਹਨ। ਸਤਿਗੁਰਾਂ ਦਾ ਆਪਣਾ ਬਿਰਦ ਹੈ, ਉਨ੍ਹਾਂ ਦੇ ਚਰਨੀਂ ਲਾਇਆ ਹੈ, ਉਹ ਆਪ ਹੀ ਸਿਰ ਤੋੜ ਨਿਭਾਉਣਗੇ ਸੱਚੇ ਪਾਤਿਸ਼ਾਹ ਜੀ ਇਹ ਸੇਵਾ ਨੂੰ।

ਸਾਧ ਸੰਗਤ ਜੀ! ਇਸ ਸਿੰਘ ਵਾਸਤੇ ਇਕ ਇਹ ਵੀ ਬੇਨਤੀ ਹੈ ਕਿ ਇਹ ਆਪਣੇ ਜੀਵਨ ਅੰਦਰ ਪਰਿਵਾਰ ਦਾ ਮੋਹ ਨਾ ਕਰੇ ਅਤੇ ਜਿਹੜੀਆਂ ਸੰਗਤਾਂ ਮਾਇਆ ਦਿਆ ਕਰਨ ਸੇਵਾ ਵਾਸਤੇ, ਉਹ ਸੰਗਤਾਂ ਵਿਚ ਹੀ ਖ਼ਰਚ ਕਰਿਆ ਕਰੇ, ਇਸ ਪ੍ਰਕਾਰ ਦਾ ਜੀਵਨ ਇਸ ਦਾ ਹੋਵੇ, ਇਹ ਭੀ ਬੇਨਤੀ ਇਸ ਨੂੰ ਕੀਤੀ ਹੈ।

## ਸੰਤ ਗਿਆਨੀ ਗੁਰਬਚਨ ਸਿੰਘ 'ਖ਼ਾਲਸਾ' ਜੀ ਦੀ ਭਾਈ ਸਾਹਿਬ ਰਣਧੀਰ ਸਿੰਘ ਜੀ ਨਾਲ ਮੁਲਾਕਾਤ

19 ਫ਼ਰਵਰੀ 1960 ਈ: ਨੂੰ ਲੁਧਿਆਣਾ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੂੰ ਉਨ੍ਹਾਂ ਦੇ ਨਿਵਾਸ ਅਸਥਾਨ 'ਤੇ ਮਹਾਂਪੁਰਖ ਮਿਲੇ। ਸਿੱਖ ਕੌਮ ਵਿਚ ਕਹਿਣੀ ਕਰਣੀ ਦੇ ਇਹ ਦੋ ਮਹਾਨ ਸੰਤ ਸਿਪਾਹੀ ਅਤਿ ਪਿਆਰ ਸਹਿਤ ਮਿਲੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੰਗਲਾਂ ਬਾਰੇ ਵਿਚਾਰ ਹੋਈ। ਸਿੱਖ ਜਗਤ ਵਿਚ ਐਸੇ ਸਤਿ ਪੁਰਖ ਕਰਮਾਂ ਨਾਲ ਆਉਂਦੇ ਹਨ, ਜੋ:

**ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥**

*(ਗਉੜੀ ਕੀ ਵਾਰ ਮਹਲਾ ੪, ਅੰਗ ੩੦੬)*

ਦੇ ਮੁਖ ਉਦੇਸ਼ ਦੇ ਧਾਰਨੀ ਹੋਣ। ਬ੍ਰਹਮ ਗਿਆਨੀ ਦੀਆਂ ਆਤਮਿਕ ਰਸ ਵਾਲੀਆਂ ਵਿਚਾਰਾਂ ਹੋਈਆਂ। ਭਾਈ ਸਾਹਿਬ ਸਰੀਰ ਕਰਕੇ ਭਾਵੇਂ ਢਿੱਲੇ ਸਨ, ਪਰ ਆਤਮਾ ਨੂੰ ਕੋਈ ਦੁਖ ਰੋਗ ਨਹੀਂ ਸੀ। ਬੜੀ ਬੁਲੰਦ ਆਤਮਾ ਸੀ। ਗਿਆਨੀ ਕਰਤਾਰ ਸਿੰਘ ਜੀ ਗੜਵਈ ਨਾਲ ਸਨ। ਬਾਣੀ ਬਾਰੇ ਵਿਚਾਰ ਤੁਰ ਪਈ। ਮਹਾਂਪੁਰਖਾਂ ਕਿਹਾ, 'ਭਾਈ ਸਾਹਿਬ ਜੀ! ਜੋ ਸਿਮਰਨ ਦਾ ਆਪ ਜੀ ਨੂੰ ਆਨੰਦ ਆ ਰਿਹਾ ਹੈ ਅਤੇ ਜਿਸ ਅਵਸਥਾ 'ਤੇ ਆਪ ਜੀ ਪੁੱਜੇ ਹੋ, ਉਹ ਅਗੰਮੀ ਰਸ ਹੈ।'

ਪਿਆਰ ਦੇ ਬਚਨ ਸੁਣ ਕੇ ਭਾਈ ਸਾਹਿਬ ਜੀ ਦੇ ਨੇਤਰਾਂ ਵਿਚ ਵੈਰਾਗ ਰਸ ਆ ਗਿਆ ਤੇ ਕਹਿਣ ਲੱਗੇ, 'ਸੰਤ ਗਿਆਨੀ ਗੁਰਬਚਨ ਸਿੰਘ ਜੀ! ਆਪ ਜੀ ਨਿਮਰਤਾ ਨਾਲ ਕਹਿ ਰਹੇ ਹੋ। ਸੱਚ ਤਾਂ ਇਹ ਹੈ ਕਿ ਕਲਗੀਧਰ ਜੀ ਦੀ ਚਲਾਈ ਟਕਸਾਲ ਦੇ ਆਪ ਮੁਖੀ ਹੋ। ਬ੍ਰਹਮ ਵਿਦਿਆ ਦੀ ਸੋਝੀ

ਵਾਲੇ ਹੋ, ਦਾਸ ਨੇ ਆਪ ਜੀ ਦੇ ਰਾਗਮਾਲਾ ਦੇ ਅੰਤ੍ਰੀਵ ਅਰਥ ਪੜ੍ਹੇ ਹਨ, ਜੋ ਟੀਕਿਆਂ ਵਿਚੋਂ ਨਹੀਂ ਮਿਲ ਸਕਦੇ। ਬਾਣੀ ਅਗੰਮ ਹੈ, ਸਿੱਖ ਭੁੱਲਣਹਾਰ ਹੈ ਗੁਰੂ ਬਖ਼ਸ਼ਣਹਾਰ ਹੈ, ਤੁਹਾਡੇ 'ਤੇ ਗੁਰੂ ਜੀ ਦੀ ਅਪਾਰ ਕ੍ਰਿਪਾ ਹੈ।'

ਸਰੀਰ ਕਰਕੇ ਦੋਹਾਂ ਮਹਾਂਪੁਰਖਾਂ ਦਾ ਇਹ ਅਖ਼ੀਰਲਾ ਮਿਲਾਪ ਸੀ। ਇਕ ਦੂਜੇ ਪ੍ਰਥਾਇ ਜੋ ਦੋਹਾਂ ਬਖ਼ਸ਼ੀਆਂ ਰੂਹਾਂ ਨੇ ਬਚਨ ਕੀਤੇ, ਉਸਦਾ ਰਸ ਉਹੀ ਜਾਣਦੇ ਸਨ। ਜਲ ਪਾਣੀ ਛਕ ਕੇ, ਹੱਥ ਜੋੜ ਕੇ ਗੁਰੂ ਫ਼ਤਹਿ ਬੁਲਾ ਕੇ ਵਿਦਾਇਗੀ ਲਈ। ਉਪਰੰਤ ਮਹਾਂਪੁਰਖ ਰਾੜਾ ਸਾਹਿਬ ਪੁੱਜੇ। 20 ਫ਼ਰਵਰੀ ਨੂੰ ਪੰਜ ਮਹਾਂਪੁਰਖਾਂ—ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ', ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲੇ, ਸੰਤ ਗਿਆਨੀ ਕ੍ਰਿਪਾਲ ਸਿੰਘ ਜੀ ਗਲੀ ਸੱਤੋ ਵਾਲੀ (ਅੰਮ੍ਰਿਤਸਰ ਸਾਹਿਬ) ਵਾਲੇ, ਗਿਆਨੀ ਨਿਰੰਜਨ ਸਿੰਘ ਜੀ ਪਟਿਆਲੇ ਵਾਲੇ ਅਤੇ ਗਿਆਨੀ ਅਰਜਨ ਸਿੰਘ ਜੀ ਮੁਨੀ ਵਿਚਕਾਰ ਇਕ ਮੀਟਿੰਗ ਹੋਈ। ਇਸ ਤੋਂ ਬਾਅਦ ਵੀ ਦੋ ਚਾਰ ਹੋਰ ਮੀਟਿੰਗਾਂ ਹੋਈਆਂ। ਇਨ੍ਹਾਂ ਸ਼੍ਰੋਮਣੀ ਕਮੇਟੀ ਦੇ ਮੁਖੀਆਂ ਅਤੇ ਵਿਦਵਾਨਾਂ ਨਾਲ ਰਾਇ ਕਰਕੇ ਅਖ਼ੀਰੀ ਫੈਸਲਾ ਕੀਤਾ, ਜੋ ਪ੍ਰਵਾਨ ਹੋਇਆ ਅਤੇ ਮੰਗਲਾਂ ਬਾਰੇ ਵਾਦ-ਵਿਵਾਦ ਸਮਾਪਤ ਹੋ ਗਿਆ।

## ਜਥਾ ਮਹਿਤਾ ਵਿਖੇ ਪਹੁੰਚਣਾ

ਪਿੰਡ ਨੰਗਲੀ ਦੇ ਭਾਈ ਮੇਵਾ ਸਿੰਘ ਜੀ, ਭਾਈ ਸੰਤ ਸਿੰਘ ਜੀ ਤੇ ਮਾਸਟਰ ਗੁਰਬਚਨ ਸਿੰਘ ਜੀ ਦੀ ਬੇਨਤੀ 'ਤੇ ਮਹਾਂਪੁਰਖਾਂ ਨੇ ਦੀਵਾਨ ਸਜਾ ਕੇ ਨਿਹਾਲ ਕੀਤਾ। ਉਪਰੰਤ ਪਿੰਡ ਮਹਿਤੇ ਦੇ ਪਰਮ ਸ਼ਰਧਾਲੂ ਸ. ਦਲੀਪ ਸਿੰਘ ਸ਼ਾਹ ਜੀ, ਉਨ੍ਹਾਂ ਦੇ ਸਪੁੱਤਰ ਸ. ਸੰਤ ਸਿੰਘ ਜੀ ਸ਼ਾਹ ਅਤੇ ਸਮੂਹ ਸੰਗਤ ਦੀ ਬੇਨਤੀ ਪ੍ਰਵਾਨ ਕਰਕੇ 10 ਹਾੜ ਸੰਨ 1969 ਈ: ਨੂੰ ਪਿੰਡ ਨੰਗਲੀ ਤੋਂ ਮਹਿਤੇ ਜਥੇ ਸਮੇਤ ਪਹੁੰਚੇ (ਭਾਈ ਦਲੀਪ ਸਿੰਘ ਜੀ ਸ਼ਾਹ ਦੇ ਉੱਦਮ ਸਦਕਾ ਪਹਿਲਾਂ ਵੀ ਮਹਾਂਪੁਰਖਾਂ ਨੇ 1934 ਈ: ਵਿਚ ਇਥੇ ਪਿੰਡ ਮਹਿਤੇ ਰਹਿ ਕੇ ਸਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਲਗਾਤਾਰ ਕੀਤੀ ਸੀ।) ਮਹਾਂਪੁਰਖਾਂ ਦਾ ਉਤਾਰਾ ਬਾਬਾ ਭਾਨ ਸਿੰਘ ਜੀ ਦੇ ਚੁਬਾਰੇ (ਸਚਖੰਡ ਗਮਨ ਅਸਥਾਨ) ਵਿਚ ਹੋਇਆ। ਇਨ੍ਹਾਂ ਦਿਨਾਂ 'ਚ ਮਹਾਂਪੁਰਖਾਂ ਦਾ ਸਰੀਰ ਕੁਝ ਢਿੱਲਾ ਸੀ। ਪਰ ਫਿਰ ਵੀ ਰੋਜ਼ਾਨਾ ਦੇ ਪ੍ਰੋਗਰਾਮ, ਇਸ਼ਨਾਨ, ਭਜਨ ਸਿਮਰਨ, ਨਿਤਨੇਮ ਤੇ ਕਥਾ ਕਰਨ 'ਚ ਕੋਈ ਵਿਘਨ ਨਹੀਂ ਸੀ ਪੈਣ ਦਿੱਤਾ।

ਤਿੰਨ ਕਥਾ ਆਪ ਰੋਜ਼ ਕਰਦੇ ਸਨ। ਪਹਿਲਾਂ ਆਦਿ ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਦੀ, ਦੂਜੀ ਦਸਮ ਗ੍ਰੰਥ ਜੀ ਦੀ ਅਤੇ ਤੀਜੀ ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ ਦੀ। ਦੋ ਦਿਨ 13 ਤੇ 14 ਹਾੜ ਦੀ ਦਰਮਿਆਨੀ ਰਾਤ ਨੂੰ ਬਲੱਡ-ਪ੍ਰੈਸ਼ਰ (ਖ਼ੂਨ ਦਾ ਦਬਾਅ) ਤੇ ਸਾਹ ਦਾ ਬੜਾ ਸਖ਼ਤ ਦੌਰਾ ਪਿਆ। ਪਰ ਇਸ ਬੀਮਾਰੀ ਦੀ ਰੋਕਥਾਮ ਲਈ ਡਾਕਟਰਾਂ ਵਲੋਂ ਦੱਸਿਆ ਟੀਕਾ ਡੇਰੀਫਾਈਲਾਈਨ (Deriphylline) ਲਗਾਇਆ ਗਿਆ ਅਤੇ ਕੁਝ ਗੋਲੀਆਂ ਦਿੱਤੀਆਂ ਗਈਆਂ, ਜਿਨ੍ਹਾਂ ਨਾਲ ਤੜਕਸਾਰ ਹੀ ਆਰਾਮ ਪੈ ਗਿਆ। 14 ਹਾੜ ਨੂੰ ਅੰਮ੍ਰਿਤ ਵੇਲੇ ਇਸ਼ਨਾਨ ਤੇ ਨਿਤਨੇਮ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਕੀਤੀ। ਇਹ ਸੰਤਾਂ ਦੀ 27ਵੀਂ ਆਖ਼ਰੀ ਕਥਾ ਸੀ। ਅੰਗ 1187 'ਤੇ ਬਸੰਤ ਰਾਗ ਦੀ ਮਹਲੇ ਪਹਿਲੇ ਦੀ ਪਹਿਲੀ ਅਸਟਪਦੀ, ਦੀ ਬੜੀ ਰਸ ਭਰੀ ਕਥਾ ਕੀਤੀ। ਅੱਜ ਚਿਹਰੇ 'ਤੇ ਕੋਈ ਅਨੋਖਾ ਜਲਾਲ ਸੀ, ਖੇੜਾ ਤੇ ਦਮਕਾਂ ਸਨ। ਫਿਰ ਹਰ ਰੋਜ਼ ਦੀ ਤਰ੍ਹਾਂ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਜੀ ਪਾਸੋਂ 50 ਅੰਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਸੁਣਿਆ। ਕੁਝ ਆਪ ਪਾਠ ਕੀਤਾ। ਉਪਰੰਤ ਦਸਮ ਗ੍ਰੰਥ ਦੀ ਸੰਥਾ ਕਥਾ ਕੀਤੀ। 208ਵੇਂ ਚਰਿੱਤਰ ਤੱਕ ਸੰਥਾ ਦੀ ਕਥਾ ਪੂਰੀ ਹੋਈ ਸੀ। ਪ੍ਰੇਮ ਅਤੇ ਰਸ ਵਿਚ ਆ ਕੇ ਹਰ ਰੋਜ਼ ਦੀ ਤਰ੍ਹਾਂ ਬਹੁਤ ਸਮਾਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਨੂੰ ਖੜ੍ਹੇ ਹੋ ਕੇ ਚੌਰ ਕੀਤਾ, ਫਿਰ ਅਰਦਾਸ ਕੀਤੀ। ਬਹੁਤ ਸ਼ਰਧਾ ਤੇ ਚੜ੍ਹਦੀ ਕਲਾ ਨਾਲ 13 ਪ੍ਰਕਰਮਾ ਕਰਕੇ ਮੱਥਾ ਟੇਕਿਆ।

ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਹਰ ਰੋਜ਼ ਦੀ ਤਰ੍ਹਾਂ ਬਾਂਹ ਫੜ ਕੇ ਨਾਲ ਤੁਰਦੇ ਸਨ। ਆਸਣ 'ਤੇ ਆ ਕੇ ਦੁਪਹਿਰ ਦਾ ਪ੍ਰਸ਼ਾਦਿ ਛਕਿਆ, ਜੋ ਸ. ਦਲੀਪ ਸਿੰਘ ਜੀ ਸ਼ਾਹ ਦੇ ਸਪੁੱਤਰ ਸ. ਸੰਤ ਸਿੰਘ ਜੀ ਦੇ ਘਰ ਤਿਆਰ ਸੀ। ਅੰਬ ਵੀ ਬੜੇ ਖ਼ੁਸ਼ ਹੋ ਕੇ ਛਕੇ। ਸੰਤਾਂ ਨੇ ਸੰਤ ਬਾਬਾ ਠਾਕੁਰ ਸਿੰਘ ਜੀ ਨੂੰ ਹੱਸ ਕੇ ਕਿਹਾ, 'ਅੱਜ ਸਾਡੇ ਸਾਹਮਣੇ ਕਰਤਾਰ ਸਿੰਘ ਨੂੰ ਰੱਜ ਕੇ ਅੰਬ ਛਕਾ ਦਿਓ।'

ਮਹਾਂਪੁਰਖਾਂ ਦੇ ਸਨਮੁਖ ਬੈਠ ਕੇ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਦਾ ਰੱਜ ਕੇ ਭੋਜਨ ਅਤੇ ਅੰਬ ਛਕਣ ਦਾ ਇਹ ਆਖ਼ਰੀ ਸਮਾਂ ਸੀ। ਫਿਰ ਆਰਾਮ ਕਰਨ ਵਾਸਤੇ ਪਲੰਘ 'ਤੇ ਬਿਰਾਜ ਗਏ, ਸਮੇਂ ਸਿਰ ਉੱਠੇ। ਗਰਮੀ ਬਹੁਤ ਹੋਣ ਕਰਕੇ ਇਸ਼ਨਾਨ ਕੀਤਾ, ਇਸ਼ਨਾਨ ਸਮੇਂ ਦੋ ਤਿੰਨ ਵਾਰ ਬਚਨ ਕੀਤਾ, 'ਭਾਈ ਠਾਕੁਰ ਸਿੰਘ ਜੀ ! ਭਾਈ ਕਰਤਾਰ ਸਿੰਘ ਜੀ ! ਰਾਤੀਂ ਬਹੁਤ ਵੱਡਾ ਬਲੱਡ ਪ੍ਰੈਸ਼ਰ ਦਾ ਦੌਰਾ ਪਿਆ, ਅਸੀਂ ਚੜ੍ਹਾਈ ਕਰ ਚੱਲੇ ਸੀ।' ਮਹਾਂਪੁਰਖ ਰਮਜ਼ਾਂ ਤਾਂ ਦੇਈ ਗਏ, ਪਰ ਰਾਜ਼ (ਭੇਦ) ਨਹੀਂ ਦੱਸਿਆ। ਅਜਰ

ਅਵਸਥਾ ਵਿਚ ਕਰਾਮਾਤ ਨਹੀਂ ਦਿਖਾਈ। ਸਿੱਧਾ ਨਹੀਂ ਦੱਸਿਆ ਕਿ ਅੱਜ ਚੜ੍ਹਾਈ ਕਰ ਜਾਣੀ ਹੈ, ਸਗੋਂ (ਚੜ੍ਹਾਈ ਕਰ ਚੱਲੇ ਸੀ, ਕਹੀ ਗਏ) ਸ਼ਾਮ ਦੀ ਕਥਾ ਲਈ ਸੰਗਤ ਵਿਚ ਪਹੁੰਚ ਗਏ। 'ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ' ਵਿਚ ਦਸਮ ਪਾਤਸ਼ਾਹ ਜੀ ਦੇ ਵਿਆਹ ਦੀ ਕਥਾ ਸੀ। ਪਾਠ ਕਥਾ ਦਾ ਭਾਈ ਕਰਤਾਰ ਸਿੰਘ ਜੀ 'ਖ਼ਾਲਸਾ' ਕਰਦੇ ਸਨ। ਇਕ ਘੰਟਾ ਕਥਾ ਹੋਈ ਤਾਂ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਨੇ ਬੇਨਤੀ ਕੀਤੀ, 'ਜੀ! ਇਕ ਘੰਟਾ ਹੋ ਗਿਆ ਹੈ, ਸਮਾਪਤੀ ਕਰੀਏ।' ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਦਾ ਖ਼ਿਆਲ ਸੀ ਕਿ ਮਹਾਂਪੁਰਖਾਂ ਨੂੰ ਕਈ ਦਿਨਾਂ ਤੋਂ ਬੀਮਾਰੀ ਦਾ ਦੌਰਾ ਪੈ ਰਿਹਾ ਹੈ; ਸਰੀਰ ਖੇਚਲ ਨਾ ਮੰਨੇ। ਪਰ ਆਪ ਜੀ ਸਰੀਰ ਤੋਂ ਪਰੇ ਸਨ, ਨਾਲੇ ਬਾਜੀ ਜਿੱਤ ਚੁੱਕੇ ਸਨ। ਖ਼ੁਸ਼ੀ ਸੀ ਉਨ੍ਹਾਂ ਦੇ ਮਨ ਵਿਚ ਕਿ ਘਾਲ ਕਮਾਈ ਸਫਲੀ ਹੋਈ ਹੈ। ਅੰਤਲਾ ਸਮਾਂ ਹੈ, ਸੋ ਆਪ ਜੀ ਨੇ ਕੁਝ ਸਮਾਂ ਹੋਰ ਕਥਾ ਕੀਤੀ।

ਕਥਾ ਕਰਦਿਆਂ ਬਾਬਾ ਮੇਹਰ ਸਿੰਘ ਜੀ ਪੰਜੋਖਰੇ ਸਾਹਿਬ ਵਾਲੇ ਜੋ 15 ਦਿਨ ਬੀਮਾਰੀ ਕਾਰਨ ਪਿੰਡ ਨੰਗਲੀ ਰਹਿ ਰਹੇ ਸੀ, ਰਾਜ਼ੀ ਹੋ ਕੇ ਦੀਵਾਨ ਵਿਚ ਆਏ। ਮਹਾਂਪੁਰਖ ਕਥਾ ਕਰਦਿਆਂ ਬਾਬਾ ਜੀ ਨੂੰ ਵੇਖ ਕੇ ਮੁਸਕਰਾ ਪਏ ਤੇ ਕਿਹਾ, 'ਆ ਬਾਬਾ ਮੇਹਰ ਸਿੰਘ! ਚੰਗਾ ਹੋਇਆ ਜਿਊਂਦੇ-ਜਿਊਂਦੇ ਦਰਸ਼ਨ ਦਿੱਤੇ ਹਨ।' ਭਾਵ ਸੀ ਕਿ ਅੱਜ ਅਸਾਂ ਸਚਖੰਡ ਚਲੇ ਜਾਣਾ ਹੈ, ਸਾਨੂੰ ਮਿਲ ਪਿਆ ਹੈਂ।

ਕਥਾ ਦੀ ਸਮਾਪਤੀ ਮਗਰੋਂ ਆਸਣ 'ਤੇ ਪਹੁੰਚ ਗਏ। ਹਰ ਰੋਜ਼ ਦਾ ਨਿਤਨੇਮ ਤਿੰਨ ਜਪੁਜੀ ਸਾਹਿਬ ਦੇ ਪਾਠ, ਪੰਜ ਬਾਣੀਆਂ, ਸ਼ਬਦ ਹਜ਼ਾਰੇ, ਉਪਰੰਤ ਬਾਵਨ ਅਖਰੀ, ਸੁਖਮਨੀ ਸਾਹਿਬ, ਦੋਵੇਂ ਬਾਰਹ ਮਾਹਾ, ਦਿਨ ਰੈਣਿ, ਦਖਣੀ ਓਅੰਕਾਰ, ਸਿਧ ਗੋਸਟਿ, ਜੈਤਸਰੀ ਦੀ ਵਾਰ, ਸਲੋਕ ਸਹਸਕ੍ਰਿਤੀ, ਸਤੇ ਬਲਵੰਡੇ ਦੀ ਵਾਰ, ਸਿਰੀ ਰਾਗੁ ਪਹਿਰੇ ਆਦਿ ਇਨ੍ਹਾਂ ਬਾਣੀਆਂ ਦਾ ਨਿਤਨੇਮ ਹਰ ਰੋਜ਼ ਜ਼ਬਾਨੀ ਸੁਣਿਆ ਕਰਦੇ, ਚਾਹੇ ਰਾਤ ਦੇ ਬਾਰਾਂ ਵੱਜ ਜਾਣ, ਭਾਵੇਂ ਠੰਢ ਹੋਵੇ, ਭਾਵੇਂ ਗਰਮੀ, ਅੱਜ 14 ਹਾੜ ਦੀ ਰਾਤ ਨੂੰ ਵੀ ਇਹ ਨਿਤਨੇਮ ਇਕਾਗਰਤਾ ਨਾਲ ਸੁਣਿਆ। ਮਹਾਂਪੁਰਖ ਪ੍ਰਸ਼ਾਦਾ ਅੱਠ ਪਹਿਰਾ ਹੀ ਛਕਦੇ ਸਨ। ਰਾਤ ਨੂੰ ਸਵਾਇਆ ਕੁ ਦੁੱਧ ਛਕਦੇ, ਅੱਜ ਵੀ ਦੁੱਧ ਛਕਿਆ। ਗਿਆਰਾਂ ਵਜੇ ਸੌਣ ਸਮੇਂ (ਸੋਹਿਲੇ) ਦਾ ਪਾਠ ਮਹਾਂਪੁਰਖਾਂ ਇਕਾਗਰ ਚਿਤ ਨਾਲ ਆਪ ਕੀਤਾ। ਸੰਖੇਪ ਅਰਦਾਸ ਕਰਕੇ ਵਾਹਿਗੁਰੂ-ਵਾਹਿਗੁਰੂ ਜਪਦੇ ਬਿਰਾਜ ਗਏ। ਸਿੰਘ ਆਪੋ ਆਪਣੇ ਆਸਣਾਂ

'ਤੇ ਜਾ ਬਿਰਾਜੇ। ਭਾਈ ਗੁਰਮੁਖ ਸਿੰਘ ਜੀ ਦਾ ਆਸਣ ਪਿੰਡ ਤੋਂ ਬਾਹਰ ਬੰਬੀ 'ਤੇ ਸੀ, ਉਹ ਉਥੇ ਜਾ ਬਿਰਾਜੇ, ਗਰਮੀ ਬਹੁਤ ਸੀ। ਲਗਭਗ 12 ਕੁ ਵਜੇ ਬੂੰਦਾ-ਬਾਂਦੀ ਦੇ ਨਾਲ ਸਖ਼ਤ ਹਨੇਰੀ ਆਈ, ਸੇਵਾਦਾਰਾਂ ਨੇ ਪਲੰਘ ਡਿਓੜੀ ਦੇ ਅੰਦਰ ਕਰ ਦਿੱਤਾ। ਜ਼ਿਆਦਾ ਹਨੇਰੀ ਕਾਰਨ ਬਿਜਲੀ ਬੰਦ ਹੋ ਗਈ, ਮੀਂਹ ਵੀ ਬਹੁਤ ਪੈਣ ਲੱਗ ਪਿਆ।

## ਸਚਖੰਡ ਗਮਨ

ਹਨੇਰੀ ਨਾਲ ਮਿੱਟੀ ਘੱਟਾ ਅੰਦਰ ਚਲੇ ਜਾਣ ਕਾਰਨ, ਤੇਜ਼ ਸਾਹ ਦਾ ਸਖ਼ਤ ਦੌਰਾ ਸ਼ੁਰੂ ਹੋ ਗਿਆ। ਅੱਜ ਸੱਤਵੀਂ ਵਾਰ ਦੌਰਾ ਪਿਆ। ਡਾਕਟਰਾਂ ਵਲੋਂ ਦੱਸੀ ਗੋਲੀ ਦਿੱਤੀ ਅਤੇ ਉਹੀ ਟੀਕਾ 'ਡੇਰੀਫਾਈਲਾਈਨ' ਲਾ ਦਿੱਤਾ, ਪਰ ਕੁਝ ਫ਼ਰਕ ਨਾ ਪਿਆ। ਡਾਕਟਰ ਦੀ ਹਦਾਇਤ ਅਨੁਸਾਰ ਪੌਣੇ ਘੰਟੇ ਮਗਰੋਂ ਇਕ ਹੋਰ ਟੀਕਾ ਲਾਇਆ ਗਿਆ ਤਾਂ ਇਕ ਵਜੇ ਆਰਾਮ ਆ ਗਿਆ। ਸਭ ਸਿੰਘਾਂ ਨੂੰ ਹੌਂਸਲਾ ਹੋ ਗਿਆ ਤੇ ਚਿੰਤਾ ਦੂਰ ਹੋ ਗਈ। ਸੰਤ ਜੀ ਨੇ ਬਹੁਤ ਪ੍ਰੇਮ ਅਤੇ ਵੈਰਾਗ ਦੇ ਬਚਨ ਕਰਨੇ ਸ਼ੁਰੂ ਕਰ ਦਿੱਤੇ। ਡੇਢ ਵਜੇ ਫਿਰ ਦੌਰਾ ਪੈ ਗਿਆ, ਤੁਰੰਤ ਟੀਕਾ ਲਾਇਆ ਪਰ ਕੋਈ ਅਸਰ ਨਾ ਹੋਇਆ। ਸਾਹ ਬਹੁਤ ਤੇਜ਼ ਚੱਲਣ ਲੱਗ ਪਿਆ। ਸਾਰਾ ਸਰੀਰ ਪਸੀਨੇ ਨਾਲ ਭਿੱਜ ਗਿਆ ਪਰ ਸੰਤਾਂ ਸਵਾਸ-ਸਵਾਸ ਉੱਚੀ ਆਵਾਜ਼ ਨਾਲ ਵਾਹਿਗੁਰੂ ਮੰਤਰ ਦਾ ਜਾਪ ਕਰਨਾ ਆਰੰਭ ਕਰ ਦਿੱਤਾ। ਉਸ ਸਮੇਂ 35 ਕੁ ਸਿੰਘ ਕੋਲ ਹਾਜ਼ਰ ਖੜ੍ਹੇ ਸਨ। ਮਹਾਂਪੁਰਖਾਂ ਇਕ ਵਾਰ ਕਿਹਾ, 'ਸਰੀਰ ਬੇਕਾਬੂ ਹੋ ਗਿਆ ਹੈ।' ਪਰ ਫਿਰ ਵੀ ਜਾਪ ਕਰੀ ਗਏ। ਅੰਤ ਨੂੰ ਕੋਲ ਖਲੋਤੇ ਸਿੰਘਾਂ ਵੱਲ ਤੱਕਦਿਆਂ ਹੱਥ ਜੋੜ ਕੇ ਪਲੰਘ 'ਤੇ ਬੈਠਿਆਂ ਹੀ ਗੱਜ ਕੇ 'ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥' ਬੁਲਾਈ ਤੇ ਅੱਖਾਂ ਮੀਟ ਕੇ ਵਾਹਿਗੁਰੂ-ਵਾਹਿਗੁਰੂ ਦਾ ਜਾਪ ਕਰਦਿਆਂ ਸਮਾਧੀ ਸਥਿਤ ਹੋ ਕੇ ਦਸਮ ਦੁਆਰ ਰਾਹੀਂ ਆਪਣੇ ਪ੍ਰਾਣਾਂ ਨੂੰ ਸਰੀਰ ਤੋਂ ਵੱਖ ਕਰ ਲਿਆ। ਜਿਵੇਂ ਹਾਥੀ ਫੁੱਲਾਂ ਦੀ ਮਾਲਾ ਆਸਾਨੀ ਨਾਲ ਤਿਆਗ ਦਿੰਦਾ ਹੈ, ਇਵੇਂ ਹੀ ਮਹਾਂਪੁਰਖਾਂ ਨੇ ਸਰੀਰ ਨੂੰ ਤਿਆਗ ਦਿੱਤਾ ਅਤੇ ਆਪ ਜੀ ਦੀ ਪ੍ਰਤੀਕ ਜੋਤੀ ਅਕਾਲ ਪੁਰਖ ਵਿਚ ਇਕ-ਮਿਕ ਹੋ ਗਈ।

**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥**

*(ਸੋਰਠਿ ਮਹਲਾ ੯, ਅੰਗ ੬੩੩)*

**ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥**

*(ਗਉੜੀ ਸੁਖਮਨੀ ਮ: ੫, ਅੰਗ ੨੭੮)*

**ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥**
**ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ॥**

*(ਮਾਰੂ ਮਹਲਾ ੫, ਅੰਗ ੧੦੦੦)*

**ਸਫਲ ਸਫਲ ਭਈ ਸਫਲ ਜਾਤ੍ਰਾ॥ ਆਵਣ ਜਾਣ ਰਹੇ ਮਿਲੇ ਸਾਧਾ॥**

*(ਧਨਾਸਰੀ ਮਹਲਾ ੫, ਅੰਗ ੬੮੭)*

## ਜਥੇ ਦੇ ਸਿੰਘਾਂ 'ਤੇ ਵਿਛੋੜੇ ਦਾ ਅਸਰ

ਜਥੇ ਦੇ ਕਿਸੇ ਸਿੰਘ ਨੂੰ ਵੀ ਰਾਤ ਵੇਲੇ ਸੌਣ ਸਮੇਂ ਚਿਤ-ਚੇਤਾ ਨਹੀਂ ਸੀ ਕਿ ਮਹਾਂਪੁਰਖ ਇਸ ਤਰ੍ਹਾਂ ਅਚਾਨਕ ਸਰੀਰਕ ਵਿਛੋੜਾ ਦੇ ਜਾਣਗੇ ਕਿਉਂਕਿ ਪਿਛਲੇ ਦਿਨ ਤਿੰਨ ਵਾਰ ਕਥਾ ਕੀਤੀ, ਨਿਤਨੇਮ ਕੀਤਾ। ਜੋ ਨਿਯਮ ਸਾਰੇ ਦਿਨ ਦਾ ਹੁੰਦਾ ਸੀ, ਉਹ ਵੀ ਪੂਰਾ ਕੀਤਾ। ਜਿਉਂ ਹੀ ਹਿਰਦੇ-ਵੇਧਕ ਘਟਨਾ ਦਾ ਸਿੰਘਾਂ ਨੂੰ ਪਤਾ ਲੱਗਾ, ਬਹੁਤ ਵੱਡਾ ਧੱਕਾ ਲੱਗਾ। ਬਹੁਤ ਸਾਰੇ ਸਿੰਘ ਤਾਂ ਆਪਣੇ ਆਪ ਨੂੰ ਯਤੀਮ ਖ਼ਿਆਲ ਕਰਨ ਲੱਗ ਪਏ। ਕਈਆਂ ਦੀਆਂ ਅੱਖਾਂ ਅੱਗੇ ਹਨੇਰਾ ਆ ਗਿਆ। ਕਈਆਂ ਦੀ ਪਾਗਲਾਂ ਵਾਲੀ ਦਸ਼ਾ ਹੋ ਗਈ, ਕੋਈ ਰੋ ਰਿਹਾ ਸੀ। ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਤੇ ਸੰਤ ਬਾਬਾ ਠਾਕੁਰ ਸਿੰਘ ਜੀ ਤਾਂ ਅਕਲ ਕਰਕੇ ਗੁੰਮ ਹੋ ਗਏ ਸਨ। ਅੱਖਾਂ ਤੇ ਸਰੀਰ ਸੁੰਨ ਹੋ ਗਿਆ, ਕੰਠ ਰੁਕ ਗਏ, ਉਹ ਦੁੱਖ (ਵਿਛੋੜਾ) ਲਿਖਿਆ ਨਹੀਂ ਜਾ ਸਕਦਾ। ਯਥਾ :

**ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ॥**
**ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ॥੩॥**

*(ਮਾਰੂ ਡਖਣੇ ਵਾਰ ਮਹਲਾ ੫, ਅੰਗ ੧੧੦੦)*

ਵਾਲੀ ਹਾਲਤ ਹੋ ਗਈ।

**ਬਿਛਰਤ ਏਕ ਪ੍ਰਾਨ ਹਿਰ ਲੇਹੀਂ। ਮਿਲਤ ਏਕ ਦਾਰਨ ਦੁਖ ਦੇਹੀ।**

*(ਤੁਲਸੀ ਜੀ)*

ਕੁਝ ਸਿੰਘ ਗੁਰਦੁਆਰੇ ਜਾ ਕੇ ਚੌਪਈ ਸਾਹਿਬ ਦੇ ਪਾਠ ਤੇ ਅਰਦਾਸਾਂ ਕਰਨ ਲੱਗੇ। ਡਾਕਟਰ ਜੋਗਾ ਸਿੰਘ ਜੀ ਤੇ ਸਾਹਿਬ ਸਿੰਘ ਜੀ ਨੂੰ ਚੌਂਕ (ਮਹਿਤਾ) ਤੋਂ ਤੁਰੰਤ ਬੁਲਾਇਆ ਗਿਆ। ਉਨ੍ਹਾਂ ਨਬਜ਼ ਦੇਖ ਕੇ ਦੱਸਿਆ

ਸੀ ਕਿ 'ਖ਼ਾਲਸਾ' ਜੀ ਸਚਖੰਡ ਗਮਨ ਕਰ ਗਏ ਹਨ। ਸਾਰੇ ਸਿੰਘਾਂ ਨੂੰ ਦੱਸਿਆ ਗਿਆ। ਇਹ ਦੁਖਦਾਇਕ ਖ਼ਬਰ ਪਿੰਡ ਮਹਿਤਾ ਵਿਚ ਅਤੇ ਚੁਗਿਰਦੇ ਇਲਾਕੇ ਵਿਚ ਤੇਜ਼ ਹਵਾ ਵਾਂਗ ਫੈਲ ਗਈ। ਹਜ਼ਾਰਾਂ ਸੰਗਤਾਂ ਵਾਹੋ-ਦਾਹੀ ਦਰਸ਼ਨਾਂ ਨੂੰ ਆਉਣ ਲੱਗ ਪਈਆਂ।

## ਪਤਾਲਪੁਰੀ ਵਿਖੇ ਸੰਤਾਂ ਦੇ ਸਰੀਰ ਦਾ ਇਸ਼ਨਾਨ ਤੇ ਸਸਕਾਰ

ਮਹਾਂਪੁਰਖਾਂ ਦਾ ਸਮਾਧੀ ਸਥਿਤ ਸਰੀਰ, ਖਿੜਿਆ ਚਿਹਰਾ, ਪਰ ਪ੍ਰਾਣ ਉਡਾਰੀ ਮਾਰ ਚੁੱਕੇ ਸਰੀਰ ਦਾ ਸਿੰਘਾਂ ਇਸ਼ਨਾਨ ਕਰਵਾਇਆ। ਬਸਤਰ ਬਦਲੇ, ਪਲੰਘ 'ਤੇ ਲਿਟਾ ਦਿੱਤਾ। ਕੋਲ ਗੁਰਬਾਣੀ ਦਾ ਪਾਠ ਤੇ ਕੀਰਤਨ ਉੱਚੇ ਆਸਣ 'ਤੇ ਹੁੰਦਾ ਰਿਹਾ। ਮਹਾਂਪੁਰਖਾਂ ਦੇ ਪਰਿਵਾਰ ਨੂੰ ਲਿਆਉਣ ਵਾਸਤੇ ਕਾਰ ਭੇਜੀ ਗਈ। ਸ੍ਰੀ ਅੰਮ੍ਰਿਤਸਰ ਸਾਹਿਬ ਭਾਈ ਬੂੜ ਸਿੰਘ ਤੇ ਭਾਈ ਹਰਚਰਨ ਸਿੰਘ ਭੇਜੇ। ਹਿਰਦੇ-ਵੇਧਕ ਘਟਨਾ ਸੁਣ ਕੇ ਸੰਤ ਚੰਨਣ ਸਿੰਘ ਜੀ, ਸੰਤ ਫ਼ਤਹਿ ਸਿੰਘ ਜੀ, ਸਿੰਘ ਸਾਹਿਬ ਗਿਆਨੀ ਚੇਤ ਸਿੰਘ ਜੀ, ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ, ਸਿੰਘ ਸਾਹਿਬ ਗਿਆਨੀ ਕਪੂਰ ਸਿੰਘ ਜੀ ਬਰਾੜ, ਜਥੇਦਾਰ ਗਿਆਨੀ ਸਾਧੂ ਸਿੰਘ ਜੀ ਭੌਰਾ, ਜਥੇਦਾਰ ਮੋਹਣ ਸਿੰਘ ਜੀ ਤੁੜ ਆਦਿ ਮੁਖੀ ਸਿੰਘ ਤੁਰੰਤ ਮਹਿਤੇ ਪੁੱਜੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਾਰੇ ਸ਼ਹਿਰ ਵਿਚ ਇਸ਼ਤਿਹਾਰਾਂ ਰਾਹੀਂ ਖ਼ਬਰ ਦੇ ਦਿੱਤੀ, ਛੁੱਟੀ ਹੋ ਗਈ। ਸਿੱਖ ਕੌਮ ਦੇ ਮੁਖੀ ਤੁਰੰਤ ਪਿੰਡ ਮਹਿਤਾ ਪੁੱਜੇ। ਪ੍ਰੋਗਰਾਮ ਅਨੁਸਾਰ ਮਹਾਂਪੁਰਖਾਂ ਦਾ ਸਰੀਰ ਸ੍ਰੀ ਅੰਮ੍ਰਿਤਸਰ ਸਾਹਿਬ ਲਿਆਂਦਾ ਗਿਆ ਅਤੇ ਸਰੋਵਰ ਦੇ ਜਲ ਨਾਲ ਇਸ਼ਨਾਨ ਕਰਵਾਇਆ ਗਿਆ।

ਸਰੀਰ ਖੁੱਲ੍ਹੇ ਟਰੱਕ 'ਚ ਸਜਾ ਦਿੱਤਾ। ਹਜ਼ਾਰਾਂ ਸੰਗਤਾਂ ਨੇ ਦਰਸ਼ਨ ਕੀਤੇ। ਅੰਮ੍ਰਿਤਸਰ ਤੋਂ ਚਾਲੇ ਪਾ ਕੇ ਭਿੰਡਰੀਂ ਹੈੱਡ ਕੁਆਟਰ 'ਤੇ ਰਾਤ ਦਸ ਵਜੇ ਪੁੱਜੇ। ਰਸਤੇ ਵਿਚ ਹਜ਼ਾਰਾਂ ਸੰਗਤਾਂ ਨੇ ਸੜਕਾਂ 'ਤੇ ਦੋਹੀਂ ਪਾਸੀਂ ਖਲੋ ਕੇ ਦਰਸ਼ਨ ਕੀਤੇ। ਜਲੰਧਰ ਰੇਡੀਓ 'ਤੇ ਸ਼ਾਮੀਂ ਬਰਾਡਕਾਸਟ ਹੋਇਆ ਕਿ ਕੱਲ੍ਹ ਨੂੰ ਮਹਾਂਪੁਰਖਾਂ ਦੇ ਸਰੀਰ ਦਾ ਸਸਕਾਰ ਪਤਾਲਪੁਰੀ ਵਿਖੇ ਹੋਵੇਗਾ। ਰਾਤ ਮਹਾਂਪੁਰਖਾਂ ਦੇ ਸਰੀਰ ਕੋਲ ਭਿੰਡਰੀਂ ਕੀਰਤਨ ਹੁੰਦਾ ਰਿਹਾ। ਲੱਖ ਕੁ ਦਾ ਇਕੱਠ ਸੀ। ਮਹਾਂਪੁਰਖਾਂ ਖ਼ੁਦ ਆਪ ਪਟਿਆਲੇ ਗਿਆਨੀ ਪ੍ਰੀਤਮ ਸਿੰਘ ਦੇ ਘਰ ਕਿਹਾ ਸੀ, 'ਮੇਰੇ ਸਰੀਰ ਦਾ ਪਤਾਲਪੁਰੀ (ਕੀਰਤਪੁਰ ਸਾਹਿਬ) ਸਸਕਾਰ ਕਰਨਾ।' ਭਾਵੇਂ ਇਸ ਬਾਰੇ ਕੁਝ ਮੁਖੀ ਸਿੰਘਾਂ ਨੂੰ ਪਤਾ ਸੀ, ਪਰ ਫਿਰ ਵੀ ਬਹੁਤੇ ਸੰਤਾਂ, ਭਗਤਾਂ ਤੇ ਮੁਖੀਆਂ ਨੇ ਖਿੱਚ ਕੀਤੀ ਕਿ ਸਸਕਾਰ

ਭਿੰਡਰੀ ਹੋਵੇ। ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਕਹਿਣ ਲੱਗੇ, 'ਮਹਾਂਪੁਰਖਾਂ ਦਾ ਬਚਨ ਸਰੀਰ ਦੇ ਸਵਾਸਾਂ ਤੱਕ ਪੂਰਾ ਕਰਨ ਦਾ ਯਤਨ ਕਰਾਂਗਾ।' ਗਿਆਨੀ ਪ੍ਰੀਤਮ ਸਿੰਘ ਜੀ ਵੀ ਵਿਦਿਆਰਥੀਆਂ ਦੀਆਂ ਪੁਸਤਕਾਂ ਦੇ ਟਰੰਕ ਸੰਭਾਲ ਕੇ ਜਿਸ ਥਾਂ ਉੱਤਰ ਪ੍ਰਸ਼ਨ ਹੋ ਰਹੇ ਸਨ, ਆ ਗਏ। ਹੱਥ ਜੋੜ ਕੇ ਕਿਹਾ, 'ਇਹ ਠੀਕ ਹੈ ਕਿ ਮਹਾਂਪੁਰਖਾਂ ਨੇ ਦਾਸ ਦੇ ਘਰ ਇਹ ਬਚਨ ਕੀਤਾ ਸੀ ਕਿ ਉਨ੍ਹਾਂ ਦੇ ਸਰੀਰ ਦਾ ਸਸਕਾਰ ਪਤਾਲਪੁਰੀ ਵਿਖੇ ਕੀਤਾ ਜਾਵੇ। ਜੇ ਤਾਂ ਮਹਾਂਪੁਰਖਾਂ ਦੇ ਬਚਨਾਂ 'ਤੇ ਨਿਸਚਾ ਹੈ ਅਤੇ ਆਗਿਆਕਾਰ ਵਿਦਿਆਰਥੀ ਹਾਂ ਤਾਂ ਫਿਰ ਵਾਦ-ਵਿਵਾਦ ਕਰਨਾ ਠੀਕ ਨਹੀਂ।'

ਕੀਰਤਪੁਰ ਸਾਹਿਬ ਜਾਣ ਦਾ ਫ਼ੈਸਲਾ ਹੋ ਗਿਆ। ਅਗਲੇ ਦਿਨ ਸੰਗਤਾਂ ਨੇ ਇਸ਼ਨਾਨ ਕੀਤਾ, ਸ੍ਰੀ ਆਸਾ ਜੀ ਦੀ ਵਾਰ ਦੇ ਕੀਰਤਨ ਦਾ ਭੋਗ ਪਿਆ, ਠੀਕ ਅੱਠ ਵਜੇ ਉਸੇ ਟਰੱਕ 'ਤੇ ਸੰਤਾਂ ਦਾ ਸਰੀਰ ਸਜਾ ਦਿੱਤਾ ਗਿਆ। ਅਰਦਾਸ ਕਰਕੇ ਕੀਰਤਪੁਰ ਸਾਹਿਬ ਨੂੰ ਚਾਲੇ ਪਾਏ। ਬੱਸਾਂ, ਟਰੱਕਾਂ, ਜੀਪਾਂ, ਟਰਾਲੀਆਂ ਦਾ ਚਾਰ ਮੀਲ ਲੰਬਾ ਜਲੂਸ ਦੀ ਸ਼ਕਲ ਦਾ ਇਕੱਠ, ਮੋਗੇ, ਅਜੀਤਵਾਲ, ਜਗਰਾਓਂ ਵਿਚ ਦੀ ਜਾ ਰਿਹਾ ਸੀ। ਚੁਗਿਰਦੇ ਨਗਰਾਂ ਦੇ ਲੋਕ ਸੱਜਲ ਨੇਤਰਾਂ ਨਾਲ ਹਜ਼ਾਰਾਂ ਦੀ ਗਿਣਤੀ ਵਿਚ ਸੜਕ 'ਤੇ ਆ ਕੇ ਦਰਸ਼ਨ ਕਰਦੇ ਰਹੇ। ਜਗਰਾਓਂ ਤੋਂ ਅੱਗੇ ਚਾਰ ਪੰਜ ਮੀਲ 'ਤੇ ਮਹਾਂਪੁਰਖਾਂ ਦਾ ਪਰਿਵਾਰ ਯੂ.ਪੀ. ਤੋਂ ਆ ਮਿਲਿਆ। ਉਸ ਵਕਤ ਪੰਜ ਮਿੰਟ ਜਲੂਸ ਰੁਕਿਆ। ਪਰਿਵਾਰ ਪਾਸੋਂ ਸੰਤਾਂ ਦਾ ਵਿਛੋੜਾ ਨਾ ਸਹਿ ਸਕਣ ਵਾਲਾ ਵਾਤਾਵਰਣ ਸੀ। ਸਾਰੀ ਸੰਗਤ ਅਤੇ ਮਾਨੋ ਦਰਖ਼ਤ, ਪੰਛੀ, ਧਰਤੀ, ਕਰੁਣਾ ਰਸ ਬਣ ਗਏ। ਜਲੂਸ ਫਿਰ ਤੁਰ ਪਿਆ। ਮੁੱਲਾਂਪੁਰ, ਲੁਧਿਆਣਾ ਆਦਿਕ ਸ਼ਹਿਰਾਂ, ਨਗਰਾਂ ਵਿਚ ਦੀ ਹੁੰਦਾ ਹੋਇਆ ਸ਼ਾਮ ਢਾਈ ਤਿੰਨ ਵਜੇ ਗੁਰਦੁਆਰਾ ਪਤਾਲਪੁਰੀ (ਕੀਰਤਪੁਰ ਸਾਹਿਬ) ਪਹੁੰਚਿਆ।

ਪੰਜਾਬ ਦਾ ਮੁੱਖ ਮੰਤਰੀ ਸ. ਗੁਰਨਾਮ ਸਿੰਘ ਸਾਰੀ ਵਜ਼ਾਰਤ ਨਾਲ ਪੁੱਜਿਆ ਹੋਇਆ ਸੀ। ਪੰਜਾਬ ਦਾ ਸਾਰਾ ਸਾਧੂ ਸਮਾਜ, ਸਾਰੇ ਸ਼ਹਿਰਾਂ ਤੋਂ ਅਤੇ ਦਿੱਲੀ ਤੋਂ ਬੱਸਾਂ ਟਰੱਕਾਂ ਰਾਹੀਂ ਸੰਗਤਾਂ ਲੱਖਾਂ ਦੀ ਗਿਣਤੀ ਵਿਚ ਪੁੱਜੀਆਂ ਸਨ। ਬਹੁਤ ਵੱਡਾ ਪੰਡਾਲ ਸੱਜਿਆ ਸੀ। ਸਪੀਕਰ ਲੱਗੇ ਹੋਏ ਸਨ ਤੇ ਰਾਗੀ ਕੀਰਤਨ ਕਰ ਰਹੇ ਸਨ। ਸਾਰਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸੰਤ ਚੰਨਣ ਸਿੰਘ ਜੀ ਤੇ ਸਾਰਾ ਸਟਾਫ਼, ਮੁਖੀ ਕਰਮਚਾਰੀ ਕਰ ਰਹੇ ਸਨ।

ਪਤਾਲਪੁਰੀ ਦੇ ਨਾਲ ਚਲਦੇ ਸਤਲੁਜ ਦੇ ਪਾਣੀ ਨਾਲ ਮਹਾਂਪੁਰਖਾਂ ਦੇ ਸਰੀਰ ਦਾ ਇਸ਼ਨਾਨ ਕਰਵਾਇਆ ਗਿਆ। ਨਵੇਂ ਬਸਤਰ ਤੇ ਕਕਾਰ

— ਪ੍ਰੇਮੀਓ! ਜੋ ਕੁਝ ਲਿਖਿਆ, ਬਹੁਤ ਗ਼ਲਤ ਹੈ। ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਹੱਦ ਤੋਂ ਵੱਧ ਪ੍ਰੇਮ ਨਾਲ ਜੋੜ ਮੇਲੇ 'ਤੇ ਮਹਾਂਪੁਰਖ ਬਾਬਾ ਨੰਦ ਸਿੰਘ ਜੀ ਨੂੰ ਬੁਲਾਇਆ ਹੋਵੇ ਤੇ ਫਿਰ ਇਸ ਤਰ੍ਹਾਂ ਤੋਰਨਾ, ਇਹ ਕਦੇ ਨਹੀਂ ਹੋ ਸਕਦਾ। ਦੋਹਾਂ ਮਹਾਂਪੁਰਖਾਂ ਦਾ ਬਹੁਤ ਪਿਆਰ ਸੀ ਅਤੇ ਹਮੇਸ਼ਾਂ ਰਿਹਾ। ਦੂਜੀ ਗੱਲ ਹਜ਼ੂਰ ਸਾਹਿਬ ਵਾਲੀ, ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਅਤੇ ਸੰਤ ਬਾਬਾ ਈਸ਼ਰ ਸਿੰਘ ਜੀ ਸਿਰਫ਼ ਗੁਰਬਾਣੀ ਦੇ ਮੰਗਲਾਂ ਬਾਰੇ ਤਿੰਨ ਚਾਰ ਮੀਟਿੰਗਾਂ ਵਿਚ ਇਕੱਠੇ ਹੋਏ ਸਨ। ਕਾਫ਼ੀ ਵਿਚਾਰਾਂ ਹੋਈਆਂ, ਸਗੋਂ ਮੀਟਿੰਗਾਂ ਵਿਚ ਸੰਤ ਬਾਬਾ ਈਸ਼ਰ ਸਿੰਘ ਜੀ ਨੇ ਪਿਆਰ ਨਾਲ ਇਹੀ ਕਿਹਾ, 'ਤੁਸੀਂ ਮਹਾਨ ਖੋਜੀ ਤੇ ਗੁਰਬਾਣੀ ਦੇ ਅਰਥ ਬੋਧ ਦੇ ਗਿਆਤਾ ਹੋ, ਸਾਡੇ ਨਾਲੋਂ ਹਜ਼ਾਰਾਂ ਗੁਣਾਂ ਵੱਧ ਸਿਆਣੇ ਹੋ, ਜੋ ਕਰੋਗੇ ਸਾਨੂੰ ਪ੍ਰਵਾਨ ਹੈ।' ਦੋਹਾਂ ਸਾਧੂਆਂ ਦਾ ਹੱਦ ਤੋਂ ਵੱਧ ਪਿਆਰ ਸੀ। ਹਜ਼ੂਰ ਸਾਹਿਬ ਕੋਈ ਏਨਾ ਸਮਾਂ ਦੇ ਕੇ ਚਰਚਾ ਨਹੀਂ ਹੋਈ। ਵੈਸੇ ਤਾਂ ਬਹੁਤਾ ਕਦੇ ਮਿਲਾਪ ਨਹੀਂ ਹੋਇਆ, ਜੇ ਕਿਤੇ ਇਕੱਠੇ ਹੋਏ ਵੀ ਤਾਂ ਸਿਰਫ਼ 'ਗੁਰ ਫ਼ਤਹ' ਬੁਲਾਉਣ ਅਤੇ ਸੁਖ ਅਨੰਦ ਪੁੱਛਣ ਤੱਕ ਹੀ ਸੀਮਿਤ ਸੀ। ਜੋ ਲਿਖਾਰੀ ਨੇ ਲਿਖਿਆ ਹੈ, ਸਿਰਫ਼ ਆਪਣੀ ਈਰਖਾ ਮਹਾਂਪੁਰਖਾਂ ਦੀ ਰਸਨਾ ਰਾਹੀਂ ਕਢਾਈ ਹੈ। ਹੋਰ ਇਹਨਾਂ ਮਹਾਂਪੁਰਖਾਂ ਵਿਚ ਕੋਈ ਈਰਖਾ ਨਹੀਂ ਸੀ। ਟਕਸਾਲ ਦੇ ਹਜ਼ਾਰਾਂ ਵਿਦਵਾਨ ਵਿਦਿਆਰਥੀ ਲਿਖਾਰੀ ਹਨ, ਜਿਨ੍ਹਾਂ ਨੇ ਪੁਸਤਕਾਂ ਲਿਖੀਆਂ, ਪਰ ਐਸੀਆਂ ਈਰਖਾ ਵਾਲੀਆਂ ਕੋਈ ਘਟਨਾਵਾਂ ਨਹੀਂ ਲਿਖੀਆਂ, ਜਿਨ੍ਹਾਂ ਕਰਕੇ ਈਰਖਾ ਵਧੇ। ਜੋ ਲਿਖਿਆ ਹੈ, ਲਿਖਾਰੀ ਦੀ ਗ਼ਲਤੀ ਹੈ। ਭਗਤ ਕਬੀਰ ਜੀ ਸਿੱਖਿਆ-ਦਾਇਕ ਲਿਖਦੇ ਹਨ:

**ਕਹੁ ਕਬੀਰ ਛੂਛਾ ਘਟੁ ਬੋਲੈ॥**
**ਭਰਿਆ ਹੋਇ ਸੁ ਕਬਹੁ ਨ ਡੋਲੈ॥੪॥੧॥** *(ਗੋਂਡ ਕਬੀਰ ਜੀ, ਅੰਗ ੮੭੦)*

? **ਇਕ ਦਿਨ ਦਿਨ ਸੰਤਾਂ ਦੇ ਕੰਨ ਸੁੱਜੇ ਵੇਖ ਕੇ ਬੋਪਾਰਾਏ ਵਾਲੀ ਮਾਤਾ ਦਲੀਪ ਕੌਰ ਨੇ ਪੁੱਛਿਆ, 'ਕੀ ਕਾਰਨ ਹੈ?'**

— ਤਾਂ ਸੰਤਾਂ ਨੇ ਉੱਤਰ ਦਿੱਤਾ, 'ਮੈਂ ਆਪਣੇ ਕੰਨ ਆਪ ਪੁੱਟੇ ਸਨ ਕਿ ਮਤਾਂ ਸੁੱਤੇ ਪਿਆਂ ਅਚੇਤ ਮਨ ਰਾਹੀਂ ਕੋਈ ਗ਼ਲਤੀ ਹੋ ਗਈ ਹੋਵੇ।'

ਕਿੰਨੀ ਡੂੰਘੀ ਸੋਚਣੀ ਹੈ। ਆਪ ਘਰ ਵਾਲਿਆਂ ਨਾਲ ਕਦੇ ਕੋਈ

ਉਚੇਚੀ ਸਲਾਹ ਜਾਂ ਮਸ਼ਵਰਾ ਨਹੀਂ ਕਰਦੇ ਸਨ। ਜਥੇ ਵਿਚ ਸੰਤਾਂ ਦੇ ਭਤੀਜੇ ਰਹਿੰਦੇ ਸਨ, ਜਿਨ੍ਹਾਂ ਨੂੰ ਸੰਤ ਆਮ ਸਿੰਘਾਂ ਵਾਂਗ ਹੀ ਸਮਝਦੇ ਸਨ। ਸੰਤਾਂ ਦੇ ਸਪੁੱਤਰ ਭਾਈ ਹਰਭਜਨ ਸਿੰਘ (ਅਮਰੀਕ ਸਿੰਘ) ਜੀ ਦਾ ਵਿਆਹ ਹੋਇਆ। ਇਨ੍ਹਾਂ ਦੀ ਮੰਗਣੀ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਾਈ ਗੁਰਦੀਪ ਸਿੰਘ ਜੀ ਦੀ ਸਪੁੱਤਰੀ ਬੀਬੀ ਹਰਮੀਤ ਕੌਰ ਨਾਲ ਧੀਰੇ ਪੱਤਰੇ ਨਗਰ ਵਿਖੇ ਆਪ ਹੀ ਕਰ ਗਏ ਸਨ। ਵਿਆਹ ਵਿਚ ਸਾਰੇ ਅੰਮ੍ਰਿਤਧਾਰੀ ਸਿੰਘ ਹੀ ਬਰਾਤ ਨਾਲ ਗਏ ਸਨ। ਬਹੁਤ ਸਧਾਰਨ ਅਤੇ ਪੂਰਨ ਗੁਰ-ਮਰਯਾਦਾ ਅਨੁਸਾਰ ਸ਼ਾਦੀ ਹੋਈ। ਅਜੀਬ ਗੱਲ ਇਹ ਸੀ ਕਿ ਅਨੰਦ-ਕਾਰਜ ਤੋਂ ਪਹਿਲਾਂ ਵਿਆਹ ਵਾਲੀ ਬੀਬੀ ਹਰਮੀਤ ਕੌਰ ਨੇ ਸ਼ਬਦ ਪੜ੍ਹਿਆ :

**ਹਮ ਘਰਿ ਸਾਜਨ ਆਏ ॥ ਸਾਚੈ ਮੇਲਿ ਮਿਲਾਏ ॥**

*(ਰਾਗੁ ਸੂਹੀ ਮਹਲਾ ੧, ਅੰਗ ੭੬੪)*

ਅਤੇ ਭਾਈ ਹਰਭਜਨ ਸਿੰਘ (ਭਾਈ ਅਮਰੀਕ ਸਿੰਘ) ਜੀ ਨੇ ਆਪ ਉੱਠ ਕੇ ਆਈ ਸੰਗਤ ਦਾ ਥੋੜੇ ਸ਼ਬਦਾਂ 'ਚ ਧੰਨਵਾਦ ਕੀਤਾ ਤੇ ਸੰਗਤ ਪਾਸੋਂ ਅਸੀਸ ਮੰਗੀ। ਸੰਤਾਂ ਨੇ ਆਪ ਲਾਵਾਂ ਪੜ੍ਹੀਆਂ। ਆਉਣ ਵਾਲੇ ਬਾਹਰਲੇ ਸਿੰਘਾਂ ਨੂੰ ਇਕ ਰੁਪਿਆ ਵੀ ਸ਼ਗਨ ਵਜੋਂ ਨਹੀਂ ਦੇਣ ਦਿੱਤਾ ਗਿਆ। ਦਾਜ ਨਾ ਦੇਣ ਵਾਸਤੇ ਸੰਤਾਂ ਨੇ ਭਾਈ ਗੁਰਦੀਪ ਸਿੰਘ ਨੂੰ ਜ਼ੋਰ ਨਾਲ ਪਹਿਲਾਂ ਹੀ ਰੋਕ ਦਿੱਤਾ ਸੀ।

ਦੇਸ਼ ਵਿਚ ਐਮਰਜੈਂਸੀ ਦੌਰਾਨ ਜਦ ਪਾਰਲੀਮੈਂਟ ਦੀ ਇਲੈਕਸ਼ਨ ਹੋਈ ਤਾਂ ਸੰਤਾਂ ਨੇ ਜਥੇ ਦੇ ਸਿੰਘਾਂ ਪਾਸੋਂ 40 ਦਿਨ ਵਾਸਤੇ ਰੋਜ਼ਾਨਾ ਇਕ ਹਜ਼ਾਰ ਚੌਪਈ ਸਾਹਿਬ ਦੇ ਪਾਠ ਕਰਵਾਏ ਅਤੇ ਇਕ ਸ੍ਰੀ ਅਖੰਡ ਪਾਠ ਕਰਵਾਇਆ ਤਾਂ ਕਿ ਪੰਥ ਦੀ ਚੜ੍ਹਦੀ ਕਲਾ ਹੋਵੇ। ਏਸੇ ਤਰ੍ਹਾਂ ਜਦ ਵਿਧਾਨ ਸਭਾ ਦੀਆਂ ਚੋਣਾਂ ਆਈਆਂ ਤਦ ਵੀ ਬੇਅੰਤ ਪਾਠ ਕੀਤੇ ਗਏ।

## ਸੰਤਾਂ ਅਤੇ ਸਿੰਘਾਂ ਦਾ ਸਤਿਕਾਰ :

ਸੰਤ ਜੀ ਦੂਜੇ ਸਿੰਘ ਸਾਹਿਬਾਨਾਂ, ਜਥੇਦਾਰਾਂ ਅਤੇ ਮਹਾਤਮਾਵਾਂ ਦਾ ਬਹੁਤ ਸਤਿਕਾਰ ਕਰਦੇ ਸਨ। ਜਦੋਂ ਹਰਿਮੰਦਰ ਸਾਹਿਬ ਦੇ ਸਿੰਘ ਸਾਹਿਬ ਜਾਂ ਕਿਸੇ ਤਖ਼ਤ ਸਾਹਿਬ ਦੇ ਜਥੇਦਾਰ ਆਉਂਦੇ ਸਨ ਤਾਂ ਸੰਤ ਜੀ ਆਪ ਪੈਂਦ ਵੱਲ ਅਤੇ ਉਨ੍ਹਾਂ ਨੂੰ ਸਿਰਹਾਣੇ ਵੱਲ ਬਿਠਾਉਂਦੇ ਸਨ। ਉਹਨਾਂ ਦੇ ਹੁੰਦਿਆਂ ਕਦੇ ਵੀ ਉੱਚੇ ਥਾਂ ਜਾਂ ਉਚੇਚੇ ਆਸਣ 'ਤੇ ਨਹੀਂ ਸਨ ਬੈਠਦੇ। ਜਿੰਨੀ ਸ਼ਰਧਾ ਇਨ੍ਹਾਂ ਦੇ ਮਨ ਵਿਚ ਸੇਵਾ ਵਾਲੇ ਮਹਾਤਮਾ ਪੁਰਖਾਂ ਬਾਰੇ ਸੀ,

ਉਤਨੀ ਸ਼ਾਇਦ ਹੀ ਕਿਸੇ ਹੋਰ ਬਾਰੇ ਹੋਵੇ। ਸਭ ਤੋਂ ਵੱਧ ਤੇ ਇਥੋਂ ਤੱਕ ਜੇਕਰ ਸੰਤ ਡਰਦੇ ਸਨ ਤਾਂ ਪਰਮਾਤਮਾ ਤੋਂ ਅਤੇ ਦੂਜੇ ਨੰਬਰ 'ਤੇ ਇਨ੍ਹਾਂ ਮਹਾਤਮਾਂ ਪੁਰਖਾਂ ਪਾਸੋਂ। ਜੋ ਬਚਨ ਇਹ ਮਹਾਤਮਾ ਕਰਨ, ਸੰਤ ਫੌਰਨ ਹੱਥ ਜੋੜ ਕੇ ਸਤਿ-ਬਚਨ ਕਹਿ ਕੇ ਪ੍ਰਵਾਨ ਕਰਦੇ ਸਨ।

ਸੰਤਾਂ ਨੂੰ ਕਈ ਵਾਰੀ ਇਹ ਕਹਿੰਦਿਆਂ ਸੁਣਿਆ ਹੈ ਕਿ ਕਾਰ-ਸੇਵਾ ਵਾਲੇ ਬਾਬਿਆਂ ਵਿਚ ਏਨੀ ਸ਼ਕਤੀ ਹੈ ਕਿ ਜੇ ਚਾਹੁਣ ਤਾਂ ਨੀਹਾਂ ਤੋਂ ਲੈ ਕੇ ਕਲਸ ਤੱਕ ਗੁਰਦੁਆਰਿਆਂ ਦੀਆਂ ਇਮਾਰਤਾਂ ਸੋਨੇ ਦੀਆਂ ਬਣਵਾ ਦੇਣ। ਇਹ ਗੱਲ ਇਨ੍ਹਾਂ ਵਾਸਤੇ ਬਹੁਤ ਮਾਮੂਲੀ ਹੈ। ਇਹ ਕਾਰ-ਸੇਵਾ ਵਾਲੇ ਬਾਬੇ ਧੰਨ ਹਨ ਕਿ ਮੁਖੋਂ ਸਤਿਨਾਮੁ ਵਾਹਿਗੁਰੂ ਦਾ ਜਾਪ ਤੇ ਸਿਰ 'ਤੇ ਟੋਕਰੀ, ਸਿਮਰਨ ਤੇ ਸੇਵਾ ਇਕੱਠੇ ਹੀ ਕਰੀ ਜਾਂਦੇ ਹਨ। ਸੰਤ ਜੀ ਸਿੰਘਾਂ ਨੂੰ ਬਹੁਤ ਵਾਰੀ ਆਖਦੇ ਸਨ ਕਿ ਸੇਵਾ ਵਾਲੇ ਬਾਬਿਆਂ ਦਾ ਕਦੇ ਵੀ ਬਚਨ ਨਹੀਂ ਮੋੜਨਾ, ਸਾਰੇ ਕੰਮ ਛੱਡ ਕੇ ਵੀ ਉਨ੍ਹਾਂ ਪਾਸ ਪੁੱਜਣਾ ਹੈ।

ਖ਼ਾਸ ਕਰਕੇ ਬਾਬਾ ਖੜਕ ਸਿੰਘ ਜੀ ਬੀੜ ਬਾਬਾ ਬੁੱਢਾ ਸਾਹਿਬ ਵਾਲੇ, ਬਾਬਾ ਦਯਾ ਸਿੰਘ ਜੀ ਬਿਧੀਚੰਦੀਏ, ਸੰਤ ਬਾਬਾ ਹਰਨਾਮ ਸਿੰਘ ਜੀ ਰਾਮਪੁਰ ਖੇੜੇ ਵਾਲੇ, ਬਾਬਾ ਬੀਰ ਬਿਕ੍ਰਮਾਜੀਤ ਸਿੰਘ ਜੀ ਅੰਮ੍ਰਿਤਸਰ ਵਾਲੇ, ਬਾਬਾ ਸੇਵਾ ਸਿੰਘ ਜੀ ਅਨੰਦਪੁਰ ਸਾਹਿਬ ਵਾਲੇ, ਬਾਬਾ ਹਰੀ ਸਿੰਘ ਜੀ ਤਰਨ ਤਾਰਨ ਵਾਲੇ ਤੇ ਉਨ੍ਹਾਂ ਦੇ ਜਥੇਦਾਰ, ਬਾਬਾ ਤਾਰਾ ਸਿੰਘ ਜੀ ਸਰਹਾਲੀ ਸਾਹਿਬ ਵਾਲੇ, ਬਾਬਾ ਉੱਤਮ ਸਿੰਘ ਜੀ ਖਡੂਰ ਸਾਹਿਬ ਵਾਲੇ, ਬਾਬਾ ਹਰਬੰਸ ਸਿੰਘ ਜੀ ਸ੍ਰੀ ਨਾਨਕ ਮੱਤੇ ਵਾਲੇ, ਸੰਤ ਬਾਬਾ ਸੰਤੋਖ ਸਿੰਘ ਜੀ ਜੋਤੀ ਸਰੂਪ ਫ਼ਤਹਿਗੜ੍ਹ ਸਾਹਿਬ ਵਾਲੇ, ਸੰਤ ਹਰਨਾਮ ਸਿੰਘ ਜੀ 'ਪਾਤਸ਼ਾਹ' ਜੋਗੇਵਾਲ ਵਾਲੇ, ਸੰਤ ਲਛਮਣ ਸਿੰਘ ਜੀ ਗੁਰਦੁਆਰਾ ਟਿੱਬਾ ਸਾਹਿਬ ਹੁਸ਼ਿਆਰਪੁਰ ਵਾਲੇ ਆਦਿ ਮਹਾਂਪੁਰਖਾਂ ਨਾਲ ਬਹੁਤ ਪਿਆਰ ਕਰਦੇ ਸਨ।

ਸੰਤਾਂ ਦਾ ਸੁਭਾਅ ਬੜਾ ਹਸਮੁੱਖ ਸੀ। ਹਰੇਕ ਸਿੰਘ ਨਾਲ ਭਰਾਵਾਂ ਵਾਂਗ ਪਿਆਰ ਕਰਦੇ ਸਨ, ਜੇ ਕੋਈ ਬਰਾਬਰ ਨਾ ਬੈਠੇ ਤਾਂ ਖਿੱਚ ਕੇ ਨਾਲ ਬਿਠਾ ਲੈਂਦੇ ਸਨ। ਗ਼ਲਤੀ ਸਮੇਂ ਸਿੰਘ ਨੂੰ ਤਾੜਨ ਤੋਂ ਬਾਅਦ ਉਸ ਪਾਸੋਂ ਮੁਆਫ਼ੀ ਮੰਗ ਲੈਂਦੇ ਸਨ ਕਿ ਕੋਈ ਵੀ ਸਿੰਘ ਦਿਲੋਂ ਮਹਿਸੂਸ ਨਾ ਕਰੇ। ਯੂ.ਪੀ. ਦੇ ਪਿੰਡ ਲਖਾਅ ਵਿਚ ਸੰਤਾਂ ਨੇ 25 ਸਿੰਘਾਂ ਨੂੰ ਆਪ ਦਹੀਂ ਨਾਲ ਮਲ-ਮਲ ਕੇ ਕੇਸੀਂ ਇਸ਼ਨਾਨ ਕਰਵਾਇਆ। ਜਿਸ 'ਤੇ ਵੇਖਣ ਵਾਲੀ ਸੰਗਤ ਬਹੁਤ ਹੈਰਾਨ ਹੋਈ ਕਿ ਸੰਤ ਜੀ ਸਿੰਘਾਂ ਨੂੰ ਆਪ ਇਸ਼ਨਾਨ ਕਰਵਾਉਂਦੇ ਹਨ। ਜਥੇ ਦੇ ਸਿੰਘਾਂ ਦਾ ਆਪ ਬਹੁਤ ਸਤਿਕਾਰ ਕਰਦੇ ਸਨ ਅਤੇ ਆਪਣੇ ਨਾਲੋਂ

ਸਿੰਘਾਂ ਦਾ ਬਹੁਤ ਸਤਿਕਾਰ ਕਰਵਾ ਕੇ ਖ਼ੁਸ਼ ਹੁੰਦੇ ਸਨ।

ਸੰਤ ਜੀ ਸਾਰੇ ਜਥੇ ਨੂੰ ਕਦੇ ਨਹੀਂ ਸਨ ਤਾੜਦੇ, ਇਕੱਲੇ-ਇਕੱਲੇ ਸਿੰਘ ਨੂੰ ਤਾੜ ਲੈਂਦੇ ਸਨ, ਕਿਉਂਕਿ ਸਾਰਾ ਜਥਾ ਸੰਗਤ ਰੂਪ ਸਮਝਿਆ ਜਾਂਦਾ ਹੈ। ਦੋ ਮਹੀਨੇ ਮਹਿਤੇ ਰਹਿ ਕੇ ਸੰਤਾਂ ਨੇ ਦਰਸ਼ਨੀ ਡਿਉਢੀ, ਲੰਗਰ ਦੇ ਹਾਲ ਅਤੇ ਸਟੋਰ ਦੀ ਸੇਵਾ ਕਰਵਾਈ। ਸਵੇਰ ਤੋਂ ਰਾਤ ਦੇ 10-10 ਵਜੇ ਤੱਕ ਆਪ ਨਾਲ ਲੱਗ ਕੇ ਸੇਵਾ ਕਰਾਉਂਦੇ ਰਹੇ। ਸੇਵਾ ਦੇ ਦਿਨਾਂ ਵਿਚ ਇਕ ਦਿਨ ਬਾਰਸ਼ਾਂ ਨਾਲ ਰਸਤੇ ਖ਼ਰਾਬ ਸਨ, ਪਰ ਫਿਰ ਵੀ ਮਹਿਤੇ ਤੋਂ ਸਾਈਕਲ 'ਤੇ ਜਾ ਕੇ ਗੁਰਦੁਆਰਾ ਬਾਬਾ ਰਾਮ ਥੰਮਨ ਖਜਾਲੇ ਵਿਖੇ ਕਥਾ ਕੀਤੀ। ਜਥੇ ਦੇ ਸਿੰਘਾਂ ਅਤੇ ਮਿਸਤਰੀਆਂ ਨੇ ਇਕ ਵੱਖਰਾ ਕਮਰਾ ਸੰਤਾਂ ਵਾਸਤੇ ਬਣਾਉਣਾ ਚਾਹਿਆ, ਪਰ ਮਹਾਂਪੁਰਖਾਂ ਨੇ ਆਪਣੇ ਵਾਸਤੇ ਕਮਰਾ ਬਣਾਉਣ ਦੀ ਆਗਿਆ ਨਾ ਦਿੱਤੀ।

## ਸੰਤਾਂ ਦੀ ਅਖ਼ੀਰਲੀ ਝਾਕੀ

ਜੁਲਾਈ 1977 ਈ: ਵਿਚ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਪਿੰਡ ਰੋਡੇ ਗਏ ਅਤੇ (ਸੰਤ ਗਿਆਨੀ) ਜਰਨੈਲ ਸਿੰਘ ਨੂੰ ਘਰ ਮਿਲੇ। ਉਹਨੀਂ ਦਿਨੀਂ ਪੰਜਾਬ ਵਿਚ ਅਕਾਲੀ ਸਰਕਾਰ ਬਣੀ ਸੀ। ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਦੇ ਵੱਡੇ ਲੜਕੇ ਭਾਈ ਅਮਰੀਕ ਸਿੰਘ ਭਾਵੇਂ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਖੇ ਪੜ੍ਹ ਰਹੇ ਸਨ, ਪਰੰਤੂ ਉਨ੍ਹਾਂ ਦੀ ਨੌਕਰੀ ਦਾ ਉਪਰਾਲਾ ਕੀਤਾ ਜਾ ਰਿਹਾ ਸੀ ਅਤੇ (ਸੰਤ ਗਿਆਨੀ) ਜਰਨੈਲ ਸਿੰਘ ਇਸ ਕੰਮ ਵਿਚ ਅੱਗੇ ਸਨ। ਇਸ ਕੰਮ ਵਿਚ ਛੇਤੀ ਸਫਲਤਾ ਪ੍ਰਾਪਤ ਹੁੰਦੀ ਨਜ਼ਰ ਨਹੀਂ ਸੀ ਆ ਰਹੀ। ਇਸ ਮੌਕੇ 'ਤੇ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਨੇ (ਸੰਤ ਗਿਆਨੀ) ਜਰਨੈਲ ਸਿੰਘ ਨੂੰ ਦੋ ਗੱਲਾਂ ਸਦਾ ਯਾਦ ਰੱਖਣ ਲਈ ਕਹੀਆਂ। ਪਹਿਲੀ ਕਿ ਕਿਸੇ ਰਾਜਨੀਤਿਕ ਵਿਅਕਤੀ 'ਤੇ ਪੂਰਾ ਵਿਸ਼ਵਾਸ ਨਹੀਂ ਕਰਨਾ ਅਤੇ ਦੂਸਰੀ ਇਹ ਕਿ ਕਿਸੇ ਰਾਜਨੀਤਿਕ ਵਿਅਕਤੀ ਤੋਂ ਇਹ ਨਹੀਂ ਅਖਵਾਉਣਾ ਕਿ ਕੋਠੀ ਵਿਚੋਂ ਨਿਕਲ ਜਾਹ।

ਕੁਝ ਦਿਨਾਂ ਪਿਛੋਂ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਦੇ ਦੁਰਘਟਨਾ ਦਾ ਸ਼ਿਕਾਰ ਹੋਣ ਪਿਛੋਂ ਟਕਸਾਲ ਦੀ ਸੇਵਾ ਬਖ਼ਸ਼ੇ ਜਾਣ 'ਤੇ ਸੰਤ ਗਿਆਨੀ ਜਰਨੈਲ ਸਿੰਘ ਜੀ 'ਖ਼ਾਲਸਾ' ਸੋਚ ਰਹੇ ਸਨ ਕਿ ਉਪਰੋਕਤ ਸਿੱਖਿਆਦਾਇਕ ਬਚਨ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਨੇ

ਜਾਣ ਬੁੱਝ ਕੇ ਆਉਂਦੇ ਸਮੇਂ ਵਿਚ ਟਕਸਾਲ ਅਤੇ ਇਸ ਦੇ ਮੁਖੀ ਦੀ ਧਾਰਮਿਕ ਸਿਆਸੀ ਭੂਮਿਕਾ ਨੂੰ ਧਿਆਨ ਵਿਚ ਰੱਖਦੇ ਹੋਏ ਕੀਤੇ ਹੋਣ।

ਸੰਤ ਗਿਆਨੀ ਜਰਨੈਲ ਸਿੰਘ ਜੀ 'ਖ਼ਾਲਸਾ' ਆਪਣੇ ਪੂਰਵ-ਅਧਿਕਾਰੀ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਪ੍ਰਤੀ ਸ਼ਰਧਾ ਤੇ ਨੇੜਤਾ, ਜਥੇ ਵਿਚ ਪ੍ਰਚਲਤ ਇਕ ਗਾਥਾ ਦੇ ਤੁਲ ਹੈ। ਇਹੋ ਕਾਰਨ ਸੀ ਕਿ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਕਥਾ ਦੌਰਾਨ ਵੀ ਕਈ ਵਾਰੀ ਕਿਸੇ ਸੇਵਾ, ਸਿਮਰਨ ਵਾਲੇ ਸਿੱਖ ਦੀ ਉਦਾਹਰਣ ਦੇਣ ਲਈ (ਸੰਤ ਗਿਆਨੀ) ਜਰਨੈਲ ਸਿੰਘ ਜੀ ਨੂੰ ਹੀ ਆਦਰਸ਼ ਸਿੱਖ ਮੰਨਦੇ ਸਨ। ਇਸੇ ਲਈ (ਸੰਤ ਗਿਆਨੀ) ਜਰਨੈਲ ਸਿੰਘ ਜੀ ਦਾ ਸਤਿਕਾਰ ਨਾ ਕੇਵਲ ਜਥੇ ਵਿਚ, ਸਗੋਂ ਜਥੇ ਦੇ ਨਿਕਟਵਰਤੀ ਸ਼ਰਧਾਲੂ ਸਿੱਖਾਂ ਵਿਚ ਵੀ ਵਧ ਗਿਆ ਸੀ।

## ਸਚਖੰਡ ਗਮਨ

ਪਿੰਡ ਮਲਸੀਹਾਂ ਸਰਦਾਰ ਗਿਆਨ ਸਿੰਘ ਜੀ ਦੇ ਘਰ ਉਤਾਰਾ ਸੀ। ਸੰਤ ਹਰਨਾਮ ਸਿੰਘ ਜੀ ਰਾਮਪੁਰ ਖੇੜੇ ਵਾਲਿਆਂ ਵੀ ਦਰਸ਼ਨ ਦਿੱਤੇ। ਅਗਲੇ ਪ੍ਰੋਗਰਾਮ ਅਨੁਸਾਰ ਸੋਲਨ ਜਾਣ ਤੋਂ ਪਹਿਲਾਂ ਕਥਾ ਸਮੇਂ ਰਾਗੀ ਰਾਮ ਸਿੰਘ ਜੀ, ਭਾਈ ਗੁਰਸ਼ਰਨ ਸਿੰਘ ਜੀ, ਭਾਈ ਸੁਰਜੀਤ ਸਿੰਘ ਜੀ ਤੇ ਭਾਈ ਗੁਰਮੇਲ ਸਿੰਘ ਜੀ ਹਜ਼ੂਰੀ ਜਥੇ ਪਾਸੋਂ:

**ਬਹੁਰਿ ਹਮ ਕਾਹੇ ਆਵਹਿਗੇ ॥**
**ਆਵਨ ਜਾਨਾ ਹੁਕਮੁ ਤਿਸੈ ਕਾ ਹੁਕਮੈ ਬੁਝਿ ਸਮਾਵਹਿਗੇ ॥**

*(ਮਾਰੂ ਕਬੀਰ ਜੀ, ਅੰਗ ੧੧੦੩)*

ਆਪ ਆਗਿਆ ਕਰਕੇ ਕੀਰਤਨ ਸੁਣਿਆ। ਫੇਰ ਡੇਢ ਘੰਟਾ ਰੱਜ ਕੇ ਕਥਾ ਕੀਤੀ, ਸੈਂਕੜੇ ਪ੍ਰੇਮੀਆਂ ਕਥਾ ਦਾ ਅਕਹਿ ਰਸ ਪ੍ਰਾਪਤ ਕੀਤਾ। ਅਖ਼ੀਰ ਸਾਰੇ ਜਥੇ ਪਾਸੋਂ ਅਤੇ ਸੰਗਤਾਂ ਪਾਸੋਂ ਹੱਥ ਜੋੜ ਕੇ ਮੁਆਫ਼ੀ ਮੰਗੀ। ਕੜਾਹ ਪ੍ਰਸਾਦਿ ਵਰਤਣ ਸਮੇਂ ਸੰਤਾਂ ਨੇ ਆਪ ਇਹ ਧਾਰਨਾ ਪੜ੍ਹੀ:

**ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ ॥**

*(ਆਸਾ ਮਹਲਾ ੧, ਅੰਗ ੪੩੯)*

ਅਤੇ ਸਾਰੀ ਸੰਗਤ ਤੋਂ ਪੜ੍ਹਾਈ। ਤੁਰਨ ਸਮੇਂ ਸੰਤ ਬਾਬਾ ਹਰਨਾਮ ਸਿੰਘ ਜੀ ਨੂੰ ਬੇਨਤੀ ਕੀਤੀ ਕਿ 'ਆਪ ਜੀ ਵੀ ਸਾਡੇ ਨਾਲ ਚਲੋ।' ਤਾਂ ਬਾਬਾ ਜੀ ਨੇ ਪਿਆਰ ਨਾਲ ਕਿਹਾ, 'ਆਪ ਜੀ ਚਲੋ। ਸਾਨੂੰ ਅਜੇ ਸਤਿਗੁਰਾਂ ਦੀ ਆਗਿਆ ਨਹੀਂ ਹੋਈ।'

ਜਥੇ ਸਮੇਤ ਸੋਲਨ ਵੱਲ 3 ਅਗਸਤ ਨੂੰ ਤੁਰੇ। ਲੁਧਿਆਣੇ ਨੇੜੇ ਜਾ ਕੇ ਕਾਰ ਖਲਿਆਰ (ਰੋਕ) ਕੇ ਸੇਵਕ ਨਾਲ ਸੀਟ ਬਦਲੀ। ਅਜੇ ਥੋੜ੍ਹੀ ਦੂਰ ਹੀ ਗਏ ਸਨ ਕਿ ਕਾਰ ਦਾ ਐਕਸੀਡੈਂਟ ਹੋ ਗਿਆ। ਮਹਾਂਪੁਰਖ ਸਖ਼ਤ ਜ਼ਖ਼ਮੀ ਹੋ ਗਏ। ਹੋਰ ਕਿਸੇ ਸਿੰਘ ਨੂੰ ਕੋਈ ਸੱਟ ਨਾ ਲੱਗੀ। ਸੰਤਾਂ ਕਿਹਾ ਕਿ ਮੇਰਾ ਸਰੀਰ ਮਹਿਤੇ ਲੈ ਚਲੋ। ਪਰ ਬਹੁਤ ਖ਼ਤਰਨਾਕ ਸੱਟਾਂ ਦੇਖ ਕੇ ਲੁਧਿਆਣੇ ਮਿਸ ਬਰਾਊਨ ਹਸਪਤਾਲ ਵਿਚ ਸੰਤਾਂ ਦੇ ਸਰੀਰ ਨੂੰ ਦਾਖ਼ਲ ਕਰਵਾਇਆ ਗਿਆ। ਇਹ ਖ਼ਬਰ ਪੇਪਰਾਂ ਰਾਹੀਂ ਸਾਰੇ ਪੰਜਾਬ ਵਿਚ ਜੰਗਲ ਦੀ ਅੱਗ ਵਾਂਗ ਫੈਲ ਗਈ। ਹਰ ਸਿੱਖ ਦਾ ਹਿਰਦਾ ਵਲੂੰਧਰਿਆ ਗਿਆ। 'ਹੁਣ ਕੀ ਬਣੂੰ, ਕੌਣ ਦਿਖਾਊ ਕਾਲੇ-ਹਨੇਰਿਆਂ ਨੂੰ ਚਿਰਾਗ? ਧ੍ਰੂ ਵਾਂਗ ਚਮਕਦਾ ਆਸਾਂ ਦਾ ਸੂਰਜ ਪਹੁ ਫੁੱਟਣ ਤੋਂ ਪਹਿਲਾਂ ਹੀ ਕਿਉਂ ਡੁੱਬ ਚੱਲਿਆ?'

ਸੰਗਤਾਂ ਨੇ ਲੁਧਿਆਣੇ ਵੱਲ ਵਹੀਰਾਂ ਘੱਤ ਦਿੱਤੀਆਂ। ਮਿਸ ਬਰਾਊਨ ਹਸਪਤਾਲ ਦੇ ਅੰਦਰਲੇ ਵਾਰਡਾਂ ਤੋਂ ਖੱਬੇ ਪਾਸੇ ਖੁੱਡ ਮੁਹੱਲਾ ਚੌਂਕ ਅਤੇ ਸੱਜੇ ਪਾਸੇ ਪੁਰਾਣੀ ਜੇਲ੍ਹ ਦੀਆਂ ਬਰੂਹਾਂ ਤੱਕ ਚਿੰਤਾਤੁਰ ਚਿਹਰਿਆਂ ਦਾ ਮੇਲਾ ਜਿਹਾ ਲੱਗ ਗਿਆ। 'ਸੰਤ ਜੀ ਕਿਵੇਂ ਹਨ? ਬਾਬਾ ਜੀ ਦਾ ਕੀ ਹਾਲ ਹੈ? ਖ਼ਾਲਸਾ ਜੀ ਦੀ ਕੀ ਖ਼ਬਰ ਹੈ?' ਫ਼ਿਕਰਮੰਦ ਚਿਹਰੇ ਇਕ ਦੂਜੇ ਸਾਹਵੇਂ ਸਵਾਲੀਆ ਨਿਸ਼ਾਨ ਦਾ ਰੂਪ ਧਾਰੀ ਖੜ੍ਹੇ ਸਨ।

ਸੰਤ ਜੀ ਤੇਰਾਂ ਦਿਨ ਹਸਪਤਾਲ ਰਹੇ। ਸੰਗਤਾਂ ਤੇਰਾਂ ਦਿਨ ਹੀ ਹੁੰਮ-ਹੁਮਾ ਕੇ ਆਉਂਦੀਆਂ ਰਹੀਆਂ। ਹਰ ਚੜ੍ਹਦੇ ਸੂਰਜ ਸੰਗਤਾਂ ਦੀ ਗਿਣਤੀ ਦੁਗਣੀ ਹੋ ਜਾਂਦੀ ਅਤੇ ਹਰ ਚਮਕਦੇ ਚੰਦ ਚੌਗੁਣੀ। ਭਾਈ ਜਰਨੈਲ ਸਿੰਘ ਜੀ (ਬਾਅਦ ਵਿਚ ਸੰਤ ਗਿਆਨੀ ਜਰਨੈਲ ਸਿੰਘ ਜੀ 'ਖ਼ਾਲਸਾ') ਅੱਠੇ ਪਹਿਰ ਮਹਾਂਪੁਰਖਾਂ ਦੀ ਸੇਵਾ ਵਿਚ ਹਾਜ਼ਰ ਰਹਿੰਦੇ। ਹਸਪਤਾਲ ਵਿਚ ਤੇਰਾਂ ਦਿਨ ਨਾਮ ਬਾਣੀ ਦਾ ਨਿਰੰਤਰ ਪ੍ਰਵਾਹ ਚਲਦਾ ਰਿਹਾ। ਸੰਤ ਜੀ ਦੇ ਨਜ਼ਦੀਕ ਬੈਠੇ ਦਮਦਮੀ ਟਕਸਾਲ ਦੇ ਵਿਦਿਆਰਥੀ ਤੇਰਾਂ ਦਿਨ ਹੀ 'ਜਪੁਜੀ ਸਾਹਿਬ' ਅਤੇ 'ਚੌਪਈ ਸਾਹਿਬ' ਦਾ ਅਖੰਡ ਜਾਪ ਕਰਦੇ ਰਹੇ। ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਮਹਿਤਾ ਵਿਖੇ ਵੀ ਸ੍ਰੀ ਅਖੰਡ ਪਾਠਾਂ ਦਾ ਪ੍ਰਵਾਹ ਸੰਤਾਂ ਦੀ ਦੇਹ ਅਰੋਗਤਾ ਲਈ ਆਰੰਭ ਸੀ। ਸਾਰੇ ਸਿੱਖ ਜਗਤ ਵਿਚ ਅਰਦਾਸਾਂ, ਅਖੰਡ ਪਾਠ, ਸਹਿਜ ਪਾਠ, ਬਾਣੀਆਂ ਦੇ ਨਿਤਨੇਮ ਜਾਰੀ ਸਨ। ਐਕਸੀਡੈਂਟ ਤੋਂ ਤੇਰਾਂ ਦਿਨ ਉਪਰੰਤ 16 ਅਗਸਤ 1977 ਈ: ਨੂੰ 'ਤੇਰਾਂ ਤੇਰਾਂ' ਦਾ ਜਾਪ ਕਰਦੇ, '**ਤੇਰਾ ਕੀਆ ਮੀਠਾ ਲਾਗੈ ॥**' ਦਾ ਸ਼ਬਦ ਗੁਣਗੁਣਾਉਂਦੇ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਤੇਰਾਂ ਦੇ ਰੂਪ ਵਿਚ ਹੀ ਲੀਨ ਹੋ

ਗਏ। 45 ਵਰ੍ਹਿਆਂ ਦੀ ਇਕ-ਰਸ ਤਪੱਸਿਆ ਕਰਨ ਉਪਰੰਤ ਆਤਮਾ ਦੀ ਜੋਤਿ ਪਰਮਾਤਮਾ ਦੀ ਜੋਤ ਵਿਚ ਸਮਾ ਗਈ।

ਜਿਉਂ ਹੀ ਸੰਤਾਂ ਦੇ ਚੜ੍ਹਾਈ ਕਰ ਜਾਣ ਬਾਰੇ ਸੰਗਤਾਂ ਨੇ ਸੁਣਿਆ, ਆਪ-ਮੁਹਾਰਾ ਨੇਤਰਾਂ ਤੋਂ ਜਲ ਵਹਿ ਤੁਰਿਆ, ਅੱਖਾਂ ਅੱਗੇ ਅੰਧੇਰਾ ਹੀ ਅੰਧੇਰਾ ਨਜ਼ਰ ਆਵੇ। ਹਸਪਤਾਲ ਵਿਚ ਅਤੇ ਬਾਹਰ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਦਾ ਇਕੱਠ ਹੋ ਗਿਆ। ਮਹਾਂਪੁਰਖਾਂ ਦੇ ਸਰੀਰ ਨੂੰ 16 ਅਗਸਤ ਨੂੰ ਹੀ ਜਲੂਸ ਦੀ ਸ਼ਕਲ ਵਿਚ ਪਿੰਡ ਮਹਿਤੇ ਟਕਸਾਲ ਦੇ ਹੈੱਡ ਕੁਆਟਰ 'ਤੇ ਲੈ ਆਂਦਾ। ਹਜ਼ਾਰਾਂ ਸੰਗਤਾਂ ਨੇ ਰਸਤੇ ਵਿਚ ਸੰਤਾਂ ਦੇ ਸਰੀਰ ਦੇ ਸੱਜਲ ਨੇਤਰਾਂ ਨਾਲ ਦਰਸ਼ਨ ਕੀਤੇ। ਸ਼ਰਧਾ ਦੇ ਫੁੱਲ ਭੇਟ ਕੀਤੇ। ਸਾਰੀ ਰਾਤ ਸੰਤਾਂ ਦੇ ਸਰੀਰ ਕੋਲ ਕੀਰਤਨ ਹੁੰਦਾ ਰਿਹਾ, ਵਾਹਿਗੁਰੂ ਸਿਮਰਨ ਦਾ ਜਾਪ ਸੰਗਤਾਂ ਕਰਦੀਆਂ ਰਹੀਆਂ।

17 ਅਗਸਤ ਨੂੰ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਦਾ ਇਕੱਠ ਠਾਠਾਂ ਮਾਰਦੇ ਸਮੁੰਦਰ ਵਾਂਗ ਦਿਸ ਰਿਹਾ ਸੀ। ਸੰਤਾਂ ਦਾ ਸਾਰਾ ਪਰਿਵਾਰ ਕੋਲ ਸੀ। ਸਾਰੀਆਂ ਜਥੇਬੰਦੀਆਂ ਹਾਜ਼ਰ ਸਨ। ਸੰਤਾਂ ਦੇ ਸਰੀਰ ਦਾ ਇਸ਼ਨਾਨ ਕਰਵਾਇਆ ਗਿਆ, ਕਕਾਰ ਤੇ ਬਸਤਰ ਸਜਾਏ ਗਏ, ਚਿਖਾ ਚਿਣੀ ਗਈ। ਚੰਦਨ ਦੀਆਂ ਲੱਕੜਾਂ, ਘਿਉ, ਧੂਪ ਆਦਿ ਸਮੱਗਰੀ ਤਿਆਰ ਸੀ। ਵੈਰਾਗ-ਮਈ ਕੀਰਤਨ ਸੱਜਲ ਨੇਤਰਾਂ ਨਾਲ ਅਤੇ ਰਸ-ਭਿੰਨੀ ਆਵਾਜ਼ ਵਿਚ ਹਜ਼ੂਰੀ ਜਥਾ ਭਾਈ ਰਾਮ ਸਿੰਘ ਜੀ, ਭਾਈ ਗੁਰਸ਼ਰਨ ਸਿੰਘ ਜੀ ਤੇ ਭਾਈ ਗੁਰਮੇਲ ਸਿੰਘ ਜੀ ਕਰ ਰਹੇ ਸਨ :

**ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥**

*(ਵਡਹੰਸੁ ਮਹਲਾ ੧, ਅੰਗ ੫੭੯)*

**ਕਉਨੁ ਮੂਆ ਰੇ ਕਉਨੁ ਮੂਆ ॥**
**ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ ਇਹੁ ਤਉ ਚਲਤੁ ਭਇਆ ॥**

*(ਰਾਮਕਲੀ ਮਹਲਾ ੫, ਅੰਗ ੮੮੫)*

ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਦਾ ਸਰੀਰ ਚਿਖਾ 'ਤੇ ਸਜਾ ਦਿੱਤਾ। ਸ੍ਰੀ ਜਪੁਜੀ ਸਾਹਿਬ ਦਾ ਪਾਠ ਕੀਤਾ। ਪਰਿਵਾਰ ਨੇ ਚਿਖਾ ਨੂੰ ਅਗਨੀ ਪ੍ਰਕਾਸ਼ ਕੀਤੀ। ਕੀਰਤਨ ਸੋਹਿਲੇ ਦਾ ਪਾਠ ਹੋਇਆ, ਅਰਦਾਸ ਉਪਰੰਤ ਸਾਰੀ ਸੰਗਤ ਗੁਰਦੁਆਰੇ ਪੁੱਜੀ, ਅਲਾਹਣੀਆਂ ਦਾ ਪਾਠ ਕੀਤਾ ਗਿਆ। ਅਰਦਾਸ ਉਪਰੰਤ ਇਹ ਸ੍ਰੀ ਮੁਖਵਾਕ ਆਇਆ :

ਜਿਨਿ ਤੁਮ ਭੇਜੇ ਤਿਨਹਿ ਬੁਲਾਏ ਸੁਖ ਸਹਜ ਸੇਤੀ ਘਰਿ ਆਉ ॥

*(ਧਨਾਸਰੀ ਮਹਲਾ ੫, ਅੰਗ ੬੭੮)*

ਸ੍ਰੀ ਅਖੰਡ ਪਾਠਾਂ ਦਾ ਪ੍ਰਵਾਹ ਇਕ-ਰਸ ਚੱਲ ਰਿਹਾ ਸੀ। ਸੰਤਾਂ ਦੇ ਸਸਕਾਰ ਤੋਂ ਤੀਜੇ ਦਿਨ ਪੰਜਾਂ ਸਿੰਘਾਂ ਨੇ ਅਰਦਾਸ ਕਰਕੇ ਸਾਰੀ ਚਿਖਾ ਦੀ ਰਾਖ ਬੋਰੀ ਵਿਚ ਪਾ ਕੇ ਜਲ ਪ੍ਰਵਾਹ ਕਰ ਦਿੱਤੀ।

## ਸੰਤ ਗਿ. ਗੁਰਬਚਨ ਸਿੰਘ ਜੀ ਖ਼ਾਲਸਾ ਜੀ ਦੇ (4 ਹਾੜ 1965) ਨੂੰ ਭਾਈ ਜਰਨੈਲ ਸਿੰਘ ਨਾਲ ਕੁਝ ਵਿਸ਼ੇਸ਼ ਬਚਨ

ਇਸ ਦਿਨ ਵੱਡੇ ਮਹਾਂਪੁਰਖਾਂ ਨੇ ਜਥੇ ਵਿਚੋਂ ਕੁਝ ਵਿਸ਼ੇਸ਼ ਤੇ ਸਿੱਖਿਆ-ਭਰੇ ਬਚਨ ਕਹੇ ਜਿਸ ਤੋਂ ਇਸ ਗੱਲ ਵੱਲ ਵੀ ਇਸ਼ਾਰਾ ਮਿਲ ਜਾਂਦਾ ਹੈ ਕਿ ਜਥੇਦਾਰੀ ਸੰਤ ਜਰਨੈਲ ਸਿੰਘ ਜੀ ਨੂੰ ਹੀ ਮਿਲੇਗੀ। ਕਿਉਂ ਜੁ ਹੇਠ ਲਿਖੇ ਬਚਨ ਵੱਡੇ ਸੰਤਾਂ ਨੇ ਭਾਈ ਜਰਨੈਲ ਸਿੰਘ (ਸੰਤ ਜਰਨੈਲ ਸਿੰਘ ਜੀ ਖ਼ਾਲਸਾ) ਜਦੋਂ ਵਿਦਿਆਰਥੀ ਸਨ, ਉਦੋਂ ਕੀਤੇ ਸਨ।

1. ਆਸਣਾਂ ਬਾਰੇ ਕਦੇ ਵੀ ਜਥੇ ਦੇ ਸਿੰਘਾਂ ਦਾ ਝਗੜਾ ਨਹੀਂ ਹੋਣਾ ਚਾਹੀਦਾ।
2. ਪ੍ਰਸ਼ਾਦਾ ਛਕਦਿਆਂ ਪਦਾਰਥ ਹਮੇਸ਼ਾਂ ਥੋੜਾ ਪੁਆਉ। ਭਾਵੇਂ ਆਪ ਜੀ ਸੰਤੋਖੀ ਹੀ ਹੋ। **ਹਉ ਤਿਸੁ ਘੋਲਿ ਘੁਮਾਇਆ ਥੋੜਾ ਸਵੈ ਥੋੜਾ ਹੀ ਖਾਵੈ ॥**
3. ਛੋਤੀ ਕੀਤਿਆਂ ਸਿੰਘਾਂ ਦੀ ਸੰਤਾਂ ਪਾਸ ਸ਼ਿਕਾਇਤ ਨਹੀਂ ਲਾਉਣੀ। **ਬੁਰਾ ਭਲਾ ਤਿਚਰੁ ਆਖਦਾ ਜਿਚਰੁ ਹੈ ਦੁਹੁ ਮਾਹਿ ॥** *(ਅੰਗ ੭੫੭)*
4. ਤੂੰ ਪਾਣੀ ਬਣ ਗਿਆ ਹੈਂ ਛੇਤੀ ਹੀ। ਪੂਜਾ ਦਾ ਧਾਨ ਨਾ ਖਾਵੀਂ, ਪੈਸੇ ਨਾ ਲਵੀਂ, ਪ੍ਰਸ਼ਾਦਾ ਬੇਸ਼ਕ ਖਾ ਲਵੀਂ। ਜੇ ਪੂਜਾ ਦਾ ਧਾਨ ਖਾਣ ਨੂੰ ਚਿੱਤ ਕਰੇ (ਸ੍ਰੀ ਅਖੰਡ ਪਾਠ ਤੋਂ) ਤਾਂ ਦੋ ਰੁਪੈ ਦੀ ਜ਼ਹਿਰ ਲੈ ਕੇ ਖਾ ਲਵੀਂ, ਆਦਿ ਉਪਦੇਸ਼ ਬਖ਼ਸ਼ਿਆ ਸੀ।

## ਦਸਤਾਰ ਬੰਦੀ ਦੀ ਰਸਮ

ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਦੇ ਅਕਾਲ ਚਲਾਣੇ ਉਪਰੰਤ ਦਮਦਮੀ ਟਕਸਾਲ ਦੇ ਮੁਖੀ ਦੀ ਨਾਮਜ਼ਦਗੀ ਸਬੰਧੀ ਚਰਚਾ ਚੱਲਣੀ ਸੁਭਾਵਕ ਸੀ। ਜਥੇ ਦੇ ਪ੍ਰਮੁੱਖ ਸੇਵਕਾਂ ਭਾਈ ਰਛਪਾਲ ਸਿੰਘ ਜੀ, ਭਾਈ ਰਾਮ ਸਿੰਘ ਰਾਗੀ ਅਤੇ ਭਾਈ ਗੁਰਮੁਖ ਸਿੰਘ (ਭਤੀਜਾ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ') ਨੇ ਗੰਭੀਰ ਵਿਚਾਰ ਕੀਤੀ

ਕਿਉਂਕਿ ਸਚਖੰਡ ਵਾਸੀ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਦੀਆਂ ਭੇਦ-ਭਰੀਆਂ ਬਖ਼ਸ਼ਿਸ਼ਾਂ ਅਤੇ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਦੀਆਂ ਪ੍ਰਤੱਖ ਅਤੇ ਗੁਪਤ ਰਮਜ਼ਾਂ ਰਾਹੀਂ ਸਮੇਂ-ਸਮੇਂ ਬਖ਼ਸ਼ਿਸ਼ਾਂ ਨੂੰ ਮੁੱਖ ਰੱਖਦਿਆਂ ਅਤੇ ਬਾਕੀ ਸਹਿਯੋਗੀਆਂ ਨਾਲ ਸਲਾਹ ਉਪਰੰਤ (ਸੰਤ ਗਿਆਨੀ) ਜਰਨੈਲ ਸਿੰਘ 'ਰੋਡੇ' ਨੂੰ ਟਕਸਾਲ ਦਾ ਮੁਖੀ ਬਣਾਉਣ ਸਬੰਧੀ ਸਹਿਮਤੀ ਹੋ ਗਈ।

ਇਸ ਮੱਤ ਅਨੁਸਾਰ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਦੀ ਦੇਹ ਦੇ ਸਸਕਾਰ ਉਪਰੰਤ ਜਥੇ ਦੇ 45 ਚੋਣਵੇਂ ਸੇਵਕਾਂ ਦਾ ਇਕੱਠ ਹੋਇਆ। ਜਿਸ ਵਿਚ (ਸੰਤ ਗਿਆਨੀ) ਜਰਨੈਲ ਸਿੰਘ 'ਰੋਡੇ' ਦਾ ਨਾਂ ਪੇਸ਼ ਕੀਤਾ ਗਿਆ। (ਸੰਤ ਗਿਆਨੀ) ਜਰਨੈਲ ਸਿੰਘ ਆਪ ਵੀ ਇਸ ਮੀਟਿੰਗ ਵਿਚ ਸ਼ਾਮਲ ਸਨ, ਪਰੰਤੂ ਉਨ੍ਹਾਂ ਨੇ ਇਹ ਜ਼ਿੰਮੇਵਾਰੀ ਲੈਣ ਤੋਂ ਨਾਂਹ ਕੀਤੀ। (ਸੰਤ ਗਿਆਨੀ) ਜਰਨੈਲ ਸਿੰਘ ਜੀ ਉਸ ਸਮੇਂ ਵਧੇਰੇ ਵਿਰਾਗ ਵਿਚ ਸਨ, ਜਿਸ ਕਾਰਨ ਉਨ੍ਹਾਂ ਵਧੇਰੇ ਨਾਂਹ ਨੁੱਕਰ ਕੀਤੀ। ਇਸ ਇਕੱਠ ਵਿਚ ਬਾਪੂ ਹਰਨਾਮ ਸਿੰਘ ਜੀ (ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਦੇ ਤਾਏ ਦੇ ਪੁੱਤਰ ਭਰਾ), ਗਿਆਨੀ ਦਲੀਪ ਸਿੰਘ ਜੀ ਕਥਾਵਾਚਕ ਮੰਜੀ ਸਾਹਿਬ ਸ੍ਰੀ ਅੰਮ੍ਰਿਤਸਰ, ਗਿਆਨੀ ਜੋਗਿੰਦਰ ਸਿੰਘ ਜੀ ਗ੍ਰੰਥੀ ਸ੍ਰੀ ਦੂਖ ਨਿਵਾਰਨ ਸਾਹਿਬ ਪਟਿਆਲਾ, ਭਾਈ ਅਮਰੀਕ ਸਿੰਘ ਜੀ ਅਤੇ ਉਨ੍ਹਾਂ ਦੇ ਦੋ ਚਾਚੇ ਭਾਈ ਦੀਦਾਰ ਸਿੰਘ ਜੀ ਤੇ ਭਾਈ ਜਗਤਾਰ ਸਿੰਘ ਜੀ, ਭਾਈ ਜਰਨੈਲ ਸਿੰਘ ਜੀ ਸ਼ੇਖੂਪੁਰਾ, ਭਾਈ ਰਾਮ ਸਿੰਘ ਜੀ ਰਾਗੀ, ਭਾਈ ਰਛਪਾਲ ਸਿੰਘ ਜੀ, ਭਾਈ ਜਰਨੈਲ ਸਿੰਘ ਜੀ, ਭਾਈ ਗੁਰਮੁਖ ਸਿੰਘ ਜੀ 'ਗੜਵਈ' (ਭਤੀਜਾ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ') ਹਾਜ਼ਰ ਸਨ। ਦਿਲਚਸਪ ਗੱਲ ਇਹ ਹੈ ਕਿ 45 ਸਿੰਘਾਂ ਦੀ ਇਸ ਮੀਟਿੰਗ ਵਿਚ (ਸੰਤ ਗਿਆਨੀ) ਜਰਨੈਲ ਸਿੰਘ ਜੀ ਦਾ ਨਾਂ ਪੇਸ਼ ਹੁੰਦੇ ਸਾਰ ਹੀ ਸਰਬ-ਸੰਮਤੀ ਹੋ ਗਈ ਅਤੇ ਹਰ ਇਕ ਨੇ ਇਕੱਲੇ-ਇਕੱਲੇ ਭਾਸ਼ਨ ਕਰਕੇ (ਸੰਤ ਗਿਆਨੀ) ਜਰਨੈਲ ਸਿੰਘ ਜੀ ਨੂੰ ਟਕਸਾਲ ਦੀ ਜ਼ਿੰਮੇਵਾਰੀ ਸੰਭਾਲਣ ਲਈ ਕਿਹਾ (ਇਹਨਾਂ ਭਾਸ਼ਨਾਂ ਦੇ ਟੇਪ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਚੌਂਕ ਮਹਿਤਾ ਵਿਖੇ ਉਪਲਬਧ ਹਨ)।

ਸੰਤ ਗਿਆਨੀ ਜਰਨੈਲ ਸਿੰਘ ਜੀ 'ਖ਼ਾਲਸਾ' ਵਲੋਂ ਵਾਰ-ਵਾਰ ਨਾਂਹ ਕਰਨ 'ਤੇ ਉਹਨਾਂ ਨੂੰ ਕਿਹਾ ਗਿਆ ਕਿ ਜੇ ਉਨ੍ਹਾਂ ਨੇ ਨਾਂਹ ਜਾਰੀ ਰੱਖੀ

ਤਾਂ ਪੰਜ ਸਿੰਘ ਪੰਜ ਪਿਆਰਿਆਂ ਦੇ ਰੂਪ ਵਿਚ ਹੁਕਮ ਜਾਰੀ ਕਰਕੇ ਉਨ੍ਹਾਂ ਨੂੰ ਟਕਸਾਲ ਦੀ ਸੇਵਾ ਸੰਭਾਲਣ ਲਈ ਕਹਿਣਗੇ। (ਸੰਤ ਗਿਆਨੀ) ਜਰਨੈਲ ਸਿੰਘ ਨੂੰ ਸਿੱਖੀ ਰਵਾਇਤ ਅਤੇ ਮਰਯਾਦਾ ਅੱਗੇ ਸੀਸ ਝੁਕਾਉਣਾ ਪਿਆ ਅਤੇ ਇਸ ਤਰ੍ਹਾਂ (ਸੰਤ ਗਿਆਨੀ) ਜਰਨੈਲ ਸਿੰਘ 'ਰੋਡੇ' ਸੰਤ ਗਿਆਨੀ ਜਰਨੈਲ ਸਿੰਘ ਜੀ 'ਖ਼ਾਲਸਾ' ਬਣ ਕੇ ਦਮਦਮੀ ਟਕਸਾਲ ਅਥਵਾ ਭਿੰਡਰਾਂਵਾਲੀ ਟਕਸਾਲ ਦੇ ਮੁਖੀ ਬਣੇ।

ਦੇਵਨੇਤ ਹੀ ਇਸ ਵੇਲੇ ਤਖ਼ਤ ਸ੍ਰੀ ਪਟਨਾ ਸਾਹਿਬ ਦੇ ਜਥੇਦਾਰ ਭਾਈ ਮਾਨ ਸਿੰਘ ਜੀ, ਜੋ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਵਲੋਂ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਨੂੰ ਬਖ਼ਸ਼ਿਸ਼ ਕਰਨ ਵੇਲੇ ਹਾਜ਼ਰ ਸਨ ਅਤੇ ਬਖ਼ਸ਼ਿਸ਼ ਦੀ ਅਰਦਾਸ ਉਨ੍ਹਾਂ ਆਪ ਕੀਤੀ ਸੀ, ਵੀ ਆ ਪਹੁੰਚੇ ਅਤੇ ਉਨ੍ਹਾਂ ਨੇ ਤਖ਼ਤ ਸਾਹਿਬ ਤੋਂ ਲਿਆਂਦਾ ਸਿਰੋਪਾਓ ਸੰਤ ਗਿਆਨੀ ਜਰਨੈਲ ਸਿੰਘ ਜੀ 'ਖ਼ਾਲਸਾ' ਦੇ ਸੀਸ 'ਤੇ ਸਜਾ ਦਿੱਤਾ। ਇਸ ਪਿਛੋਂ ਗੁਰਦੁਆਰਾ ਸਾਹਿਬ ਵਿਖੇ ਭਾਈ ਮਾਨ ਸਿੰਘ ਜੀ ਨੇ ਹੀ ਅਰਦਾਸ ਕੀਤੀ ਅਤੇ ਚੱਲ ਰਹੇ ਸ੍ਰੀ ਅਖੰਡ ਪਾਠ ਸਾਹਿਬ ਵਿਚੋਂ ਹੁਕਮਨਾਮਾ ਲਿਆ ਗਿਆ। ਹੁਕਮਨਾਮਾ ਭਾਈ ਹਰਚਰਨ ਸਿੰਘ ਜੀ 'ਮੁਕਤਾ' ਨੇ ਲਿਆ ਜੋ ਇਸ ਪ੍ਰਕਾਰ ਸੀ:

**ਗੁਰ ਸੇਵਾ ਤੇ ਨਾਮੇ ਲਾਗਾ ॥ ਤਿਸ ਕਉ ਮਿਲਿਆ ਜਿਸੁ ਮਸਤਕਿ ਭਾਗਾ ॥**

*(ਗਉੜੀ ਮਹਲਾ ੫, ਅੰਗ ੨੩੬)*

25 ਅਗਸਤ 1977 ਈਸਵੀ ਨੂੰ ਇਤਿਹਾਸਕ ਦੁਸਹਿਰੇ ਦੇ ਦਿਨ ਲੱਖਾਂ ਦੀ ਗਿਣਤੀ ਵਿਚ ਸੰਗਤਾਂ ਦਾ ਇਕੱਠ ਹੋਇਆ। ਇਹ ਇਕੱਠ ਸਾਰੀਆਂ ਸੰਪ੍ਰਦਾਵਾਂ ਦੇ ਸਾਧੂ ਮਹਾਤਮਾ ਧਾਰਮਿਕ ਜਥੇਬੰਦੀਆਂ, ਨਿਹੰਗ ਸਿੰਘਾਂ ਦੇ ਦਲਾਂ, ਸਿੱਖ ਕੌਮ ਦੇ ਮੁਖੀਆਂ ਦਾ ਸੀ। ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਦੀ ਟਕਸਾਲ ਦੀ ਸੇਵਾ, ਸਿੱਖ ਕੌਮ ਦੀ ਸੇਵਾ, ਦੇਹਧਾਰੀਆਂ ਨਾਲ ਟਕਰਾਓ ਦੀ ਗਾਥਾ ਅਤੇ ਹੋਰ ਅਨੇਕ ਸੇਵਾਵਾਂ ਸਬੰਧੀ ਜ਼ਿਕਰ ਕਰਕੇ ਸੰਤ ਗਿਆਨੀ ਕਰਤਾਰ ਸਿੰਘ ਜੀ ਨੂੰ ਸ਼ਰਧਾਂਜਲੀਆਂ ਭੇਟ ਕੀਤੀਆਂ ਗਈਆਂ। ਭਰੇ ਦੀਵਾਨ ਵਿਚ ਸਚਖੰਡ ਵਾਸੀ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਦੀ ਥਾਂ ਉਨ੍ਹਾਂ ਦੇ ਪ੍ਰਮੁੱਖ ਵਿਦਿਆਰਥੀ, ਮਹਾਨ ਤਿਆਗੀ, ਵੈਰਾਗੀ, ਸਿਮਰਨ ਅਭਿਆਸੀ, ਸ੍ਰੀਮਾਨ ਸੰਤ ਗਿਆਨੀ ਜਰਨੈਲ ਸਿੰਘ ਜੀ 'ਖ਼ਾਲਸਾ' ਨੂੰ ਹੋਇ ਫ਼ੈਸਲੇ ਅਨੁਸਾਰ ਦਮਦਮੀ ਟਕਸਾਲ ਦਾ ਮੁਖੀ ਥਾਪਿਆ ਗਿਆ। ਸਾਰੀਆਂ ਸੰਪ੍ਰਦਾਵਾਂ, ਸਿੱਖ ਜਥੇਬੰਦੀਆਂ, ਸਾਰੇ ਸਾਧੂ ਸਮਾਜ,

ਧਾਰਮਿਕ ਮੁਖੀਆਂ ਅਤੇ ਤਖ਼ਤਾਂ ਵਲੋਂ ਸਿਰੋਪਾਓ ਬਖ਼ਸ਼ਿਸ਼ ਕੀਤੇ ਗਏ। ਬੜਾ ਵੱਡਾ ਭੰਡਾਰਾ ਹੋਇਆ। ਰਾਗੀਆਂ, ਢਾਡੀਆਂ, ਪ੍ਰਚਾਰਕਾਂ ਨੇ ਹਾਜ਼ਰੀਆਂ ਭਰੀਆਂ।

## ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਦੇ ਜੀਵਨ ਵਿਚ ਤੇਰਾਂ ਤੇਰਾਂ ਦੀ ਵਿਸ਼ੇਸ਼ਤਾ

1. ਵੱਡੇ ਮਹਾਂਪੁਰਖ ਜਥੇ ਸਮੇਤ 13 ਵਾਰ ਪ੍ਰੋਗਰਾਮ ਬਣਾ ਕੇ ਪਿੰਡ ਭੂਰੇ ਕੋਹਨੇ ਗਏ ਸਨ।
2. ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਨੇ 13ਵੀਂ ਜਮਾਤ ਵਿਚ ਦਾਖ਼ਲਾ ਲੈ ਕੇ ਅੱਗੇ ਪੜ੍ਹਾਈ ਨਹੀਂ ਕੀਤੀ।
3. ਵੱਡੇ ਮਹਾਂਪੁਰਖਾਂ ਕੋਲ ਜਥੇ ਵਿਚ ਪੜ੍ਹਾਈ ਸਮੇਂ ਸਭ ਤੋਂ ਪਹਿਲਾਂ ਅਗੰਮੀ ਬਖ਼ਸ਼ਿਸ਼ ਦਾ ਪ੍ਰਗਟਾਵਾ ਸੰਨ 1964 ਈ: ਵਿਚ ਸ੍ਰੀ ਹਰਿਮੰਦਰ ਸਾਹਿਬ ਦੀ ਉਪਰਲੀ ਮੰਜ਼ਿਲ 'ਤੇ 13 ਅਪ੍ਰੈਲ ਵਿਸਾਖੀ ਦੇ ਪੁਰਬ ਸਮੇਂ ਕੀਤਾ।
4. ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਗੁਰਦੁਆਰਾ (ਹੱਟ ਸਾਹਿਬ) ਸੁਲਤਾਨਪੁਰ ਵਿਖੇ ਤੇਰਾਂ-ਤੇਰਾਂ ਦੀਆਂ ਧਾਰਨਾ ਨਾਲ ਗ਼ਰੀਬਾਂ ਦੀਆਂ ਝੋਲੀਆਂ ਭਰਨ ਵਾਲੇ ਅਸਥਾਨ 'ਤੇ ਜਦ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਵੱਡੇ ਮਹਾਂਪੁਰਖਾਂ ਨੂੰ ਨਿਤਨੇਮ ਦਾ ਪਾਠ ਸੁਣਾ ਰਹੇ ਸਨ ਤਾਂ ਵੱਡੇ ਮਹਾਂਪੁਰਖਾਂ ਨੇ ਕਿਹਾ, 'ਕਰਤਾਰ ਸਿੰਘ ਜੀ! ਅੱਜ ਏਥੇ ਤੇਰੀ ਝੋਲੀ ਬਖ਼ਸ਼ਿਸ਼ ਨਾਲ ਗੁਰੂ-ਘਰੋਂ ਭਰਾ ਦੇਈਏ।' ਕੋਲ ਹੋਰ ਵੀ ਸਿੰਘ ਸਨ, ਜਦੋਂ ਅੱਗੇ ਟਕਸਾਲ ਚਲਾਉਣ ਦੀ ਬਖ਼ਸ਼ਿਸ਼ ਦੇ ਬਚਨ ਕੀਤੇ ਸਨ।
5. ਤਖ਼ਤ ਸ੍ਰੀ ਪਟਨਾ ਸਾਹਿਬ ਵਿਚ ਗੁਰਪੁਰਬ 'ਤੇ ਟਕਸਾਲ ਦੀ ਭਰੇ ਦਰਬਾਰ ਵਿਚ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਨੇ ਬਖ਼ਸ਼ਿਸ਼ ਕਰਕੇ ਤਖ਼ਤ ਦੀਆਂ 13 ਪ੍ਰਕਰਮਾ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਨੂੰ ਆਪ ਨਾਲ ਲੈ ਕੇ ਕੀਤੀਆਂ।
6. ਦਮਦਮੀ ਟਕਸਾਲ ਦੇ ਜਥੇਦਾਰ ਵੀ ਆਪ ਜੀ 13ਵੇਂ ਸਨ।
7. ਵੱਡੇ ਮਹਾਂਪੁਰਖਾਂ ਦਾ ਸਰੀਰ ਵੀ 13 ਸਾਲ ਢਿੱਲਾ ਰਿਹਾ ਸੀ।
8. ਵੱਡੇ ਮਹਾਂਪੁਰਖਾਂ ਨੇ ਪਿੰਡ ਮਹਿਤੇ ਅਖ਼ੀਰਲੀ ਰਾਤ ਦੀ ਕਥਾ ਕਰਕੇ 13 ਪ੍ਰਕਰਮਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਕਰਕੇ ਕਿਹਾ ਸੀ,

'ਕਰਤਾਰ ਸਿੰਘ ਜੀ! ਦਾਸ ਸਾਰੀ ਉਮਰ ਨਿਤਨੇਮ ਕਰਨ ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ 13 ਪ੍ਰਕਰਮਾ ਕਰਦਾ ਹੁੰਦਾ ਸੀ।'

9. ਸੰਤ ਗਿਆਨੀ ਕਰਤਾਰ ਸਿੰਘ ਜੀ ਦਾ ਐਕਸੀਡੈਂਟ 3 ਅਗਸਤ ਨੂੰ ਹੋਇਆ ਅਤੇ ਆਪ 13 ਦਿਨ ਹਸਪਤਾਲ ਵਿਚ ਇਲਾਜ ਕਰਾ ਕੇ 16 ਅਗਸਤ ਨੂੰ ਸਚਖੰਡ ਗਮਨ ਕਰ ਗਏ।

## ਟਕਸਾਲ ਦੇ 25 ਨਿਯਮ :

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਤਖ਼ਤ ਸ੍ਰੀ ਦਮਦਮਾ ਸਾਹਿਬ (ਗੁਰੂ ਕੀ ਕਾਸ਼ੀ) ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਪੜ੍ਹਨ ਸਮੇਂ (ਦਮਦਮੀ ਟਕਸਾਲ) ਦੇ ਹੇਠ ਲਿਖੇ ਨਿਯਮ ਆਪ ਕਾਇਮ ਕੀਤੇ, ਜਿਨ੍ਹਾਂ ਉਪਰ ਅੱਜ ਵੀ ਜਥੇ ਵਿਚ ਵਿੱਦਿਆ ਪੜ੍ਹਨ ਵਾਲੇ ਵਿਦਿਆਰਥੀ ਅਮਲ ਕਰਦੇ ਆ ਰਹੇ ਹਨ। ਇਹ ਨਿਯਮ ਜੋ ਦਮਦਮੀ ਟਕਸਾਲ ਵਿਚ ਅੱਜ ਵੀ ਪ੍ਰਚਲਤ ਹਨ, ਹੇਠ ਲਿਖੇ ਅਨੁਸਾਰ ਹਨ :

1. ਅੰਮ੍ਰਿਤਧਾਰੀ ਸਿੰਘ ਹੋਵੇ, ਦਸਾਂ ਗੁਰੂ ਸਾਹਿਬਾਨ ਦੀ ਜੋਤਿ ਸ੍ਰੀ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਹੋਰ ਕਿਸੇ ਦੇਹ ਨੂੰ ਗੁਰੂ ਨਾ ਮੰਨੇ, ਗਾਤਰੇ ਕ੍ਰਿਪਾਨ ਧਾਰੀ, ਪੰਜ ਕਕਾਰਾਂ ਦੀ ਰਹਿਤ ਰੱਖਦਾ ਹੋਵੇ। ਪੰਜ ਕੁਰਹਿਤਾਂ ਤੋਂ ਬਚਿਆ ਹੋਇਆ ਹੋਵੇ, ਨਿਤਨੇਮ ਦੀਆਂ ਬਾਣੀਆਂ ਦਾ ਨਿਯਮੀ ਹੋਵੇ, ਪੰਜ ਗ੍ਰੰਥੀ ਆਦਿ ਬਾਣੀ ਦਾ ਪਾਠ ਕਰਦਾ ਹੋਵੇ।
2. ਮੂਲਮੰਤਰ, ਗੁਰਮੰਤਰ, ਅੰਮ੍ਰਿਤ ਨਾਮ ਦਾ ਅਭਿਆਸੀ ਹੋਵੇ।
3. ਮਨ, ਬਾਣੀ ਸਰੀਰ ਕਰਕੇ ਨਿਮਰਤਾ ਵਾਲਾ ਹੋਵੇ, ਲੜਾਕਾ ਨਾ ਹੋਵੇ।
4. ਸਭ ਸੰਗਤ ਨਾਲ ਗੁਰੂ ਕਾ ਰੂਪ ਜਾਣ ਕੇ ਪ੍ਰੇਮ ਕਰਦਾ ਹੋਵੇ। ਰਾਗ ਦ੍ਵੈਖ ਤੋਂ ਰਹਿਤ ਇਕ ਰਸ ਪ੍ਰੇਮੀ ਹੋਵੇ।
5. ਖ਼ਾਲਸਾ ਪੰਥ ਦੀ ਜਥੇਬੰਦੀ ਵਿਚ ਆਪ ਨੂੰ ਸਦਾ ਜਾਣੇ, ਪੰਥ ਤੋਂ ਉਲਟ ਕਦੇ ਨਾ ਹੋਵੇ, ਪੰਥ ਦੀ ਨਿੰਦਾ ਨਾ ਕਰੇ, ਸ਼ਸਤਰਧਾਰੀ, ਸੂਰਬੀਰ, ਧਰਮ ਦੀ ਰਾਖੀ ਵਾਸਤੇ ਸਮੇਂ ਸਿਰ ਸੀਸ ਕੁਰਬਾਨ ਕਰ ਦੇਵੇ, ਕਾਇਰ ਨਾ ਬਣੇ।
6. ਦਸਮ ਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਸ਼ੁੱਧ ਪਾਠ ਕਰਨ ਵਾਲਾ ਤੇ ਅਰਥ ਪਕਾਉਣ ਵਾਲਾ ਹੋਵੇ।
7. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ '੧ਓ' ਤੋਂ ਲੈ ਕੇ 'ਅਠਾਰਹ ਦਸ ਬੀਸ' ਤੱਕ ਇਕੋ ਜਾਣ ਕੇ ਭਾਵਨਾ ਕਰੇ।

8. ਗੁਰੂ ਇਤਿਹਾਸ ਦਸਾਂ ਗੁਰਾਂ ਦਾ ਪੂਰਾ ਜਾਣਨ ਵਾਲਾ ਹੋਵੇ।
9. ਭਾਈ ਗੁਰਦਾਸ ਜੀ ਦੀ ਬਾਣੀ ਅਤੇ ਭਾਈ ਨੰਦ ਲਾਲ ਜੀ ਦੀ ਬਾਣੀ ਦੇ ਅਰਥ ਪੜ੍ਹੇ। ਦਸਮ ਗ੍ਰੰਥ ਦੀ ਬੀੜ ਸਾਰੀ ਸ੍ਰੀ ਮੁਖਵਾਕ ਨਿਸਚਾ ਕਰ ਪੜ੍ਹੇ।
10. ਹੋਰ ਮਤਾਂ ਦੀਆਂ ਪੁਸਤਕਾਂ, ਯੋਗ, ਵੇਦਾਂਤ ਆਦਿ ਦੇ ਸਿਧਾਂਤ ਦਾ ਚੰਗਾ ਜਾਣੂ ਹੋਵੇ।
11. ਇਕ ਪ੍ਰਮੇਸ਼ਰ ਦਾ ਦ੍ਰਿੜ੍ਹ ਵਿਸ਼ਵਾਸੀ ਉਪਾਸ਼ਕ ਹੋਵੇ, ਦੋਵੇਂ ਵੇਲੇ ਸਤਿ-ਸੰਗਤ ਕਰਦਾ ਹੋਵੇ। ਯਥਾ-ਸ਼ਕਤੀ ਲੰਗਰ, ਲੀੜੇ ਦੀ ਸੇਵਾ ਕਰਨ ਦਾ ਉੱਦਮੀ ਹੋਵੇ।
12. ਕਿਸੇ ਮੱਤ ਨਾਲ ਵੈਰ ਨਾ ਕਰੇ, ਸਾਰਿਆਂ ਵਿਚ ਪ੍ਰਮੇਸ਼ਰ ਇਕੋ ਜਿਹਾ ਵਿਆਪਕ ਜਾਣ ਕੇ ਹਿਤ ਕਰੇ ਤੇ ਜ਼ੁਲਮ ਦਾ ਵੈਰੀ ਹੋਵੇ। ਆਪਣੇ ਖ਼ਾਲਸਾ ਧਰਮ ਵਿਚ ਪੱਕਾ ਹੋਵੇ।
13. ਮਨ ਵਿਚ ਪੂਰਨ ਗਿਆਨ, ਮੁੱਖ ਵਿਚ ਕੀਰਤਨ ਭਗਤੀ, ਸਰੀਰ ਕਰਕੇ ਵੈਰਾਗ ਦਾ ਵਰਤਾਰਾ, ਸਾਧ ਸੰਗਤਿ ਜੀ ਦੀ ਸੇਵਾ ਕਰੇ।
14. ਆਪਣੇ ਗੁਣਾਂ ਦੀ ਸ਼ਲਾਘਾ ਤੇ ਪਰਾਏ ਅਉਗੁਣ ਨਾ ਕਹੇ, ਜੀਆਂ ਨੂੰ ਦੁੱਖ ਨਾ ਦੇਵੇ। ਕਪਟ ਤੋਂ ਰਹਿਤ ਹੋਵੇ, ਗੁਰ ਸੇਵੀ ਹੋਵੇ।
15. ਪ੍ਰਮੇਸ਼ਰ ਦਾ ਅਨਿੰਨ ਭਗਤ ਹੋਵੇ, ਗੁਰਸਿੱਖੀ ਨੂੰ ਸਭ ਤੋਂ ਉੱਚੀ ਜਾਣੇ। ਦੁਖ-ਸੁਖ ਵਿਚ ਸਮ ਚਿਤ ਰਹੇ। ਬੇਮੁਖ ਦੀ ਸੰਗਤ ਨਾ ਕਰੇ। ਸਭ ਗਿਆਨ-ਧਿਆਨ ਨਾਲੋਂ ਨਾਮ ਨੂੰ ਸਭ ਤੋਂ ਵੱਡਾ ਜਾਣ ਕੇ ਸਦਾ ਜਪੇ। ਗੁਰਮਤਿ ਦੁਆਰਾ ਮੁਕਤੀ ਦਾਤਾ ਕੇਵਲ ਨਾਮ ਦ੍ਰਿੜ੍ਹ ਕਰੇ।
16. ਨਾਮ ਦੀ ਦ੍ਰਿੜ੍ਹਤਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਣ ਵੇਲੇ ਕੀਤੀ ਹੋਵੇ, ਦ੍ਰਿੜ੍ਹ ਲਿਵ ਲੱਗੀ ਹੋਵੇ।
17. ਸ਼ਰਾਬ, ਮਾਸ ਤੇ ਹੋਰ ਕੋਈ ਅਮਲ ਨਾ ਵਰਤਦਾ ਹੋਵੇ। ਹੱਠ, ਚੁਗ਼ਲੀ, ਈਰਖਾ, ਪਾਰਟੀਬਾਜ਼ੀ ਤੋਂ ਰਹਿਤ ਹੋਵੇ। ਕਾਮ ਆਦਿ ਪੰਜਾਂ ਵਿਕਾਰਾਂ ਤੋਂ ਡਰਦਾ ਰਹੇ।
18. ਅਲਪ-ਅਹਾਰੀ ਹੋਵੇ। ਥੋੜ੍ਹਾ ਸੌਂਦਾ ਹੋਵੇ। ਥੋੜ੍ਹਾ ਬੋਲਦਾ ਹੋਵੇ। ਨਾਮ ਰੰਗ ਵਿਚ ਰੱਤਾ ਹੋਵੇ। ਅੰਮ੍ਰਿਤ ਨਾਮ ਦਾ ਦ੍ਰਿੜ੍ਹ ਵਿਸ਼ਵਾਸੀ ਹੋਵੇ।
19. ਧਾਰਮਿਕ ਖ਼ਿਆਲਾਂ ਵਿਚ ਪੱਕਾ ਹੋਵੇ। ਪ੍ਰੀਤ ਨਾਲ ਬਾਣੀ ਪੜ੍ਹਦਾ ਹੋਵੇ। ਕੁਤੱਰਕੀ ਨਾ ਹੋਵੇ। ਸਮਝਣ ਵਿਚ ਚਤਰ ਹੋਵੇ। ਆਲਸਹੀਣ ਹੋਵੇ।

20. ਸਰੀਰ ਦੀ ਸ਼ੁੱਧੀ ਰੱਖੇ, ਪਖੰਡੀ ਨਾ ਹੋਵੇ, ਇਕਾਂਤ ਦੇਸ਼ ਵਿਚ ਵਿਦਿਆ ਪਕਾਵੇ।

21. ਅੰਮ੍ਰਿਤ ਵੇਲੇ ਜਾਗਣ ਵਾਲਾ ਹੋਵੇ, ਇਸ਼ਨਾਨ ਦਾ ਹਰ ਰੋਜ਼ ਨਿਯਮੀ ਹੋਵੇ। ਸੰਗਤ ਦੀ ਜਥੇਬੰਦੀ ਵਿਚ ਰਹੇ, ਆਗਿਆਕਾਰੀ ਹੋਵੇ।

22. ਲਾਲਚ ਤੋਂ ਰਹਿਤ ਹੋਵੇ। ਪੜ੍ਹਨ-ਪੜ੍ਹਾਉਣ ਦੀ ਮੁਫ਼ਤ ਸੇਵਾ ਕਰੇ। ਦੇਸ਼ ਆਦਿ ਦੀ ਮੇਰ ਤੋਂ ਰਹਿਤ ਹੋ ਕੇ ਗੁਰਮਤਿ ਗੁਰਬਾਣੀ ਦਾ ਪ੍ਰਚਾਰ ਕਰੇ।

23. ਆਪ ਜੋ ਵਿਦਿਆ ਪੜ੍ਹੀ ਤੇ ਪ੍ਰਾਪਤ ਕੀਤੀ ਹੈ, ਅੱਗੇ ਸੰਗਤਾਂ ਵਿਚ ਪ੍ਰੇਮ ਨਾਲ ਪੜ੍ਹਾਵੇ। ਆਪਣੇ ਸਰੀਰ ਨਾਲੋਂ ਸਾਰੇ ਸਿੰਘਾਂ ਨੂੰ ਪਿਆਰ ਤੇ ਅਦਬ ਕਰੇ।

24. ਠੱਗੀ ਨਾ ਮਾਰੇ, ਝੂਠ ਨਾ ਬੋਲੇ, ਹਰ ਹਾਲਤ ਵਿਚ ਪਿਆਰੀ ਸਿੱਖੀ ਨਾ ਤਿਆਗੇ। ਨਾਸਤਕ ਨਾ ਹੋਵੇ, ਮਨ ਬਾਣੀ ਸਰੀਰ ਕਰਕੇ ਗੁਰੂ ਨੂੰ ਅੰਗ-ਸੰਗ ਜਾਣੇ।

25. ਨਿਰ-ਅਭਿਮਾਨ ਹੋ ਕੇ, ਸੱਚਾ ਪ੍ਰੇਮ ਲਾ ਕੇ ਆਪ ਜਪੇ, ਹੋਰਨਾਂ ਤੋਂ ਜਪਾਏ, ਜੀਵਨ ਮੁਕਤੀ ਪਾਵੇ।

ਦਮਦਮੀ ਟਕਸਾਲ ਦੇ ਮੁਖੀ ਉਪਰੋਕਤ 25 ਨਿਯਮਾਂ 'ਤੇ ਆਪ ਅਮਲ ਕਰਦੇ ਰਹੇ ਅਤੇ ਜਥੇ ਵਿਚ ਸ਼ਾਮਲ ਵਿਦਿਆਰਥੀਆਂ ਨੂੰ ਇਹਨਾਂ 'ਤੇ ਅਮਲ ਕਰਵਾਉਂਦੇ ਅਤੇ ਵਿਦਿਆ ਪੜ੍ਹਾਉਂਦੇ ਰਹੇ ਹਨ।

ਦਾਸ ਜਿੰਨਾ ਚਿਰ ਜਥੇ ਵਿਚ ਰਿਹਾ, ਉਤਨਾ ਚਿਰ ਦਾਸ ਦੀ ਇਹ ਡਿਊਟੀ ਰਹੀ ਕਿ ਉਪਰੋਕਤ ਨਿਯਮ ਜਥੇ ਦੇ ਸਿੰਘਾਂ ਨੂੰ ਹਫ਼ਤੇ ਵਿਚ ਦੋ ਵੇਰਾਂ ਸੁਣਾਉਣੇ। ਇਹ ਡਿਊਟੀ ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਜੀ ਨੇ ਲਾਈ, ਜੋ ਨਿਰੰਤਰ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਦੇ ਸਮੇਂ ਵੀ ਦਾਸ ਨਿਭਾਉਂਦਾ ਰਿਹਾ।

# ਸੰਤ ਕਰਤਾਰ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਦੀ ਸਾਲ 1970 ਦੀ ਸੰਖੇਪ ਜੀਵਨ ਡਾਇਰੀ

1 ਜਨਵਰੀ ਨੂੰ ਕਥਰ ਵਾਲੇ ਕਥਾ ਕਰਨ ਤੋਂ ਉਪਰੰਤ ਵੱਖੋ-ਵੱਖਰੇ ਅਖੰਡ ਪਾਠਾਂ ਦਾ ਭੋਗ ਪਾਇਆ ਤੇ ਮੁਕਤਸਰ ਸਾਹਿਬ ਨੂੰ ਚਾਲੇ ਪਾ ਦਿੱਤੇ। ਸਾਰੇ ਨਗਰ ਦੀ ਸੰਗਤ ਵਿਦਾ ਕਰਨ ਲਈ ਆਈ। ਮੁਕਤਸਰ ਸਾਹਿਬ ਦੇ ਪ੍ਰੋਗਰਾਮ ਦੇ ਮੋਢੀ ਗਿਆਨੀ ਜਗਦੀਸ਼ ਸਿੰਘ ਵੱਡੇ ਮਹਾਂਪੁਰਖਾਂ ਦੇ ਮਿਲਾਪੀ ਸਨ। ਜਗੀਰ ਸਿੰਘ, ਬਲਵੰਤ ਸਿੰਘ ਤੇ ਗੁਰਮੁਖ ਪਿਆਰੇ ਮੈਨੇਜਰ ਸਾਹਿਬ ਨੇ ਜਥੇ ਦੀ ਬਹੁਤ ਸੇਵਾ ਕੀਤੀ।

2 ਜਨਵਰੀ ਨੂੰ ਹੁਕਮਨਾਮੇ ਦੀ ਕਥਾ ਉਪਰੰਤ ਤੇ ਨਾਲ ਲੜੀਵਾਰ ਦੀ ਕਥਾ ਚਲਦੀ।

3 ਜਨਵਰੀ ਨੂੰ ਦੁਪਹਿਰ ਦਾ ਲੰਗਰ ਛਕ ਕੇ ਦੋਦਾ ਪਿੰਡ ਸਕੂਲ ਵਿਚ ਕਥਾ ਕੀਤੀ। **'ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥'** ਦੇ ਮਿਸ਼ਨ 'ਤੇ ਚਲਣ ਦੀ ਪ੍ਰੇਰਨਾ ਕੀਤੀ। ਫੇਰ ਸੁਖਨੇ ਗਏ, ਉਥੇ ਨਗਰ ਦੀ ਸੰਗਤ ਬਹੁਤ ਜੁੜੀ ਸੀ। ਕੀਰਤਨ-ਕਥਾ ਉਪਰੰਤ ਸ਼ਾਮ ਨੂੰ ਮੁਕਤਸਰ ਇਤਿਹਾਸ ਦੀ ਕਥਾ ਕੀਤੀ। 9 ਜਨਵਰੀ ਤੱਕ ਇਸੇ ਤਰ੍ਹਾਂ ਪ੍ਰਵਾਹ ਚੱਲਿਆ।

10 ਜਨਵਰੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਬਾਬਾ ਫ਼ਤਹਿ ਸਿੰਘ ਨੂੰ ਮਿਲੇ ਤੇ ਕਿਹਾ, 'ਅਸੀਂ ਜਥੇ ਸਮੇਤ ਪੰਥ ਲਈ ਹਰ ਕੁਰਬਾਨੀ ਕਰਨ ਨੂੰ ਤਿਆਰ ਹਾਂ।' ਉਪਰੰਤ ਬਾਬਾ ਮਹਾਰਾਜ ਸਿੰਘ ਜੀ ਦੇ ਡੇਰੇ ਗਏ ਕਿਉਂਕਿ ਉਥੋਂ ਦੇ ਮਹਾਤਮਾ ਚੜ੍ਹਾਈ ਕਰ ਗਏ ਸਨ।

11 ਜਨਵਰੀ ਨੂੰ ਜਥੇਦਾਰ ਬਾਬਾ ਕੁੰਦਨ ਸਿੰਘ ਜੀ ਭਿੱਖੀਵਿੰਡ ਵਾਲਿਆਂ ਦੀ ਛਾਉਣੀ ਗਏ। ਉਥੇ ਦੋ ਪਾਠ ਆਰੰਭ ਸਨ। ਇਕ ਪਾਠ ਜਥੇ ਵਲੋਂ ਤੇ ਇਕ ਨਿਹੰਗ ਸਿੰਘਾਂ ਵਲੋਂ ਸੀ।

12 ਜਨਵਰੀ ਨੂੰ ਸਵੇਰ ਦੀ ਕਥਾ ਟੁੱਟੀ ਗੰਢੀ ਗੁਰਦੁਆਰਾ ਅਤੇ ਰਾਤ ਦੀ ਕਥਾ ਗੁਰਦੁਆਰਾ ਤੰਬੂ ਸਾਹਿਬ ਹੋਈ। ਦੋਹਾਂ ਅਖੰਡ ਪਾਠਾਂ ਦੇ ਭੋਗ ਪਾ ਕੇ ਗੁਰਦੁਆਰਾ ਦਾਤਣ ਸਰ, ਗੁਰਦੁਆਰਾ ਟਿੱਬੀ ਸਾਹਿਬ ਤੇ ਗੁਰਦੁਆਰਾ

ਰਕਾਬਸਰ ਗਏ।

1 ਫ਼ਰਵਰੀ ਨੂੰ ਭਗਤ ਜਸਵੰਤ ਸਿੰਘ ਦਉਧਰ ਵਾਲਿਆਂ ਦੇ ਘਰ ਦੋ ਅਖੰਡ-ਪਾਠ ਆਰੰਭ ਕੀਤੇ।

2 ਫ਼ਰਵਰੀ ਭਾਈ ਪੂਰਨ ਸਿੰਘ ਤੇ ਭਾਈ ਜਗੀਰ ਦੇ ਘਰ ਪਾਠ ਆਰੰਭ ਕੀਤੇ।

5 ਫ਼ਰਵਰੀ ਨੂੰ ਭਾਈ ਕਪੂਰ ਸਿੰਘ ਵਲੋਂ ਪੱਕਾ ਭੰਡਾਰਾ ਹੋਇਆ। ਭਾਈ ਜਸਵੰਤ ਸਿੰਘ ਦੇ ਮਾਤਾ ਪਿਤਾ ਨੇ ਅੰਮ੍ਰਿਤ ਪਾਨ ਕੀਤਾ।

6 ਫ਼ਰਵਰੀ ਨੂੰ ਦਉਧਰ ਸਵੇਰੇ ਕਥਾ ਕੀਤੀ। ਲੰਗਰ ਛਕਣ ਉਪਰੰਤ ਟਰੈਕਟਰ 'ਤੇ ਪਿੰਡ ਜਲਾਲਾਬਾਦ ਨੂੰ ਚਾਲੇ ਪਾ ਦਿੱਤੇ। ਰਸਤੇ ਵਿਚ ਪਿੰਡ ਅਜਿੱਤ ਵਾਲਾ ਦੀਵਾਨ ਸਜਿਆ। ਭਾਈ ਤਾਰਾ ਸਿੰਘ ਮਨਾਵੇਂ ਵਾਲਿਆਂ ਦੇ ਉੱਦਮ ਨਾਲ ਜਲ-ਪਾਣੀ ਛਕਿਆ ਤੇ ਸ਼ਾਮੀਂ ਜਲਾਲਾਬਾਦ ਪਹੁੰਚ ਕੇ ਦੀਵਾਨ ਸਜਾਇਆ।

7 ਫ਼ਰਵਰੀ ਨੂੰ ਜਲਾਲਾਬਾਦ ਅੰਮ੍ਰਿਤ ਵੇਲੇ ਕਥਾ ਕੀਤੀ। ਉਪਰੰਤ ਪਿੰਡ ਦੁਸਾਂਝ ਬਾਬਾ ਹਰਦਿੱਤ ਸਿੰਘ ਦੇ ਭੁਝੰਗੀ ਘਰ ਅਖੰਡ ਪਾਠ ਰੱਖਿਆ।

8 ਫ਼ਰਵਰੀ ਨੂੰ ਜਲਾਲਾਬਾਦ ਕਥਾ ਕੀਤੀ ਤੇ ਦੁਪਹਿਰ ਦਾ ਦੀਵਾਨ ਪਿੰਡ ਦੁਸਾਂਝਾਂ ਵਿਖੇ ਹੋਇਆ। ਇਕ ਅਖੰਡ ਪਾਠ ਪਿੰਡ ਰੌਲੀ ਭਾਈ ਹਰਚੰਦ ਸਿੰਘ ਦੇ ਘਰ ਰੱਖਿਆ।

9 ਫ਼ਰਵਰੀ ਨੂੰ ਅੰਮ੍ਰਿਤ ਵੇਲੇ ਦੀ ਕਥਾ ਮਗਰੋਂ ਪਿੰਡ ਦੁਸਾਂਝਾਂ ਵਿਖੇ ਅਖੰਡ ਪਾਠ ਦਾ ਭੋਗ ਪਾਇਆ। ਲੰਗਰ ਛਕਣ ਉਪਰੰਤ ਪਿੰਡ ਤਲਵੰਡੀ ਦੀਵਾਨ ਸਜਿਆ। ਉਪਰੰਤ ਪਿੰਡ ਰੌਲੀ ਦੀਵਾਨ ਸਜਿਆ। ਫਿਰ ਜਲਾਲਾਬਾਦ ਦੀਵਾਨ ਸਜਿਆ। ਇਹ ਪ੍ਰੋਗਰਾਮ ਭਾਈ ਹੁਸ਼ਿਆਰ ਸਿੰਘ ਤੇ ਭਾਈ ਗੁਰਦੀਪ ਸਿੰਘ ਧਰਮਕੋਟ ਵਾਲਿਆਂ ਦੇ ਉੱਦਮ ਨਾਲ ਬਣਿਆ। ਇਨ੍ਹਾਂ ਦੀਵਾਨਾਂ ਵਿਚ ਵੱਡੇ ਮਹਾਂਪੁਰਖ ਸੰਤ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਜੀ ਦੀ ਬਖ਼ਸ਼ਿਸ਼ ਵਾਲੇ ਜੋ ਬਚਨ ਟੇਪ ਰਿਕਾਰਡ ਸਨ, ਸੰਗਤਾਂ ਨੂੰ ਸੁਣਾਏ ਜਾਂਦੇ। ਇਸ ਤਰ੍ਹਾਂ ਗਿਆਨੀ ਮੋਹਣ ਸਿੰਘ ਐਂਡ ਪਾਰਟੀ ਵਲੋਂ ਜੋ ਪ੍ਰਚਾਰ ਸੰਤ ਗਿਆਨੀ ਕਰਤਾਰ ਸਿੰਘ ਖ਼ਾਲਸਾ ਜੀ ਦੇ ਉਲਟ ਕੀਤਾ ਜਾਂਦਾ ਸੀ, ਉਹ ਸਾਰਾ ਠੁੱਸ ਹੋ ਗਿਆ।

10 ਫ਼ਰਵਰੀ ਨੂੰ ਜਲਾਲਾਬਾਦ ਦੀ ਸੰਗਤ ਨੇ ਵਿਦਾਇਗੀ ਦਿੱਤੀ। ਉਪਰੰਤ ਰੌਲੀ ਅਖੰਡ ਪਾਠ ਦਾ ਭੋਗ ਪਾਇਆ। ਫਿਰ ਜਥੇ ਨੇ ਕਿਸ਼ਨਪੁਰ-ਖੁਰਦ (ਦਾਨੂੰਵਾਲ) ਆ ਦੀਵਾਨ ਸਜਾਇਆ। ਇਥੇ ਗਿਆਨੀ

ਗੁਰਬੰਸ ਸਿੰਘ ਜਥੇ ਦੇ ਚੋਣਵੇਂ ਵਿਦਵਾਨ ਸਨ। ਦਾਸ ਨੇ, ਭਾਈ ਅਮਰੀਕ ਸਿੰਘ ਜੀ ਨੇ, ਭਾਈ ਰਾਮ ਸਿੰਘ ਜੀ ਅਸਾਂ ਸਾਰਿਆਂ ਨੇ ਗੁਰਬਾਣੀ ਦੀ ਸੰਥਿਆ ਇਨ੍ਹਾਂ ਕੋਲੋਂ ਹੀ ਪ੍ਰਾਪਤ ਕੀਤੀ। ਸੰਤਾਂ, ਮਹਾਂਪੁਰਖਾਂ ਨਾਲ ਗਿਆਨੀ ਗੁਰਬੰਸ ਸਿੰਘ ਜੀ ਦਾ ਅਥਾਹ ਪ੍ਰੇਮ ਸੀ।

11 ਫ਼ਰਵਰੀ ਨੂੰ ਸਵੇਰੇ ਕਿਸ਼ਨਪੁਰੇ ਕਥਾ ਹੋਈ। ਇਹ ਪ੍ਰੋਗਰਾਮ ਭਾਈ ਮੁਖਤਿਆਰ ਸਿੰਘ ਨੇ ਉੱਦਮ ਕਰਕੇ ਬਣਾਇਆ।

12 ਫ਼ਰਵਰੀ ਬਾਬਾ ਮਾਨ ਸਿੰਘ ਜੀ ਵੱਡੇ ਕਿਸ਼ਨਪੁਰੇ ਵਾਲੇ ਆਏ ਅਤੇ ਰਾਤ ਦਾ ਦੀਵਾਨ ਵੱਡੇ ਕਿਸ਼ਨਪੁਰੇ ਸਜਿਆ। ਸੰਗਤਾਂ ਬੇਅੰਤ ਇਕੱਤਰ ਹੋਈਆਂ। ਮਹਾਂਪੁਰਖਾਂ ਨੇ ਕਥਾ ਕੀਤੀ।

**ਸਤਿਸੰਗਤਿ ਸਾਧ ਪਾਈ ਵਡਭਾਗੀ ਮਨ ਚਲਤੌ ਭਇਓ ਅਰੂੜਾ॥**

ਕਥਾ ਕਰਕੇ ਰਾਤ ਨੂੰ ਵਾਪਸ ਕਿਸ਼ਨਪੁਰੇ ਖੁਰਦ ਪਹੁੰਚੇ। ਅੰਮ੍ਰਿਤ ਸੰਚਾਰ ਵੀ ਹੋਇਆ, 30 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ।

13 ਫ਼ਰਵਰੀ ਨੂੰ ਇਕ ਸਿੰਘ ਸੰਤਾਂ ਨੂੰ ਆਪਣੇ ਘਰ ਚਰਨ ਪੁਆਣ ਲਈ ਲੈ ਕੇ ਗਿਆ। ਉਪਰੰਤ ਨਗਰ ਨਿਵਾਸੀਆਂ ਦੇ ਬੇਨਤੀ ਕਰਨ ਤੇ ਸਿੰਘਾਂ ਪਲੱਥਾ ਖੇਡਿਆ। ਨਗਰ ਵਾਲਿਆਂ ਵਲੋਂ 51/- ਰੁਪੈ ਭੇਟ ਕੀਤੇ ਗਏ। ਸੰਤਾਂ ਨੇ ਪੈਸੇ ਵੱਡੇ ਮਹਾਂਪੁਰਖਾਂ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਭੇਟ ਕਰ ਦਿੱਤੇ। ਪਿੰਡ ਧਰਮਕੋਟ ਪਹੁੰਚ ਕੇ ਸੰਤ ਗਿਆਨੀ ਸੁੰਦਰ ਸਿੰਘ ਜੀ ਦੀ ਯਾਦ ਵਿਚ ਸ੍ਰੀ ਅਖੰਡ ਪਾਠ ਸਾਹਿਬ ਰੱਖਿਆ। ਸੰਗਤਾਂ ਦਾ ਪਹਿਲੇ ਦਿਨ ਹੀ ਬੜਾ ਤਕੜਾ ਇਕੱਠ ਹੋਇਆ। ਭਾਈ ਗੁਰਦੀਪ ਸਿੰਘ, ਭਾਈ ਕਿਸ਼ਨ ਸਿੰਘ, ਭਾਈ ਸਰਵਨ ਸਿੰਘ ਨੇ ਸੰਗਤਾਂ ਦੀ ਸੇਵਾ ਬਹੁਤ ਚਾਅ ਨਾਲ ਕੀਤੀ।

14 ਫ਼ਰਵਰੀ ਰਾਤ ਦੇ ਲੰਗਰ ਦੀ ਸੇਵਾ ਭਾਈ ਕਰਨੈਲ ਸਿੰਘ ਤੇ ਭਾਈ ਕਿਸ਼ਨ ਸਿੰਘ ਨੇ ਕੀਤੀ।

15 ਫ਼ਰਵਰੀ ਨੂੰ ਸੰਤ ਸੁੰਦਰ ਸਿੰਘ ਜੀ ਦੀ ਯਾਦ ਵਿਚ ਅਖੰਡ ਪਾਠ ਦਾ ਭੋਗ ਪਇਆ। ਸੰਤਾਂ ਨੇ ਸੰਤ ਬਾਬਾ ਸੁੰਦਰ ਸਿੰਘ ਜੀ ਤੇ ਸੰਤ ਬਾਬਾ ਗੁਰਬਚਨ ਸਿੰਘ ਖ਼ਾਲਸਾ ਜੀ ਦੇ ਜੀਵਨ ਬਾਰੇ ਸੰਗਤਾਂ ਨੂੰ ਅਮੋਲਕ ਬਚਨ ਸੁਣਾਏ। ਭਾਈ ਗੁਰਦੀਪ ਸਿੰਘ ਨੇ ਪੱਕਾ ਭੰਡਾਰਾ ਕੀਤਾ। ਨਗਰ ਜਲਾਲਾਬਾਦ, ਕਿਸ਼ਨਪੁਰਾ, ਕੋਟ ਸਦਰ, ਟਿੰਡਵਾਂ, ਭਿੰਡਰਾਂ ਤੇ ਹੋਰ ਨਗਰਾਂ ਤੋਂ ਸੰਗਤਾਂ ਪਹੁੰਚੀਆਂ। ਰਾਤ ਦੇ ਦੀਵਾਨ ਵਿਚ ਸੰਤਾਂ ਨੇ ਵੱਡੇ ਮਹਾਂਪੁਰਖਾਂ ਦਾ ਜੀਵਨ ਸੁਣਾਇਆ। ਸ਼ਾਮ ਵੇਲੇ ਅੰਮ੍ਰਿਤ ਸੰਚਾਰ ਹੋਇਆ।

16 ਫ਼ਰਵਰੀ ਨੂੰ ਭਾਈ ਗੁਰਦੀਪ ਸਿੰਘ ਦੇ ਜਵਾਈ ਵਲੋਂ ਅਖੰਡ ਪਾਠ ਆਰੰਭ ਹੋਇਆ ਤੇ ਰਾਤ ਦੇ ਲੰਗਰ ਦੀ ਸੇਵਾ ਵੀ ਉਸਨੇ ਕੀਤੀ। ਸਵੇਰ ਦੇ ਲੰਗਰ ਦੀ ਸੇਵਾ ਮਿਸਤਰੀ ਦਲੀਪ ਸਿੰਘ ਤੇ ਮਿਸਤਰੀ ਮਹਿੰਦਰ ਸਿੰਘ ਭਿੰਡਰਾਂਵਾਲਿਆਂ ਨੇ ਕੀਤੀ। ਇਤਿਹਾਸ ਦੀ ਪੰਜਵੀਂ ਰੁੱਤ ਕਥਾ ਚਲ ਰਹੀ ਸੀ, ਜਿਸ ਵਿਚ ਬਹੁਤ ਬਰੀਕ ਨੁਕਤੇ ਹਨ।

17 ਫ਼ਰਵਰੀ ਨੂੰ ਲੰਗਰ ਦੀ ਸੇਵਾ ਸਵੇਰੇ ਭਾਈ ਹਜ਼ਾਰਾ ਸਿੰਘ ਤੇ ਬੁੱਧ ਸਿੰਘ ਭਿੰਡਰਾਂਵਾਲਿਆਂ ਨੇ ਕੀਤੀ। ਰਾਤ ਦੇ ਲੰਗਰ ਦੀ ਸੇਵਾ ਭਾਈ ਧਾਮ ਸਿੰਘ ਨੇ ਕੀਤੀ। 4 ਵਜੇ ਅੰਮ੍ਰਿਤ ਸੰਚਾਰ ਹੋਇਆ। 5 ਬੀਬੀਆਂ ਨੇ ਅੰਮ੍ਰਿਤ ਛਕਿਆ। ਰਾਤ ਨੂੰ ਮੁਕਤੀਨਾਮੇ ਦੀ ਕਥਾ ਤੇ ਪੰਜਾਂ ਕਕਾਰਾਂ ਦੀ ਰਹਿਤ ਬਾਰੇ ਸੰਤਾਂ ਨੇ ਚਾਨਣਾ ਪਾਇਆ।

18 ਫ਼ਰਵਰੀ ਨੂੰ ਭਾਈ ਗੁਰਦੀਪ ਸਿੰਘ ਦੇ ਜਵਾਈ ਵਲੋਂ ਆਰੰਭ ਹੋਏ ਅਖੰਡ ਪਾਠ ਦਾ ਭੋਗ ਪਾਇਆ ਗਿਆ। ਉਹਨਾਂ 500/- ਰੁਪੈ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਦੀ ਸੇਵਾ ਲਈ ਦਿੱਤਾ। ਸੰਤਾਂ ਹਰਨੇਕ ਸਿੰਘ ਨਾਂ ਦੇ ਵਿਅਕਤੀ ਦੀ ਸ਼ਰਾਬ ਛੁਡਾਈ। ਬਾਅਦ ਵਿਚ ਦੁਪਹਿਰ ਦਾ ਲੰਗਰ ਛਕ ਕੇ ਇਕ ਕਾਰ ਤੇ ਤਿੰਨ ਟਰਾਲੀਆਂ ਉੱਤੇ ਮਨਾਵੇਂ ਨੂੰ ਚਾਲੇ ਪਾਏ। ਰਸਤੇ ਵਿਚ ਗਿਆਨੀ ਜੋਗਿੰਦਰ ਸਿੰਘ ਦੇ ਪਿੰਡ ਬ੍ਰਹਮਕੇ ਗਏ। ਉਥੇ ਦੀਵਾਨ ਸਜਿਆ। ਜਲ-ਪਾਣੀ ਛਕ ਕੇ ਮਨਾਵੇਂ ਵੱਲ ਚਾਲੇ ਪਾ ਦਿੱਤੇ। ਮਨਾਵੇਂ ਬਾਬਾ ਹਜ਼ਾਰਾ ਸਿੰਘ ਜੀ ਦੇ ਭਤੀਜੇ ਭਾਈ ਦਰਸ਼ਨ ਸਿੰਘ ਤੇ ਪਰਵਾਰ ਨੇ ਬਹੁਤ ਸੇਵਾ ਕੀਤੀ, ਪੱਕਾ ਭੰਡਾਰਾ ਜਲੇਬੀਆਂ ਦਾ ਕੀਤਾ।

19 ਫ਼ਰਵਰੀ ਨੂੰ ਅੰਮ੍ਰਿਤ ਵੇਲੇ ਗੁਰਦੁਆਰਾ ਗੁਰੂ ਸਰ ਪਾਤਸ਼ਾਹੀ ਛੇਵੀਂ ਵਿਖੇ ਦੀਵਾਨ ਸਜਿਆ। ਦੋ ਸਿੰਘ ਧਰਮ ਸਿੰਘ ਤੇ ਅਮਰਜੀਤ ਸਿੰਘ ਨੂੰ ਟੇਪ-ਰਿਕਾਰਡ ਮਸ਼ੀਨ ਦੇ ਕੇ ਧਨੌਲੇ ਭੇਜ ਦਿੱਤਾ। ਸਿੰਘ ਰਾਤ ਦੇ 10 ਵਜੇ ਧਨੌਲੇ ਪਹੁੰਚੇ ਤੇ ਬਾਬਾ ਪਾਖਰ ਸਿੰਘ ਜੀ ਨੂੰ ਦੱਸਿਆ ਕਿ ਸੰਤ ਪਰਸੋਂ ਅੰਮ੍ਰਿਤ ਛਕਾ ਕੇ ਵਾਪਸ ਮੁੜ ਜਾਣਗੇ। ਬਾਬਾ ਪਾਖਰ ਸਿੰਘ ਸੁਣ ਕੇ ਬਹੁਤ ਨਿਰਾਸ਼ ਹੋਏ ਤੇ ਅਰਦਾਸ ਕੀਤੀ ਕਿ ਜੇ ਸੰਤ ਵੱਡੇ ਮਹਾਂਪੁਰਖਾਂ ਦੀ ਥਾਂ ਹਨ ਤਾਂ ਇਕ ਦਿਨ ਹੋਰ ਰਹਿਣਗੇ। ਮੇਰੇ ਘਰ ਸਪਤਾਹਿਕ ਪਾਠ ਦਾ ਭੋਗ ਪਾ ਕੇ ਜਾਣਗੇ।

20 ਫ਼ਰਵਰੀ ਨੂੰ ਅੰਮ੍ਰਿਤ ਵੇਲੇ ਸੰਤ ਮਨਾਵੇਂ ਦੇ ਦੀਵਾਨ ਤੋਂ ਬਾਅਦ ਧਨੌਲੇ ਨੂੰ ਜੀਪ ਰਾਹੀਂ ਚੱਲ ਪਏ। ਗਿਆਨੀ ਮੋਹਣ ਸਿੰਘ ਜੀ ਦੇ ਜਥੇ ਦਾ ਇਕ ਸਿੰਘ ਇਥੇ ਆਇਆ ਹੋਇਆ ਸੁਣ ਕੇ ਮਹਾਂਪੁਰਖਾਂ ਕਿਹਾ ਕਿ ਕੀ

ਹੋਇਆ ਜੇ ਨਿਖੜ ਗਏ ਹਾਂ ਪਹਿਲਾਂ ਤਾਂ ਇਕੱਠੇ ਹੀ ਰਹੇ ਹਾਂ। ਝੱਟ ਜੀਪ ਲੈ ਕੇ ਸੰਤ ਗੁਰਦੁਆਰਾ ਸਿੰਘ ਸਭਾ ਪਹੁੰਚ ਗਏ। ਉਥੇ ਜਾ ਕੇ ਵੇਖਿਆ ਕਿ ਬਾਬਾ ਉਜਾਗਰ ਸਿੰਘ ਲਾਂਗਰੀ ਬੀਮਾਰ ਹੈ। ਜਥੇਦਾਰ ਭਾਗ ਸਿੰਘ ਮੀਸਣਾ ਉਹਦੀ ਸੇਵਾ ਵਿਚ ਹੈ, ਮਹਾਂਪੁਰਖਾਂ ਗੱਜ ਕੇ ਫਤਹਿ ਬੁਲਾਈ, ਭਾਗ ਸਿੰਘ ਨੇ ਆਪਣਾ ਸੁਭਾਅ ਹੀ ਵਰਤਿਆ। ਮਹਾਂਪੁਰਖਾਂ ਨੇ ਨਿਮਰਤਾ ਨਾਲ ਉਹਦੇ ਪੈਰਾਂ 'ਤੇ ਹੱਥ ਲਾ ਦਿੱਤਾ। ਬਾਬਾ ਉਜਾਗਰ ਸਿੰਘ ਦਰਸ਼ਨ ਕਰਕੇ ਰੋਣ ਲੱਗ ਪਿਆ ਤੇ ਕਿਹਾ ਕਿ ਸ਼ੁਕਰ ਹੈ ਜਿਉਂਦੇ-ਜਿਉਂਦੇ ਮਿਲ ਪਏ। ਸੰਤ ਝੱਟ ਹੀ ਉਸਨੂੰ ਜੀਪ 'ਤੇ ਬਿਠਾ ਕੇ ਸਿਵਲ ਸਰਜਨ ਕੋਲ ਲੈ ਗਏ। ਉਸਨੇ ਬੜੇ ਪ੍ਰੇਮ ਨਾਲ ਵੇਖਿਆ ਤੇ ਸਿਫ਼ਾਰਸ਼ ਕੀਤੀ, ਇਸਨੂੰ ਜਲਦੀ ਪਟਿਆਲੇ ਲੈ ਜਾਉ। ਖ਼ੂਨ ਦੀ ਲੋੜ ਹੈ ਨਾਲ ਚਿੱਟ ਲਿਖ ਕੇ ਦੇ ਦਿੱਤੀ। ਸੰਤਾਂ ਕਿਹਾ ਕਿ ਚਾਹੇ ਜੀਪ ਲੈ ਜਾਉ ਜਾਂ ਟੈਕਸੀ ਕਰ ਦਿੰਦੇ ਹਾਂ, ਪਰ ਭਾਗ ਸਿੰਘ ਨੇ ਕਿਹਾ ਕਿ ਬੱਸ ਵਿਚ ਹੀ ਚਲੇ ਜਾਵਾਂਗੇ। ਸੰਤਾਂ ਨੇ 100/- ਰੁਪੈ ਦਿੱਤੇ ਪਰ ਭਾਗ ਸਿੰਘ ਨੇ 50/- ਰੁਪੈ ਹੀ ਲਏ। ਉਹਨਾਂ ਨੂੰ ਪਟਿਆਲੇ ਤੋਰ ਕੇ ਸੰਤ 4 ਵਜੇ ਪਿੰਡ ਧਨੌਲੇ ਪੁੱਜੇ। ਪਹਿਲਾਂ ਬਾਹਰਵਾਰ ਗੁਰਦੁਆਰਾ ਗੁਰੂ ਸਰ ਗਏ, ਸੰਤ ਜਗਤ ਸਿੰਘ ਨੂੰ ਮਿਲੇ, ਫਿਰ ਪਿੰਡ ਗਏ। 10-15 ਪ੍ਰੇਮੀ ਅੱਗੋਂ ਲੈਣ ਲਈ ਆਏ। ਬੀਬੀ ਨਿਰੰਜਨ ਕੌਰ ਜੀ ਵੀ ਬੀਬੀਆਂ ਸਮੇਤ ਉਡੀਕ ਕਰ ਰਹੇ ਸਨ। ਸੰਤਾਂ ਆਸਣ ਗੁਰਦੁਆਰਾ ਸਾਹਿਬ ਲਵਾ ਕੇ ਰਾਤੀਂ 8 ਵਜੇ ਕਥਾ ਕੀਤੀ। ਸੰਗਤਾਂ ਦਾ ਬੇਅੰਤ ਇਕੱਠ ਹੋਇਆ।

21 ਫ਼ਰਵਰੀ ਨੂੰ ਕਥਾ ਗੁਰਦੁਆਰਾ ਪਾਤਸ਼ਾਹੀ ਦਸਵੀਂ ਧਨੌਲੇ ਵਿਖੇ ਹੋਈ। ਰਾਤ ਨੂੰ ਵੱਡੇ ਮਹਾਂਪੁਰਖਾਂ ਦੇ ਬਖ਼ਸ਼ਿਸ਼ ਦੇ ਬਚਨ ਸੰਗਤਾਂ ਨੂੰ ਸੁਣਾਏ ਗਏ। ਬਾਬਾ ਪਾਖਰ ਸਿੰਘ ਦੇ ਘਰ ਪ੍ਰਸ਼ਾਦਾ ਛਕਿਆ। 35 ਸਿੰਘ ਸਿੰਘਣੀਆਂ ਨੇ ਅੰਮ੍ਰਿਤ ਛਕਿਆ। ਸੰਗਤਾਂ ਨੇ ਮਜਬੂਰ ਕੀਤਾ ਕਿ ਇਕ ਰਾਤ ਹੋਰ ਠਹਿਰ ਜਾਉ। ਇਸ ਲਈ ਕੁਝ ਸਿੰਘ ਜੀਪ 'ਤੇ ਮਨਾਵੇਂ ਭੇਜ ਦਿੱਤੇ। ਜੀਪ ਦੀ ਸੇਵਾ ਸੋਢੀ ਬਲਦੇਵ ਸਿੰਘ ਨੇ ਕੀਤੀ। ਮਨਾਵੇਂ ਜਦੋਂ ਬਿਜਲੀ ਹੁੰਦੀ ਤਾਂ ਵੱਡੇ ਮਹਾਂਪੁਰਖਾਂ ਦੀ ਟੇਪ ਰਿਕਾਰਡ ਸੁਣਾਈ ਜਾਂਦੀ। ਨਹੀਂ ਤਾਂ ਗਿਆਨੀ ਜੋਗਿੰਦਰ ਸਿੰਘ ਕਥਾ ਕਰਦੇ। ਲੰਗਰ ਦੀ ਸੇਵਾ ਸੋਢੀ ਬਲਦੇਵ ਸਿੰਘ ਨੇ ਕੀਤੀ। ਦੇਸੀ ਘਿਉ ਪਾਣੀ ਦੀ ਤਰ੍ਹਾਂ ਵਰਤਾਇਆ ਗਿਆ।

22 ਫ਼ਰਵਰੀ ਨੂੰ ਅੰਮ੍ਰਿਤ ਵੇਲੇ ਧਨੌਲੇ ਦੀਵਾਨ ਸਜਿਆ, ਫੇਰ ਬਾਬਾ ਪਾਖਰ ਸਿੰਘ ਜੀ ਵਲੋਂ ਸਪਤਾਹਿਕ ਪਾਠ ਦਾ ਭੋਗ ਪਾਇਆ। ਜਿਸ ਦੀ ਸੇਵਾ ਭਾਈ ਧੰਨਾ ਸਿੰਘ ਤੇ ਭਾਈ ਕਰਤਾਰ ਸਿੰਘ ਬੁਤਾਲਾ ਨੇ ਕੀਤੀ, ਜਿਨ੍ਹਾਂ

ਨੂੰ ਪਹਿਲਾਂ ਧਰਮਕੋਟ ਭੇਜ ਦਿੱਤਾ ਸੀ। ਸੰਤਾਂ ਨੇ ਵੀਹ ਕੁ ਮਿੰਟ ਕਥਾ ਕੀਤੀ, ਉਪਰੰਤ ਪ੍ਰਸ਼ਾਦਾ ਛਕ ਕੇ ਮਨਾਵੇਂ ਨੂੰ ਚਾਲੇ ਪਾ ਦਿੱਤੇ। ਸੰਗਤਾਂ ਨੇ ਪੰਦਰਾਂ ਦਿਨ ਮੰਗੇ। ਮਹਾਂਪੁਰਖ ਕਹਿਣ ਲੱਗੇ ਕਿ ਮਹਿਤੇ ਜੋੜ ਮੇਲੇ 'ਤੇ ਆਉਣ, ਉਥੇ ਦੇਵਾਂਗੇ। ਦੁਪਹਿਰੇ ਦੋ ਵਜੇ ਮਨਾਵੇਂ ਪੁੱਜੇ। ਪੱਕਾ ਭੰਡਾਰਾ ਵਰਤ ਰਿਹਾ ਸੀ।

23 ਫ਼ਰਵਰੀ ਨੂੰ ਦੋ ਪਾਠ, ਇਕ ਬਾਬਾ ਮਲਕੀਤ ਸਿੰਘ ਜੋ ਬਾਬਾ ਲਹੌਰਾ ਸਿੰਘ ਦੇ ਭਤੀਜੇ ਸਨ, ਉਹਨਾਂ ਵਲੋਂ ਆਰੰਭ ਹੋਇਆ ਤੇ ਇਕ ਭਾਈ ਮੁਖਤਿਆਰ ਸਿੰਘ ਵਲੋਂ। ਜ਼ੀਰੇ ਤੋਂ ਹੈੱਡ ਮਾਸਟਰ ਜਗੀਰ ਸਿੰਘ ਜੀ ਆਏ, ਉਹਨਾਂ ਦੇ ਕਹਿਣ 'ਤੇ ਰਾਤ ਕਥਾ ਦਾ ਪ੍ਰੋਗਰਾਮ ਜ਼ੀਰੇ ਬਣਿਆ।

24 ਫ਼ਰਵਰੀ ਨੂੰ ਧੰਨਾ ਸਿੰਘ ਤਲਵੰਡੀ ਅਤੇ ਭਾਈ ਮੁਖਤਿਆਰ ਸਿੰਘ ਵਲੋਂ ਦੋ ਅਖੰਡ ਪਾਠ ਆਰੰਭ ਕਰਵਾਏ ਗਏ। ਸ਼ਾਮ ਦੇ ਲੰਗਰ ਦੀ ਸੇਵਾ ਭਾਈ ਤੇਜਾ ਸਿੰਘ, ਭਾਈ ਨਾਹਰ ਸਿੰਘ ਭਰਾਵਾਂ ਨੇ ਕੀਤੀ। ਸ਼ਾਮ ਦਾ ਦੀਵਾਨ ਗੁਰਦੁਆਰਾ ਮਨਾਵਾਂ ਸਜਿਆ ਤੇ ਰਾਤ ਨੂੰ ਜ਼ੀਰੇ ਗੁਰਦੁਆਰਾ ਸਿੰਘ ਸਭਾ ਦੀਵਾਨ ਸਜਿਆ। ਸਮਾਪਤੀ 'ਤੇ ਹੈੱਡ ਮਾਸਟਰ ਸਾਹਿਬ ਨੇ ਸਾਰੀ ਸੰਗਤ ਨੂੰ ਘਰ ਲਿਜਾ ਕੇ ਦੁੱਧ ਛਕਾਇਆ।

25 ਫ਼ਰਵਰੀ ਨੂੰ ਬਾਬਾ ਲਾਹੌਰਾ ਸਿੰਘ ਘਰ ਅਖੰਡ ਪਾਠ ਦੇ ਭੋਗ ਉਪਰੰਤ ਕਥਾ ਹੋਈ। ਦੁਪਹਿਰ ਦਾ ਲੰਗਰ ਭਾਈ ਤਾਰਾ ਸਿੰਘ ਤੇ ਇਕ ਹੋਰ ਪ੍ਰੇਮੀ ਸਿੰਘ ਨੇ ਕੀਤਾ। ਭਾਈ ਤਾਰਾ ਸਿੰਘ ਜੀ ਵੱਡੇ ਮਹਾਂਪੁਰਖਾਂ ਦੇ ਨਾਲ ਰਹੇ ਸਨ। ਸ਼ਾਮ ਦਾ ਦੀਵਾਨ ਜ਼ੀਰੇ ਸਜਿਆ। ਰਾਤ ਦੇ ਲੰਗਰ ਦੀ ਸੇਵਾ ਭਾਈ ਸੁਦਾਗਰ ਸਿੰਘ ਨੇ ਕੀਤੀ। ਭਾਈ ਮਲਕੀਤ ਸਿੰਘ ਨੇ ਗੁਰਦੁਆਰੇ ਦੀ ਸੇਵਾ ਲਈ 100/- ਰੁਪੈ ਦਿੱਤੇ। ਫ਼ੌਜੀ ਦਿਆਲ ਸਿੰਘ ਨੇ 50/- ਰੁਪੈ, ਬੀਬੀ ਤਾਰੋ ਨੇ 10/- ਰੁਪੈ, ਆਸਾ ਸਿੰਘ ਨੇ 20/- ਰੁਪੈ, ਧੰਨਾ ਸਿੰਘ ਨੇ 151/- ਰੁਪੈ, ਮਾਸਟਰ ਪੂਰਨ ਸਿੰਘ ਨੇ 10/- ਰੁਪੈ, ਬਲਵੰਤ ਸਿੰਘ ਨੇ 15/- ਰੁਪੈ, ਹੈੱਡ ਮਾਸਟਰ ਜਗੀਰ ਸਿੰਘ ਨੇ 22/- ਰੁਪੈ ਦਿੱਤੇ। ਉਪਰੰਤ ਚਾਰ ਟਰਾਲੀਆਂ ਤੇ ਇਕ ਕਾਰ ਰਾਹੀਂ ਪਿੰਡ ਰੋਡਿਆਂ ਨੂੰ ਚਾਲੇ ਪਾ ਦਿੱਤੇ। ਪਿਛਲੇ ਪਹਿਰ ਦਾ ਦੀਵਾਨ ਪਿੰਡ ਰੋਡੇ ਸਜਿਆ। ਅੰਮ੍ਰਿਤ ਵੇਲੇ ਪਵਿੱਤਰ ਦੀਵਾਨ ਗੁਰਦੁਆਰਾ (ਸੰਤ ਕ੍ਰਿਪਾਲ ਸਿੰਘ) ਵਿਖੇ ਸਜਿਆ। ਕਥਾ ਤੋਂ ਬਾਅਦ ਭਾਈ ਨਾਇਬ ਸਿੰਘ ਦੇ ਪਿਤਾ ਭਾਈ ਬੱਗਾ ਸਿੰਘ ਘਰ ਅਖੰਡ ਪਾਠ ਰੱਖਿਆ ਗਿਆ। ਉਪਰੰਤ ਬਾਬਾ ਜੋਗਿੰਦਰ ਸਿੰਘ ਜੀ (ਪਿਤਾ ਸੰਤ ਜਰਨੈਲ ਸਿੰਘ ਜੀ ਖ਼ਾਲਸਾ) ਵਲੋਂ ਦੁਪਹਿਰ ਦੇ ਲੰਗਰ ਦੀ ਸੇਵਾ ਹੋਈ। ਬਾਹਰ ਕੋਠਿਆਂ

ਦੇ ਗੁਰਦੁਆਰੇ ਦੀਵਾਨ ਸਜਿਆ। ਸ਼ਾਮ ਦੇ ਲੰਗਰ ਦੀ ਸੇਵਾ ਭਾਈ ਲਾਲ ਸਿੰਘ ਦੇ ਪਰਿਵਾਰ ਨੇ ਰਲ ਕੇ ਕੀਤੀ। ਭਾਈ ਠਾਹਰਾ ਸਿੰਘ ਨੂੰ 2250/- ਰੁਪੈ ਦੇ ਕੇ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਦੀ ਸੇਵਾ ਲਈ ਭੇਜਿਆ।

28 ਫ਼ਰਵਰੀ ਨੂੰ ਸਵੇਰ ਦਾ ਦੀਵਾਨ ਗੁਰਦੁਆਰੇ ਸਜਿਆ। ਦੁਪਹਿਰ ਦੇ ਲੰਗਰ ਦੀ ਸੇਵਾ ਭਾਈ ਗੁਰਮੇਲ ਸਿੰਘ ਤੇ ਬਾਬਾ ਹਜ਼ਾਰਾ ਸਿੰਘ ਵਲੋਂ ਬਾਹਰ ਕੋਠਿਆਂ ਵਿਚ ਹੋਈ। ਦੁਪਹਿਰ ਦਾ ਦੀਵਾਨ ਵੀ ਉਥੇ ਸਜਿਆ। ਬਾਬਾ ਧੰਨਾ ਜੀ (ਭਗਤ) ਦੇ ਆਰਤੇ ਦਾ ਜੋ ਸ਼ਬਦ ਹੈ, ਉਸਦੀ ਕਥਾ ਹੋਈ। ਰਾਤ ਦਾ ਲੰਗਰ ਭਾਈ ਬਖਤੌਰ ਸਿੰਘ ਵਲੋਂ ਸੀ।

1 ਮਾਰਚ ਨੂੰ ਭਾਈ ਭਾਗ ਸਿੰਘ ਜੀ ਦੇ ਘਰ ਅਖੰਡ ਪਾਠ ਦਾ ਭੋਗ ਪਿਆ। ਜਥੇ ਦਾ ਲੰਗਰ ਵੀ ਉਥੇ ਸੀ। ਇਕ ਅਖੰਡ ਪਾਠ ਭਾਈ ਜੀਤ ਸਿੰਘ ਦੇ ਘਰ ਆਰੰਭ ਹੋਇਆ। 'ਗੁਰਪ੍ਰਤਾਪ ਸੂਰਜ ਗ੍ਰੰਥ' ਦੀ ਕਥਾ ਜੋ 'ਖ਼ਜ਼ਾਨਾ ਸਤਲੁਜ ਵਿਚ ਪਾਇਆ', ਸੰਤਾਂ ਨੇ ਕਥਾ ਕੀਤੀ। ਸ਼ਾਮ ਦੇ ਲੰਗਰ ਦੀ ਸੇਵਾ ਭਾਈ ਲਛਮਣ ਸਿੰਘ ਜੀ ਨੇ ਕੀਤੀ।

2 ਮਾਰਚ ਨੂੰ ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਨੇ ਲੰਗਰ ਕੀਤਾ। ਜਿਹੜੇ ਸਿੰਘ ਮਹਿਤੇ ਰੇਤਾ ਢੋਣ ਲਈ ਭੇਜੇ ਸਨ, ਉਹ ਨਹਿਰ ਵਿਚ ਪਾਣੀ ਆ ਜਾਣ ਕਰਕੇ ਵਾਪਸ ਆ ਗਏ।

3 ਮਾਰਚ ਅਖੰਡ ਪਾਠ ਦੇ ਭੋਗ ਉਪਰੰਤ ਲੰਗਰ ਭਾਈ ਜੀਤ ਸਿੰਘ ਦੇ ਘਰ ਛਕਿਆ। ਸੰਤਾਂ ਦੀ ਬਖ਼ਸ਼ਿਸ਼ ਦੇ ਬਚਨ ਟੇਪ-ਰਿਕਾਰਡ ਤੋਂ ਸੁਣਾਏ ਗਏ।

4 ਮਾਰਚ ਨੂੰ ਭਾਈ ਬਖਤੌਰ ਸਿੰਘ ਦੇ ਘਰ ਅਖੰਡ ਪਾਠ ਦੇ ਭੋਗ ਉਪਰੰਤ ਲੰਗਰ ਛਕਿਆ। ਦੋ ਵਜੇ ਅੰਮ੍ਰਿਤ ਸੰਚਾਰ ਹੋਇਆ। 20 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। ਮਗਰੋਂ ਨਿਸ਼ਾਨ ਸਾਹਿਬ ਦਾ ਚੋਲਾ ਚੜ੍ਹਾਇਆ ਗਿਆ।

5 ਮਾਰਚ ਨੂੰ ਅੰਮ੍ਰਿਤ ਵੇਲੇ ਸਾਰੀ ਸੰਗਤ ਰੋਡਿਆਂ ਵਲੋਂ ਮਹਾਂਪੁਰਖਾਂ ਨੂੰ ਸਿਰੋਪਾ ਦਿੱਤਾ ਗਿਆ। ਫੇਰ ਦੁਪਹਿਰ ਦਾ ਪ੍ਰਸ਼ਾਦਾ ਛਕ ਕੇ ਪਿੰਡ ਲੰਡੇਆਣੇ ਪੁਰਾਣੇ ਨੂੰ ਪੈਦਲ ਹੀ ਚਾਲੇ ਪਾ ਦਿੱਤੇ। 2 ਟਰਾਲੀਆਂ 'ਤੇ ਸਾਮਾਨ ਅਤੇ ਕੁਝ ਸਿੰਘ ਬੈਠ ਗਏ। ਮਹਾਂਪੁਰਖ ਦੌੜ ਕੇ ਕਾਫ਼ੀ ਦੂਰ ਤਕ ਗਏ ਤੇ ਕਹਿਣ ਲੱਗੇ ਕਿ ਬੈਠੇ-ਬੈਠੇ ਥੱਕ ਜਾਂਦੇ ਹਾਂ। ਇਉਂ ਕੌਤਕ ਕਰਕੇ ਬਾਣੀ ਸੁਣਦੇ ਲੰਡੇਆਣੇ ਪਿੰਡ ਪਹੁੰਚ ਗਏ। ਰਾਤ ਦਾ ਦੀਵਾਨ ਗੁਰਦੁਆਰਾ ਸਾਹਿਬ ਸਜਿਆ। ਜਥੇਦਾਰ ਪ੍ਰਤਾਪ ਸਿੰਘ, ਭਾਈ ਪਿਆਰਾ ਸਿੰਘ, ਭਾਈ ਸੇਵਾ ਸਿੰਘ

ਅਤੇ ਹੋਰ ਪਿੰਡ ਦੇ ਸਿੰਘ ਸੇਵਾ ਵਿਚ ਜੁੱਟੇ ਸਨ। ਮਹਾਂਪੁਰਖਾਂ ਦਾ ਆਸਣ ਭਾਈ ਜਾਗਰ ਸਿੰਘ ਦੇ ਘਰ ਲੱਗਾ। ਜਿਥੇ ਵੱਡੇ ਮਹਾਂਪੁਰਖਾਂ ਦਾ ਲਗਦਾ ਸੀ। ਭਾਈ ਦੂੱਲਾ ਸਿੰਘ ਦੇ ਘਰ ਅਖੰਡ ਪਾਠ ਆਰੰਭ ਹੋਇਆ।

6 ਮਾਰਚ ਨੂੰ ਕਥਾ ਨੇਮ ਨਾਲ ਦੋਵੇਂ ਟਾਇਮ ਹੁੰਦੀ। ਦੁਪਹਿਰੇ ਵੇਦਾਂਤ ਦੀਆਂ ਪੋਥੀਆਂ ਪੜ੍ਹਾਈਆਂ ਜਾਂਦੀਆਂ। ਸਵੇਰ ਦਾ ਲੰਗਰ ਭਾਈ ਅਮਰ ਸਿੰਘ ਦੀ ਭੈਣ ਬੀਬੀ ਕਿਸ਼ਨ ਕੌਰ ਵਲੋਂ ਹੋਇਆ। ਸ਼ਾਮ ਦਾ ਲੰਗਰ ਭਾਈ ਬੂੜ ਸਿੰਘ ਦੇ ਪਰਿਵਾਰ ਵਲੋਂ ਹੋਇਆ। ਜਦੋਂ ਸਿੰਘ ਲੰਗਰ ਛਕਣ ਜਾਂਦੇ, ਸ਼ਬਦ ਪੜ੍ਹਦੇ ਜਾਂਦੇ ਸਨ। ਸ਼ਾਮੀਂ ਵੱਡੇ ਮਹਾਂਪੁਰਖਾਂ ਦਾ ਜ਼ਿਕਰ ਕਰਦਿਆਂ ਸੰਤਾਂ ਆਪਣਾ ਮਨ ਵੈਰਾਗ ਨਾਲ ਭਰ ਲਿਆ। ਉਪਰੰਤ ਸੰਤਾਂ ਮੁਖਵਾਕ ਦੀ ਕਥਾ ਵੀ ਕੀਤੀ। ਜਲ-ਪਾਣੀ ਲਈ ਇਕ ਸਿੰਘ ਨਥੂਆਣੇ ਤੋਂ ਦੁੱਧ ਲੈ ਕੇ ਆਉਂਦਾ, ਦੂਜੇ ਭਾਈ ਜਰਨੈਲ ਸਿੰਘ (ਸੰਤ) ਰੋਡੇ ਬਾਹਰ ਕੋਠਿਆਂ ਤੋਂ ਦੁੱਧ ਲੈ ਕੇ ਆਉਂਦੇ।

9 ਮਾਰਚ ਨੂੰ ਭਾਈ ਕੇਹਰ ਸਿੰਘ ਜੀ ਦੇ ਘਰ ਅਖੰਡ ਪਾਠ ਦੇ ਭੋਗ ਤੋਂ ਬਾਅਦ ਕਥਾ ਹੋਈ। ਉਪਰੰਤ ਲੰਗਰ ਜਥੇ ਨੇ ਉਥੇ ਹੀ ਛਕਿਆ। ਲੰਗਰ ਦੀ ਸੇਵਾ ਭਾਈ ਪਿਆਰਾ ਸਿੰਘ ਜੀ ਨੇ ਕੀਤੀ। ਇਕ ਅਖੰਡ ਪਾਠ ਭਾਈ ਇੰਦਰ ਸਿੰਘ ਜੀ ਦੇ ਪਰਿਵਾਰ ਨੇ ਉਹਨਾਂ ਦੇ ਨਮਿਤ ਕਰਵਾਇਆ।

10 ਮਾਰਚ ਨੂੰ ਕਥਾ ਦੋਵੇਂ ਟਾਇਮ ਹੁੰਦੀ। ਸਵੇਰ ਦੇ ਲੰਗਰ ਦੀ ਸੇਵਾ ਭਾਈ ਤਾਰਾ ਸਿੰਘ ਮਿਸਤਰੀ, ਸ਼ਾਮ ਦੀ ਸੇਵਾ ਭਾਈ ਗੁਲਜ਼ਾਰਾ ਸਿੰਘ ਜੀ ਵਲੋਂ ਹੋਈ। ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਵਾਸਤੇ ਮਾਈ ਨਰਿੰਜਨ ਕੌਰ 101/- ਰੁਪੈ, ਬੀਬੀ ਮੀਤ ਕੌਰ 10/- ਰੁਪੈ, ਸ. ਬਸੰਤ ਸਿੰਘ ਫ਼ੌਜੀ 101/- ਰੁਪੈ, ਭਾਈ ਸੇਵਾ ਸਿੰਘ ਤੇ ਭਾਈ ਸੁੱਚਾ ਸਿੰਘ 51/- ਰੁਪੈ, ਭਾਈ ਬਚਨ ਸਿੰਘ ਜੀ ਨੇ 11/- ਰੁਪੈ ਭੇਟ ਕੀਤੇ।

11 ਮਾਰਚ ਨੂੰ ਸੰਤ ਬਾਬਾ ਜਰਨੈਲ ਸਿੰਘ ਦੇ ਸਤਿਕਾਰ ਯੋਗ ਪਿਤਾ ਬਾਬਾ ਜੋਗਿੰਦਰ ਸਿੰਘ, ਸੰਤ ਕ੍ਰਿਪਾਲ ਸਿੰਘ ਮਹਾਂਪੁਰਖਾਂ ਕੋਲ ਠਹਿਰੇ ਰਹੇ। ਬਹੁਤ ਸੂਖਮ ਵਿਚਾਰਾਂ ਕੀਤੀਆਂ। ਸਵੇਰ ਦੇ ਲੰਗਰ ਦੀ ਸੇਵਾ ਭਾਈ ਇੰਦਰ ਸਿੰਘ ਜੀ ਨੇ ਕੀਤੀ। ਉਹਨਾਂ ਘਰ ਹੀ ਅਖੰਡ ਪਾਠ ਦਾ ਭੋਗ ਪਿਆ। ਸ਼ਾਮ ਦੇ ਲੰਗਰ ਦੀ ਸੇਵਾ ਭਾਈ ਮੁਖਤਿਆਰ ਸਿੰਘ ਜੀ ਨੇ ਕੀਤੀ। ਸਵੇਰੇ ਪਿੰਡ ਲੰਡੇਆਣੇ ਭਾਈ ਦਲੀਪ ਸਿੰਘ ਪਾਸੋਂ ਲੰਗਰ ਛਕ ਕੇ ਸੰਤ ਆਪਣੇ ਜਨਮ ਨਗਰ ਪਿੰਡ ਭੂਰੇ ਕੋਹਨੇ ਪਹੁੰਚੇ। ਬਾਬਾ ਠਾਹਰਾ ਸਿੰਘ ਜੀ ਨੇ ਸੰਤਾਂ ਦੇ ਪਹੁੰਚਣ ਤੋਂ ਪਹਿਲਾਂ ਹੀ ਸਾਰਾ ਪ੍ਰਬੰਧ ਕੀਤਾ ਸੀ। 500/- ਰੁਪੈ ਸੰਤਾਂ ਦੇ ਪਰਿਵਾਰ

ਤੇ 500/- ਰੁਪੈ ਨਗਰ ਨਿਵਾਸੀਆਂ ਵਲੋਂ ਲੰਗਰ ਲਈ ਦਿੱਤੇ ਗਏ।

13 ਮਾਰਚ ਨੂੰ ਦੋਵੇਂ ਟਾਈਮ ਕਥਾ ਹੋਈ।

14 ਮਾਰਚ ਨੂੰ ਭੂਰਿਆਂ ਤੇ ਖੇਮਕਰਨ ਦੇ ਦਰਮਿਆਨ ਇਕ ਭਾਈ ਧਿੰਙਾਣਾ ਨਾਮੇ ਨਗਰ ਹੈ, ਜਿਸਦੇ ਬਾਰੇ ਜ਼ਿਕਰ ਆਉਂਦਾ ਹੈ ਕਿ ਸਤਿਗੁਰੂ ਤੇਗ ਬਹਾਦਰ ਸਾਹਿਬ ਦਿੱਲੀ ਪਿੰਜਰੇ ਵਿਚੋਂ ਨਿਕਲ ਕੇ ਭਾਈ ਧਿੰਙਾਣਾ ਜੀ ਨੂੰ ਦਰਸ਼ਨ ਦੇ ਕੇ ਗਏ ਸਨ। ਉਥੇ ਸਾਲਾਨਾ ਜੋੜ ਮੇਲਾ ਇਕ ਤੇ ਦੋ ਚੇਤਰ ਨੂੰ ਮਨਾਇਆ ਜਾਂਦਾ ਹੈ। ਉਥੇ ਮਹਾਂਪੁਰਖਾਂ ਨੇ ਚੇਤ ਦੀ ਸੰਗਰਾਂਦ ਦੀ ਕਥਾ ਕੀਤੀ। ਦੁਪਹਿਰੇ ਭਰੇ ਦੀਵਾਨ ਵਿਚ :

**ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ॥**
**ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ॥** *(ਅੰਗ ੬੫੮)*

ਦੇ ਸ਼ਬਦ ਦੀ ਵਿਆਖਿਆ ਕੀਤੀ। ਭਾਈ ਮਨੀ ਸਿੰਘ ਤੇ ਭਾਈ ਦਿਆਲ ਦਾਸ ਅਤੇ ਸਤੀ ਦਾਸ ਦੀ ਸ਼ਹੀਦੀ ਸੁਣਾ ਕੇ ਪੱਥਰਾਂ ਨੂੰ ਮੋਮ ਕਰ ਦਿੱਤਾ। ਉਪਰੰਤ ਅਖਾੜੇ ਵਿਚ ਸਿੰਘਾਂ ਨੇ ਗੱਤਕੇ ਦੇ ਜੌਹਰ ਵਿਖਾਏ।

15 ਮਾਰਚ ਨੂੰ ਦੋਵੇਂ ਟਾਈਮ ਭੂਰੇ ਬਾਬੇ ਧਿੰਙਾਣੇ ਦੀ ਜਗ੍ਹਾ 'ਤੇ ਪ੍ਰਚਾਰ ਕੀਤਾ। ਮਹਿਤੇ ਤੋਂ ਸੰਗਤ ਟਰੱਕ ਭਰ ਕੇ ਮਹਾਂਪੁਰਖਾਂ ਦੇ ਦਰਸ਼ਨ ਕਰਨ ਆਈ। ਸੰਤਾਂ ਰਜਾ-ਰਜਾ ਕੇ ਮਠਿਆਈ ਛਕਾਈ।

16 ਮਾਰਚ ਨੂੰ ਸਵੇਰ ਦੀ ਕਥਾ ਉਪਰੰਤ ਜਿਨ੍ਹਾਂ ਗੁਰਮੁਖਾਂ ਨੇ ਮਹਿਤੇ ਗੁਰਦੁਆਰਾ ਸਾਹਿਬ ਨੂੰ ਘਰ ਦਿੱਤੇ ਸਨ, ਉਹਨਾਂ ਨੂੰ ਸਿਰੋਪੇ ਦਿੱਤੇ ਗਏ। ਗੁਰਦੁਆਰਾ ਸਾਹਿਬ ਦੇ ਸੇਵਾਦਾਰਾਂ ਨੂੰ ਵੀ ਸਿਰੋਪੇ ਦਿੱਤੇ ਗਏ।

21 ਮਾਰਚ ਨੂੰ ਭੂਰਿਆਂ ਤੋਂ ਸਰਹਾਲੀ ਪਹੁੰਚੇ। ਇਥੇ ਬਾਬਾ ਤਾਰਾ ਸਿੰਘ ਜੀ, ਮਾਤਾ ਗੁਰਦੀਪ ਕੌਰ ਜੀ ਨੇ ਬਹੁਤ ਸੇਵਾ ਕੀਤੀ। ਬਾਬਾ ਤਾਰਾ ਸਿੰਘ ਜੀ ਨੇ ਦੋ ਦੀਵਾਨਾਂ ਤੋਂ ਵੱਧ ਕਥਾ ਕਰਨ ਤੋਂ ਰੋਕ ਦਿੱਤਾ। ਬਦਾਮ ਰੋਗਨ ਦੀ ਬੋਤਲ ਛਕਣ ਲਈ ਦਿੱਤੀ ਅਤੇ ਸਿੰਘਾਂ ਨੂੰ ਕਿਹਾ ਕਿ ਸੰਤਾਂ ਦੇ ਪੈਰਾਂ ਥੱਲੇ ਬਦਾਮ ਰੋਗਨ ਝੱਸੋ। ਸੰਤਾਂ ਨੂੰ ਖ਼ੁਰਾਕ ਵਧਾਉਣ ਦੀ ਪ੍ਰੇਰਣਾ ਕੀਤੀ। ਦੋਵੇਂ ਟਾਈਮ ਦੀਵਾਨ ਸੱਜਦੇ।

25 ਮਾਰਚ ਨੂੰ ਅੰਮ੍ਰਿਤ ਸੰਚਾਰ ਕੀਤਾ।

26 ਮਾਰਚ ਨੂੰ ਟਰੱਕ ਤੇ ਜੀਪ ਰਾਹੀਂ ਨੁਸ਼ਹਿਰੇ ਪੰਨੂਆਂ ਪਹੁੰਚੇ, ਸ਼ਾਮ ਦਾ ਦੀਵਾਨ ਬਾਬਾ ਤੇਜਾ ਸਿੰਘ ਜੀ ਦੇ ਗੁਰਦੁਆਰੇ ਸਜਾਇਆ।

27 ਮਾਰਚ ਨੂੰ ਬਾਬਾ ਤਾਰਾ ਸਿੰਘ ਸਰਹਾਲੀ ਵਾਲਿਆਂ ਨਾਲ ਜੀਪ

ਰਾਹੀਂ ਮਹਿਤੇ ਪਹੁੰਚੇ। ਥੰਮਲਿਆਂ ਵਾਲੀ ਵਿਖੇ ਗੁਰਦੁਆਰਾ ਸਾਹਿਬ ਦੀ ਨੀਂਹ ਰਖਾ ਕੇ ਆਏ।

10 ਅਪ੍ਰੈਲ ਨੂੰ ਤਰਨ ਤਾਰਨ ਸਾਹਿਬ ਭਾਈ ਕਰਮ ਸਿੰਘ ਨੁਸ਼ਿਹਰੇ ਪੰਨੂਆਂ ਵਾਲਿਆਂ ਦੇ ਪੁੱਤਰ ਭਾਈ ਰਛਪਾਲ ਸਿੰਘ ਦੇ ਘਰ ਲੰਗਰ ਛਕਿਆ। ਅੰਮ੍ਰਿਤਸਰ ਸਾਹਿਬ ਠਾਕੁਰਾਂ ਦੇ ਡੇਰੇ ਪਹੁੰਚੇ। ਸ਼ਾਮ ਨੂੰ ਠਹਿਰ ਕੇ ਲਾਗੇ ਭਾਈ ਅਵਤਾਰ ਸਿੰਘ ਦੇ ਘਰ ਗਏ। ਉਹਨਾਂ ਸਾਰੀ ਸੰਗਤ ਨੂੰ ਕੁਲਫੀਆਂ ਛਕਾਈਆਂ। ਸ਼ਾਮ ਦਾ ਲੰਗਰ ਉਹਨਾਂ ਦੇ ਘਰ ਛਕਿਆ।

11 ਅਪ੍ਰੈਲ ਨੂੰ ਅੰਮ੍ਰਿਤ ਵੇਲੇ ਸ੍ਰੀ ਹਰਿਮੰਦਰ ਸਾਹਿਬ ਕੀਰਤਨ ਸੁਣਿਆ। ਉਪਰੰਤ ਮੰਜੀ ਸਾਹਿਬ ਸਵਾ ਸੱਤ ਤੋਂ ਸਵਾ ਅੱਠ ਤੱਕ ਕਥਾ ਕੀਤੀ। ਗਿਆਨੀ ਦਲੀਪ ਸਿੰਘ ਜੀ ਨੇ ਜਥੇ ਦੇ ਲੰਗਰ ਦੀ ਸੇਵਾ ਕੀਤੀ। ਖੁਲ੍ਹੀਆਂ ਜਲੇਬੀਆਂ ਛਕਾਈਆਂ। ਸ਼ਾਮ ਦੀ ਕਥਾ, ਜੋ ਮੰਜੀ ਸਾਹਿਬ ਅਨੰਦਪੁਰ ਸਾਹਿਬ ਦੇ ਜੰਗਾਂ-ਯੁੱਧਾਂ ਦੀ ਚਲਦੀ ਸੀ, ਬਾਰੇ ਕੀਤੀ।

12 ਅਪ੍ਰੈਲ ਨੂੰ ਹੁਕਮਨਾਮੇ ਦੀ ਕਥਾ ਅੰਮ੍ਰਿਤ ਵੇਲੇ ਕੀਤੀ। ਸ਼ਾਮ ਨੂੰ ਕਥਾ ਨਹੀਂ ਹੋ ਸਕੀ ਕਿਉਂਕਿ ਢਾਡੀ ਦੀਵਾਨ ਚੱਲ ਰਿਹਾ ਸੀ। ਸਾਰੇ ਸਿੰਘ ਸਾਹਿਬਾਨਾਂ ਨੂੰ ਬੇਨਤੀ ਕੀਤੀ ਕਿ ਉਹ ਵੀ ਜਥੇ ਨਾਲ ਲੰਗਰ ਛਕਣ ਚੱਲਿਆ ਕਰਨ। ਗਿਆਨੀ ਚੇਤ ਸਿੰਘ ਜੀ ਹੈੱਡਗ੍ਰੰਥੀ ਗਿਆਨੀ ਸੋਹਣ ਸਿੰਘ ਜੀ, ਸੰਤਾਂ ਨਾਲ ਜਾਂਦੇ ਰਹੇ। ਪਰ ਗਿਆਨੀ ਕ੍ਰਿਪਾਲ ਸਿੰਘ ਅਤੇ ਗਿਆਨੀ ਕਪੂਰ ਸਿੰਘ ਬਰਾੜ ਈਰਖਾ ਵੱਸ ਹੋ ਕੇ ਨਹੀਂ ਆਏ, ਜੋ ਉਹਨਾਂ ਨੂੰ ਸ਼ੋਭਦਾ ਨਹੀਂ ਸੀ। ਰਾਤ ਦੇ ਦੀਵਾਨ ਵਿਚ ਮਹਾਂਪੁਰਖ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਦੇ ਮੁਖਾਰਬਿੰਦ ਤੋਂ ਪਟਨਾ ਸਾਹਿਬ ਵਿਖੇ ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਨੂੰ ਬਖ਼ਸ਼ਿਸ਼ ਕਰਨ ਸਮੇਂ ਨਿਕਲੇ ਅੰਮ੍ਰਿਤ ਰੂਪੀ ਬਚਨ ਟੇਪ ਰਿਕਾਰਡ ਦੁਆਰਾ ਸੰਗਤਾਂ ਨੂੰ ਸ੍ਰਵਣ ਕਰਾਏ ਗਏ।

13 ਅਪ੍ਰੈਲ ਨੂੰ ਅੰਮ੍ਰਿਤ ਵੇਲੇ ਪੰਜਾਂ ਸਰੋਵਰਾਂ ਦੇ ਇਸ਼ਨਾਨ ਕੀਤੇ। ਉਪਰੰਤ ਵਿਸਾਖੀ ਦੇ ਮਹੀਨੇ ਦੀ ਕਥਾ ਸ੍ਰੀ ਮੰਜੀ ਸਾਹਿਬ ਕੀਤੀ। ਸਾਧ ਸੰਗਤ ਦੇ ਦੋਵੇਂ ਟਾਈਮ ਦੇ ਲੰਗਰ ਦੀ ਸੇਵਾ ਡੇਰਾ ਠਾਕੁਰਾਂ ਦੇ ਮਹੰਤ ਸਾਹਿਬ ਵਲੋਂ ਹੋਈ। ਦੁਪਹਿਰ ਦੇ ਲੰਗਰ ਵਿਚ ਬਦਾਨਾ ਮਠਿਆਈ ਵਰਤਾਈ ਗਈ। ਸਾਰੇ ਨਿਰਮਲੇ ਭੇਖ ਦੇ ਮਹਾਤਮਾ ਅਤੇ ਹੋਰ ਮਹਾਤਮਾ ਸ੍ਰੀ ਅੰਮ੍ਰਿਤਸਰ ਸਾਹਿਬ ਸੱਦੇ ਗਏ। ਸਾਰੇ ਮਹਾਤਮਾ ਨੂੰ ਮਹਾਂਪੁਰਖ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਦੇ ਬਖ਼ਸ਼ਿਸ਼ ਦੇ ਬਚਨ ਟੇਪ-ਰਿਕਾਰਡ ਦੁਆਰਾ ਸੁਣਾਏ ਗਏ। ਇਹ ਡੇਰਾ ਠਾਕੁਰਾਂ ਵੀ ਮਹੰਤ ਸਾਹਿਬ ਸੰਤਾਂ ਮਹਾਂਪੁਰਖਾਂ ਦੇ ਨਾਮ ਲਾਉਣਾ ਚਾਹੁੰਦੇ

ਸਨ। ਉਸ ਸਮੇਂ ਉਸਦੀ ਕੋਈ ਵੀਹ ਕੁ ਲੱਖ ਦੀ ਜਾਇਦਾਦ ਹੋਵੇਗੀ। ਨਿਰਮਲ ਭੇਖ ਦਾ ਉੱਚ-ਕੋਟੀ ਦਾ ਡੇਰਾ ਸੀ। ਪਰ ਸੰਤਾਂ ਕਿਹਾ ਕਿ ਅਜੇ ਪ੍ਰਚਾਰ ਦੀ ਲੋੜ ਹੈ। ਨਾਲੇ ਮੈਂ ਇਹ ਚਾਹੁੰਦਾ ਹਾਂ ਕਿ ਇਹ ਮੈਂ ਦੀ ਖਿੱਚ ਹੀ ਹੈ। ਜਿਸ ਦੇ ਕੁਝ ਪੱਲੇ ਹੋਵੇਗਾ, ਲੋਕੀਂ ਉਸਦਾ ਸਤਿਕਾਰ ਕਰਨਗੇ। ਜਾਇਦਾਦਾਂ ਕਲੇਸ਼ ਦਾ ਮੂਲ ਹਨ। ਮਹੰਤ ਜੀ ਤੁਸਾਂ ਡੇਰਾ ਦੇ ਦਿੱਤਾ, ਅਸਾਂ ਪ੍ਰਵਾਨ ਕਰ ਲਿਆ। 125/- ਰੁਪੈ ਦੀ ਦੇਗ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਕਰਵਾਈ ਗਈ। ਠਾਕੁਰਾਂ ਦੇ ਡੇਰੇ ਅੰਮ੍ਰਿਤ ਸੰਚਾਰ ਹੋਇਆ। ਪੰਝੀ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ।

14 ਅਪ੍ਰੈਲ ਨੂੰ ਦੋਵੇਂ ਸਮੇਂ ਮੰਜੀ ਸਾਹਿਬ ਕਥਾ ਕੀਤੀ।

15 ਅਪ੍ਰੈਲ ਨੂੰ ਮੰਜੀ ਸਾਹਿਬ ਕਥਾ ਕਰਨ ਉਪਰੰਤ ਸੱਤੋਵਾਲੀ ਗਲੀ ਸੰਤ ਅਮੀਰ ਸਿੰਘ ਜੀ ਦੇ ਡੇਰੇ ਲੰਗਰ ਛਕਣ ਲਈ ਗਏ। ਜਿਥੇ ਸੰਤ ਕ੍ਰਿਪਾਲ ਸਿੰਘ ਜੀ ਨੇ ਬੜੇ ਪ੍ਰੇਮ-ਭਾਵ ਨਾਲ ਲੰਗਰ ਛਕਾਉਣ ਦੀ ਸੇਵਾ ਕੀਤੀ। ਪ੍ਰਸ਼ਾਦਾ ਛਕ ਕੇ ਕਾਰ 'ਤੇ ਮਹਿਤੇ ਗਏ। ਉਥੇ ਕੰਮ 'ਤੇ ਨਜ਼ਰਸਾਨੀ ਕਰਕੇ ਦੋ ਵਜੇ ਸਿੱਧੇ ਭੰਗੀਆਂ ਦੇ ਕਿਲ੍ਹੇ ਮਾਈਆਂ ਦੇ ਗੁਰਦੁਆਰੇ ਸ੍ਰੀ ਮੁਖਵਾਕ ਦੀ ਕਥਾ ਕੀਤੀ। ਰਹਿਤ ਮਰਯਾਦਾ ਬਾਰੇ ਅੰਮ੍ਰਿਤ-ਰੂਪ ਬਚਨ ਸੁਣਾਏ। ਉਪਰੰਤ ਮਹਾਂਪੁਰਖਾਂ ਦੀ ਟੇਪ ਸੁਣਾਈ ਗਈ। ਇਕ ਮਾਈ ਦੇ ਘਰ ਕੁਲਫ਼ੀਆਂ ਛਕਣ ਉਪਰੰਤ ਮੰਜੀ ਸਾਹਿਬ ਇਤਿਹਾਸ ਦੀ ਕਥਾ ਕੀਤੀ। ਸ਼ਾਮ ਦਾ ਲੰਗਰ ਗ੍ਰੰਥੀ ਗਿਆਨ ਸਿੰਘ ਦੇ ਘਰ ਛਕਿਆ।

16 ਅਪ੍ਰੈਲ ਨੂੰ ਗਿਆਨੀ ਚੇਤ ਸਿੰਘ ਜੀ, ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਨੇ ਸਿਰੋਪਾ ਬਖ਼ਸ਼ਿਆ ਅਤੇ ਸ੍ਰੀ ਅੰਮ੍ਰਿਤਸਰ ਸਾਹਿਬ ਇਕ ਮਹੀਨਾ ਰਹਿਣ ਵਾਸਤੇ ਆਗਿਆ ਕੀਤੀ। ਕੋਈ 400/- ਰੁਪੈ ਸੰਗਤਾਂ ਵਲੋਂ ਮਹਾਂਪੁਰਖਾਂ ਨੂੰ ਭੇਟ ਕੀਤੇ। ਮਹਾਂਪੁਰਖਾਂ ਨੇ ਸਚਖੰਡ ਵਾਸੀ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਦੀ ਯਾਦ ਵਿਚ ਸ੍ਰੀ ਮੰਜੀ ਸਾਹਿਬ ਦੇ ਹਾਲ ਦੀ ਸੇਵਾ ਵਾਸਤੇ ਦੇ ਦਿੱਤੇ। ਦੁਪਹਿਰ ਦਾ ਲੰਗਰ ਛਕ ਕੇ ਭਾਈ ਗਿਆਨ ਸਿੰਘ ਦੇ ਟਰੱਕ ਰਾਹੀਂ ਚਾਰ ਕੁ ਵਜੇ ਸ੍ਰੀ ਛੇਹਰਟਾ ਸਾਹਿਬ, ਵਡਾਲੀ ਸਾਹਿਬ, ਗੁਰਦੁਆਰਾ ਸ੍ਰੀ ਸੰਨ੍ਹ ਸਾਹਿਬ, ਗੁ: ਬਾਬਾ ਬੁੱਢਾ ਜੀ ਬੀੜ ਸਾਹਿਬ ਦੀ ਯਾਤਰਾ ਕਰਕੇ ਸ੍ਰੀ ਤਰਨ ਤਾਰਨ ਸਾਹਿਬ ਆ ਗਏ। ਤਰਨ ਤਾਰਨ ਸਾਹਿਬ ਟਾਂਕ ਕਸ਼ਤਰੀਆਂ ਦੇ ਬੁੰਗੇ ਆਸਣ ਲੱਗਾ ਅਤੇ ਲੰਗਰ ਵੀ ਉਥੇ ਹੀ ਹੋਇਆ। ਆਸਣ ਲਾ ਕੇ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਗਏ। ਰਾਤ ਨੂੰ ਪਹਿਲਾ ਦਿਨ ਹੋਣ ਕਰਕੇ ਕਥਾ ਨਹੀਂ ਹੋਈ। ਰਾਤ ਦੇ ਲੰਗਰ ਦੀ ਸੇਵਾ

ਭਾਈ ਬੂੜ ਸਿੰਘ ਸਭਰਾਵਾਂ ਵਾਲੇ, ਜੋ ਜਥੇ ਦੇ ਮੈਂਬਰ ਸਨ, ਉਹਨਾਂ ਵਲੋਂ ਹੋਈ। ਭਾਈ ਬੂੜ ਸਿੰਘ ਜੀ ਨੇ ਸੈਂਕੜੇ ਵਿਦਿਆਰਥੀਆਂ ਨੂੰ ਗੁਰਬਾਣੀ ਦੀ ਸੰਥਿਆ ਕਰਵਾਈ ਹੈ।

17 ਅਪ੍ਰੈਲ ਤੋਂ ਦੋਵੇਂ ਟਾਈਮ ਤਰਨ ਤਾਰਨ ਸਾਹਿਬ ਵਾਲੇ ਮੰਜੀ ਸਾਹਿਬ ਵਿਖੇ ਸਵੇਰੇ ਸ੍ਰੀ ਮੁਖਵਾਕ ਅਤੇ ਸਹਸਕ੍ਰਿਤੀ ਅਤੇ ਸ਼ਾਮੀਂ ਇਤਿਹਾਸ ਦੀ ਕਥਾ ਹੁੰਦੀ। ਲੰਗਰ ਦੀ ਸੇਵਾ ਨਗਰਾਂ ਦੀਆਂ ਸੰਗਤਾਂ ਕਰਦੀਆਂ। ਜਿਨ੍ਹਾਂ ਵਿਚੋਂ ਮੁੱਖ ਵਰਪਾਲਾਂ, ਖਡੂਰ ਸਾਹਿਬ, ਭੂਰੇ ਕੋਹਨੇ, ਤਲਵੰਡੀ ਅਤੇ ਸਭਰਾਵਾਂ ਦੀ ਸੰਗਤ ਸੀ।

8 ਜੁਲਾਈ ਨੂੰ ਜਥਾ ਮਾਹਲਪੁਰ ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਪਹੁੰਚਿਆ। ਦੋਵੇਂ ਟਾਈਮ ਕਥਾ-ਕੀਰਤਨ ਹੁੰਦਾ। ਮਹਾਂਪੁਰਖ ਸਦੂਵਾਲਾ ਭਗਤ ਉਜਾਗਰ ਸਿੰਘ ਦੇ ਦੁਸਿਹਰੇ 'ਤੇ ਪਹੁੰਚੇ। ਇਹ ਭਗਤ ਉਜਾਗਰ ਸਿੰਘ ਕਾਹਨੇ ਪਿੰਡ ਜ਼ਿਲ੍ਹਾ ਲਾਹੌਰ ਦੇ ਰਹਿਣ ਵਾਲੇ ਸੰਤਾਂ ਦੀ ਭੂਆ ਦੇ ਪੁੱਤਰ ਸਨ। ਉਪਰੰਤ ਸੰਤਾਂ ਨੂੰ ਦਸਤਾਰ ਮਿਲਣ ਦੇ ਬਾਅਦ, ਸੰਤਾਂ ਦੇ ਵਿਰੋਧੀਆਂ ਵਿਚੋਂ ਮੁਖੀ ਵਿਰੋਧੀ ਸਨ। ਸੰਤ ਕਹਿਣ ਲੱਗੇ, 'ਦੁਸ਼ਮਣ ਮਰੇ ਤੇ ਖ਼ੁਸ਼ੀ ਨਾ ਕਰੀਏ, ਮਿੱਤਰਾਂ ਵੀ ਮਰ ਜਾਣਾ।' ਸੰਤਾਂ ਨੇ ਬਿਨਾਂ ਈਰਖਾ ਤੋਂ ਉਥੇ ਕਥਾ ਕੀਤੀ।

9 ਜੁਲਾਈ ਨੂੰ ਸੰਤਾਂ ਨੇ ਗੁਰੂ ਨਾਨਕ ਪ੍ਰਕਾਸ਼ ਮੰਗਲਾਂ ਦੀ ਕਥਾ ਕੀਤੀ।

10 ਜੁਲਾਈ ਨੂੰ ਜਪੁ ਜੀ ਸਾਹਿਬ ਦੇ ਮੂਲ-ਮੰਤਰ ਦੀ ਕਥਾ ਕੀਤੀ।

13 ਜੁਲਾਈ ਨੂੰ ਬਾਬਾ ਖੜਕ ਸਿੰਘ ਨਿਹੰਗ ਸਿੰਘ ਨੇ ਮਠਿਆਈ ਨਾਲ ਸਾਰੇ ਜਥੇ ਦੀ ਸੇਵਾ ਕੀਤੀ। ਸੰਤਾਂ ਦੇ ਮਨ੍ਹਾਂ ਕਰਨ 'ਤੇ ਵੀ ਇਕ ਦਿਨ ਫਿਰ ਸਭ ਸੰਗਤ ਨੂੰ ਖੁੱਲ੍ਹੇ ਪਕੌੜੇ ਛਕਾਏ।

14 ਜੁਲਾਈ ਨੂੰ ਵੱਡੇ ਮਹਾਂਪੁਰਖਾਂ ਦੇ ਟੇਪ ਰਿਕਾਰਡ ਦੁਆਰਾ ਸਾਰੀ ਸੰਗਤ ਨੂੰ ਬਚਨ ਸੁਣਾਏ ਗਏ। ਭਾਈ ਪਰਮਜੀਤ ਸਿੰਘ ਜੋ ਕਿ ਅੱਜਕਲ੍ਹ ਸੰਤ ਸਮਾਜ ਦੇ ਜਨਰਲ ਸਕੱਤਰ ਹਨ, ਦੇ ਘਰ ਦੋ ਅਖੰਡ ਪਾਠ ਰੱਖੇ ਗਏ।

15 ਜੁਲਾਈ ਨੂੰ ਭਾਈ ਪਰਮਜੀਤ ਸਿੰਘ ਨੇ ਸੱਤ ਕਿਸਮ ਦੀ ਮਠਿਆਈ ਨਾਲ ਜਥੇ ਦੀ ਸੇਵਾ ਕੀਤੀ।

16 ਜੁਲਾਈ ਨੂੰ ਅਖੰਡ ਪਾਠਾਂ ਦੇ ਭੋਗ ਪਾਏ ਗਏ। ਲੰਗਰ ਦੀ ਸੇਵਾ ਇਨ੍ਹਾਂ ਹੀ ਕੀਤੀ। ਕਥਾ ਅਤੇ ਕੀਰਤਨ ਹੋਇਆ। ਇਕ ਅਖੰਡ ਪਾਠ ਗੁਰਦੁਆਰਾ ਸਾਹਿਬ ਆਰੰਭ ਹੋਇਆ। ਵਿਸ਼ੇਸ਼ ਤੌਰ 'ਤੇ ਮਾਹਲਪੁਰ ਦੀਆਂ ਸੰਗਤਾਂ ਨੇ ਅੰਬਾਂ ਤੇ ਮਠਿਆਈਆਂ ਨਾਲ ਇੰਨੀ ਸੇਵਾ ਕੀਤੀ ਕਿ ਸਿੰਘ ਮਠਿਆਈਆਂ ਵੱਲ ਨੂੰ ਮੂੰਹ ਵੀ ਨਹੀਂ ਸੀ ਕਰਦੇ।

18 ਜੁਲਾਈ ਨੂੰ ਇਕ ਅਖੰਡ ਪਾਠ ਸਾਹਿਬ ਬਾਬਾ ਖੜਕ ਸਿੰਘ ਨਿਹੰਗ ਸਿੰਘ ਦੇ ਡੇਰੇ ਰੱਖਿਆ ਗਿਆ।

23 ਜੁਲਾਈ ਨੂੰ ਜਥਾ ਮਾਹਲਪੁਰ ਤੋਂ ਹੁਸ਼ਿਆਰਪੁਰ ਵਿਖੇ ਪਹੁੰਚਿਆ।

24 ਜੁਲਾਈ ਨੂੰ ਭਾਈ ਜੀਵਨ ਸਿੰਘ ਜੀ ਨੇ ਕੀਰਤਨ ਕੀਤਾ ਜੋ ਕਿ ਅੱਜ ਵੀ ਦੇਸ਼ਾਂ ਤੇ ਵਿਦੇਸ਼ਾਂ ਵਿਚ ਗੁਰਮਤਿ ਪ੍ਰਚਾਰ ਕਰਦੇ ਹਨ, ਜਿਨ੍ਹਾਂ ਨੇ ਗੁਰਮਤਿ ਪ੍ਰਚਾਰ ਹਿੱਤ ਸਤਿਨਾਮ ਟਰੱਸਟ ਅੰਮ੍ਰਿਤਸਰ ਸਾਹਿਬ ਕਾਇਮ ਕੀਤਾ ਹੈ। ਆਪ ਕਹਿਣੀ ਅਤੇ ਕਥਨੀ ਵਾਲੇ ਗੁਰਮੁਖ ਹਨ। ਜਿਨ੍ਹਾਂ ਦਾ ਰੋਮ-ਰੋਮ ਗੁਰੂ-ਪ੍ਰੇਮ ਵਿਚ ਭਿੱਜਾ ਹੋਇਆ ਹੈ। ਇਸ ਤਰ੍ਹਾਂ ਹੁਸ਼ਿਆਰਪੁਰ ਦੇ ਸਾਰੇ ਪ੍ਰੋਗਰਾਮ ਵਿਚ ਭਾਈ ਜੀਵਨ ਸਿੰਘ ਜੀ ਕੀਰਤਨ ਕਰਦੇ ਅਤੇ ਸੰਤ ਕਥਾ ਕਰਦੇ ਹਨ।

26 ਜੁਲਾਈ ਨੂੰ 39 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ।

28 ਜੁਲਾਈ ਨੂੰ 9 ਸਿੰਘਾਂ ਅੰਮ੍ਰਿਤ ਛਕਿਆ।

29 ਜੁਲਾਈ ਨੂੰ ਭਾਈ ਜੀਵਨ ਸਿੰਘ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਸੰਤਾਂ ਕਥਾ ਕੀਤੀ। ਲੰਗਰ ਛਕ ਕੇ ਪਿੰਡ ਚੱਕੋਵਾਲ ਪਹੁੰਚੇ।

30 ਜੁਲਾਈ ਨੂੰ ਦੇਹਧਾਰੀਆਂ ਅਤੇ ਪਾਖੰਡੀਆਂ ਦੀ ਮਿੱਟੀ ਖ਼ੁਆਰ ਕੀਤੀ। ਚੱਕੋਵਾਲ ਦੇ ਪ੍ਰੋਗਰਾਮ ਵਿਚ ਵੀ ਭਾਈ ਜੀਵਨ ਸਿੰਘ ਹੀ ਕੀਰਤਨ ਕਰਦੇ ਰਹੇ।

31 ਜੁਲਾਈ ਨੂੰ ਬਾਬਾ ਤਾਰਾ ਸਿੰਘ ਜੀ ਦੇ ਘਰ ਅਖੰਡ ਪਾਠ ਸਾਹਿਬ ਦਾ ਭੋਗ ਪਾਇਆ। ਜੋ ਕਿ ਸੰਤ ਬਾਬਾ ਗੁਰਬਚਨ ਸਿੰਘ ਜੀ 'ਖ਼ਾਲਸਾ' ਦੇ ਨਿਕਟਵਰਤੀ ਅਤੇ ਜਥੇ ਵਿਚ ਕਾਫੀ ਸਮਾਂ ਰਹੇ ਸਨ।

1 ਅਗਸਤ ਨੂੰ ਦੋ ਘੰਟੇ ਹੁਸ਼ਿਆਰਪੁਰ ਵਿਖੇ ਕਥਾ ਕੀਤੀ। ਜਲੰਧਰ ਵਿਖੇ ਇਕ ਥਾਣੇਦਾਰ ਵਲੋਂ ਜਥੇ ਦੇ ਲੰਗਰ ਦੀ ਸੇਵਾ ਕੀਤੀ ਗਈ। ਉਪਰੰਤ ਕਾਹਲਵਾਂ ਨੇੜੇ ਕਾਦੀਆਂ ਰਾਤ ਦੇ ਦਸ ਵਜੇ ਪਹੁੰਚੇ। ਇਹ ਪ੍ਰੋਗਰਾਮ ਭਾਈ ਲੱਖਾ ਸਿੰਘ ਕਾਹਲਵਾਂ ਵਾਲਿਆਂ ਬਣਾਇਆ ਸੀ, ਜੋ ਅੱਜਕਲ੍ਹ ਖਜਾਲਾ ਬਾਬਾ ਰਾਮ ਥੰਮਨ ਗੁਰਦੁਆਰੇ ਦੇ ਟਕਸਾਲ ਵਜੋਂ ਮੁੱਖ ਪ੍ਰਬੰਧਕ ਹਨ। ਇਥੇ ਲਗਾਤਰ ਦੋਵੇਂ ਟਾਈਮ ਕਥਾ ਹੁੰਦੀ ਹੈ। ਕਾਹਲਵਾਂ ਪਿੰਡ ਦੇ ਬਾਹਰਵਾਰ ਇਕ ਮੁਸਲਮਾਨ ਦੀ ਕਬਰ ਸੀ। ਜਿਥੇ ਮੇਲਾ ਲਗਦਾ, ਢਾਡੀ ਲਗਦੇ, ਕੀਰਤਨ ਹੁੰਦਾ। ਸੰਤਾਂ ਨੇ ਇਸਦਾ ਖੰਡਨ ਕੀਤਾ। ਪਿੰਡ ਵਾਸੀਆਂ ਉੱਤੇ ਸੰਤਾਂ ਦੇ ਪ੍ਰਚਾਰ ਦਾ ਇੰਨਾ ਅਸਰ ਹੋਇਆ ਕਿ ਉਹਨਾਂ ਅੱਗੋਂ ਤੋਂ ਅਜਿਹਾ ਨਾ ਕਰਨ ਦਾ ਪ੍ਰਣ ਲਿਆ। ਜੋ ਅੱਜ ਤੱਕ ਉਸ ਪ੍ਰਣ 'ਤੇ ਕਾਇਮ ਹਨ।

5 ਅਗਸਤ ਨੂੰ ਜਿਥੇ ਦੋਵੇਂ ਟਾਈਮ ਮਹਾਂਪੁਰਖ ਕਥਾ ਕਰਦੇ, ਉਸਦੇ ਨਾਲ ਸੰਤ ਬਾਬਾ ਗੁਰਬਚਨ ਸਿੰਘ ਦੇ ਬਚਨਾਂ ਦੀ ਟੇਪ ਸੁਣਾਈ ਜਾਂਦੀ।

6 ਅਗਸਤ ਨੂੰ ਕਾਹਲਵਾਂ ਸੰਤਾਂ ਨੇ 'ਅਸੰਖ ਮੂਰਖ ਅੰਧ ਘੋਰ' ਪਉੜੀ ਦੀ ਵਿਆਖਿਆ ਕੀਤੀ। ਉਪਰੰਤ ਕਾਹਲਵਾਂ ਲਾਗੇ ਮੋਦਲੀ ਪਿੰਡ ਗਏ। ਰਸਤੇ ਵਿਚ ਮੱਸਾ ਸਿੰਘ ਦੇ ਸ਼ਸਤਰ ਨਾਲ ਜੋੜਾ ਲੱਗ ਗਿਆ। ਸੰਤਾਂ ਨੇ ਮੱਸਾ ਸਿੰਘ ਨੂੰ ਤਨਖ਼ਾਹ ਲਾਈ। ਮੋਦਲੀ ਪਿੰਡ ਲੰਗਰ ਛਕਿਆ। ਕਥਾ ਤੋਂ ਬਾਅਦ ਜਦੋਂ ਵਾਪਸ ਕਾਹਲਵਾਂ ਨੂੰ ਪੈਦਲ ਆ ਰਹੇ ਸਨ, ਕੁਝ ਸਿੰਘਾਂ ਨੂੰ ਨੰਗੀ ਪੈਰੀਂ ਹੋਣ ਦਾ ਕਾਰਨ ਪੁੱਛਿਆ। ਕਿਸੇ ਨੇ ਕਿਹਾ ਹੁਸ਼ਿਆਰਪੁਰ, ਕਿਸੇ ਕਿਹਾ ਮਾਹਲਪੁਰ, ਮੇਰਾ ਜੋੜਾ ਗੁੰਮ ਹੋ ਗਿਆ। ਸੰਤਾਂ ਨੇ ਸਿੰਘਾਂ ਨੂੰ ਤਾੜਿਆ। ਮੈਨੂੰ ਦੱਸਿਆ ਕਿਉਂ ਨਹੀਂ ? ਉਸੇ ਸਮੇਂ ਉਨ੍ਹਾਂ ਸਿੰਘਾਂ ਨੂੰ ਪੈਸੇ ਦੇ ਕੇ ਕਾਦੀਆਂ ਜੋੜੇ ਲੈਣ ਲਈ ਭੇਜਿਆ। ਜਥੇ ਵਿਚ ਜੇ ਕੋਈ ਕਹਿ ਦੇਵੇ ਕਿ ਮੇਰੀ ਚੀਜ਼ ਫਲਾਣੇ ਨੇ ਚੁੱਕ ਲਈ ਹੈ, ਸੰਤ ਜੀ ਇਸ ਗੱਲ ਨੂੰ ਬਹੁਤ ਬੁਰਾ ਮਨਾਂਦੇ। ਉਸ ਸਿੰਘ ਨੂੰ ਜਥੇ ਵਿਚੋਂ ਛੁੱਟੀ ਦੇ ਦਿੱਤੀ ਜਾਂਦੀ। ਸੰਤ ਜੀ ਕਹਿੰਦੇ ਕਿ ਗੁਰੂ ਕੇ ਸਿੰਘ ਚੋਰ ਨਹੀਂ ਹੁੰਦੇ, ਇਹ ਤੇਰੀ ਕਮਜ਼ੋਰੀ ਹੈ ਕਿ ਤੂੰ ਆਪ ਆਪਣੀ ਚੀਜ਼ ਨੂੰ ਸਾਂਭ ਨਾ ਸਕਿਆ।

8 ਅਗਸਤ ਨੂੰ ਜਥਾ ਅੰਮ੍ਰਿਤਸਰ ਦੇ ਦਰਸ਼ਨ ਇਸ਼ਨਾਨ ਕਰਨ ਲਈ ਸ਼ਾਮੀਂ ਅੰਮ੍ਰਿਤਸਰ ਪਹੁੰਚਿਆ। ਇਥੋਂ ਦੇ ਇਕ ਨਿਰਮਲ ਸਿੰਘ ਨਾਮ ਦੇ ਪ੍ਰੇਮੀ ਨੇ ਜਥੇ ਨੂੰ ਕਾਹਲਵਾਂ ਤੋਂ ਲਿਜਾਣ ਅਤੇ ਦਿਨ-ਰਾਤ ਦੇ ਲੰਗਰ ਦੀ ਸੇਵਾ ਕੀਤੀ।

9 ਅਗਸਤ ਨੂੰ ਫਿਰ ਕਾਹਲਵਾਂ ਜਥਾ ਵਾਪਸ ਪਹੁੰਚਿਆ ਤੇ ਸੰਤਾਂ ਕਥਾ ਕੀਤੀ। ਅੰਮ੍ਰਿਤ ਸੰਚਾਰ ਹੋਇਆ। 23 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। ਸਵੇਰੇ ਕਥਾ ਕਰਕੇ ਪਿੰਡ ਨੰਗਲ ਗਏ, ਜੋ ਲਾਗੇ ਹੀ ਹੈ। ਉਥੇ ਕਥਾ ਕਰਕੇ ਫਿਰ ਕਾਹਲਵਾਂ ਕਥਾ ਕੀਤੀ ਤੇ ਜਥੇ ਸਮੇਤ ਪੈਦਲ ਹੀ ਕਾਦੀਆਂ ਪਹੁੰਚੇ। ਕਾਦੀਆਂ ਦੀਵਾਨ ਸਜਿਆ, ਉਪਰੰਤ ਸੰਤਾਂ ਨੇ ਕਥਾ ਕੀਤੀ।

10 ਅਗਸਤ ਨੂੰ ਖ਼ਾਲਸਾ ਕਾਲਜ ਕਥਾ ਕੀਤੀ। ਉਥੇ ਕੁਝ ਵਿਦਿਆਰਥੀਆਂ ਦੀਆਂ ਦਾਹੜੀਆਂ ਕੱਟੀਆਂ ਹੋਈਆਂ ਸਨ। ਸੰਤ ਜੀ ਕਹਿਣ ਲੱਗੇ, 'ਖ਼ਾਲਸਾ ਨਾਮ, ਤਾਂ ਸਫਲਾ ਹੈ ਜੇ ਖ਼ਾਲਸੇ ਬਣੋਂਗੇ। ਨਹੀਂ ਤਾਂ ਇਸ ਕਾਲਜ ਦਾ ਨਾਂ ਦਾਹੜੀ ਮੁੰਨ ਕਾਲਜ ਰੱਖ ਲਵੋ।' ਇਸ ਲੈਕਚਰ ਦਾ ਕਾਲਜ ਦੇ ਪ੍ਰਿੰਸੀਪਲ 'ਤੇ ਐਸਾ ਅਸਰ ਹੋਇਆ ਕਿ ਉਸਨੇ ਕਾਲਜ ਦੇ ਸਾਰੇ ਵਿਦਿਆਰਥੀਆਂ ਨੂੰ ਹਦਾਇਤ ਕੀਤੀ। 'ਜੋ ਵੀ ਕੇਸਾਂ ਦੀ ਬੇਅਦਬੀ ਕਰੇਗਾ,

ਉਸਨੂੰ ਕਾਲਜ ਵਿਚੋਂ ਕੱਢ ਦਿੱਤਾ ਜਾਵੇਗਾ।' ਉਸਨੇ ਇਸ ਨਿਯਮ ਨੂੰ ਅੱਗੋਂ ਸਖ਼ਤੀ ਨਾਲ ਲਾਗੂ ਕਰਨ ਦਾ ਸੰਤਾਂ ਨੂੰ ਵਿਸ਼ਵਾਸ ਦੁਆਇਆ।

11 ਅਗਸਤ ਨੂੰ ਕਾਦੀਆਂ ਤੋਂ ਡੇਢ ਮੀਲ ਪਾਸੇ ਲੰਗਰ ਛਕਣ ਲਈ ਗਏ। ਰਸਤੇ ਵਿਚ ਆਉਂਦਿਆਂ ਮਹਾਂਪੁਰਖਾਂ ਨੇ 'ਤ੍ਵ ਪ੍ਰਸਾਦਿ ਸਵੱਯੇ' ਅਤੇ 'ਚੌਪਈ ਸਾਹਿਬ' ਨਿਖੇੜ-ਨਿਖੇੜ ਕੇ ਇਕ-ਇਕ ਅਰਥ ਕਰਕੇ ਸੁਣਾਏ ਅਤੇ ਸਮਝਾਏ। ਉਪਰੰਤ ਆਸਣ 'ਤੇ ਆ ਕੇ ਸਾਰੇ ਸਿੰਘਾਂ ਨੂੰ ਅਰਦਾਸ ਕਰਨ ਦਾ ਢੰਗ ਦੱਸਿਆ। ਕੀ ਮੰਗਣਾ ਇਹ ਲਿਖਵਾਇਆ, ਫਿਰ 'ਗੁਰ ਨਾਨਕ ਪ੍ਰਕਾਸ਼' ਦੀ ਕਥਾ ਕੀਤੀ।

12 ਅਗਸਤ ਨੂੰ ਮਹਾਂਪੁਰਖਾਂ ਤਿੰਨ ਟਾਈਮ ਕਾਦੀਆਂ ਕਥਾ ਕੀਤੀ, ਅੰਮ੍ਰਿਤ ਦੀ ਮਹਾਨਤਾ 'ਤੇ ਵਿਖਿਆਨ ਕੀਤਾ। ਉਪਰੰਤ ਪਿੰਡ ਨੰਗਲ ਕਥਾ ਕੀਤੀ ਤੇ ਲੰਗਰ ਛਕ ਕੇ ਵਾਪਸ ਕਾਦੀਆਂ ਪਹੁੰਚੇ।

13 ਅਗਸਤ ਨੂੰ ਸਵੇਰੇ ਕਾਦੀਆਂ ਕਥਾ ਹੋਈ, ਉਪਰੰਤ ਲੰਗਰ ਬੁਟਰੀਂ ਛਕਿਆ। ਉਪਰੰਤ ਕਥਾ ਕੀਤੀ। ਵਾਪਸ ਕਾਦੀਆਂ ਆ ਕੇ 'ਗੁਰ ਨਾਨਕ ਪ੍ਰਕਾਸ਼' ਦੀ ਕਥਾ ਦੇ ਵਿਦਿਆਰਥੀਆਂ ਨੂੰ ਮੰਗਲ ਲਿਖਵਾਏ। ਹਜ਼ਾਰਾਂ ਦੀ ਗਿਣਤੀ ਵਿਚ ਸੰਗਤ ਲਾਗੇ ਦੇ ਪਿੰਡਾਂ ਤੋਂ ਆਉਂਦੀ ਸੀ।

14-15-16 ਅਗਸਤ ਨੂੰ ਤਿੰਨ ਟਾਈਮ ਕਾਦੀਆਂ ਕਥਾ ਹੁੰਦੀ।

16 ਅਗਸਤ ਨੂੰ ਸੰਤਾਂ ਨੇ ਭਾਦਰੋਂ ਦੀ ਸੰਗਰਾਂਦ ਦੀ ਕਥਾ ਕੀਤੀ। 45 ਸਿੰਘਾਂ ਨੇ ਅੰਮ੍ਰਿਤ ਛਕਿਆ। ਉਪਰੰਤ ਜਥਾ ਠੱਕਰਵਾਲ ਨੂੰ ਰਵਾਨਾ ਹੋਇਆ। ਠੱਕਰਵਾਲ ਦਾ ਪ੍ਰੋਗਰਾਮ ਜਥੇਦਾਰ ਸਵਰਨ ਸਿੰਘ ਜੀ ਦੇ ਉੱਦਮ ਨਾਲ ਬਣਿਆ, ਜੋ ਗੁਰਮੁਖ ਪਿਆਰੇ ਸੁਲਤਾਨ ਪੁਰ ਬਾਬੇ ਦੀ ਬੇਰ, ਹੱਟ ਸਾਹਿਬ ਗੁਰਦੁਆਰਿਆਂ ਦੇ ਮੁੱਖ ਗ੍ਰੰਥੀ ਦੀ ਸੇਵਾ ਅਤੇ ਦੋਵੇਂ ਸਮੇਂ ਕਥਾ ਕਰਦੇ ਸਨ। ਅੱਜਕਲ੍ਹ ਉਹ ਸੇਵਾ-ਮੁਕਤ ਹੋ ਚੁੱਕੇ ਹਨ।

17 ਅਗਸਤ ਨੂੰ ਭਾਈ ਬੰਤਾ ਸਿੰਘ ਦੇ ਘਰ ਅਖੰਡ ਪਾਠ ਆਰੰਭ ਹੋਇਆ।

18 ਅਗਸਤ ਨੂੰ ਥੋੜ੍ਹੇ ਸਿੰਘਾਂ ਨੂੰ ਨਾਲ ਲੈ ਕੇ ਸੰਤ ਜੀ ਭਾਮ ਪਿੰਡ ਪਹੁੰਚੇ। ਉਥੇ ਕਥਾ ਕੀਤੀ। ਭਾਮ ਕੋਈ 1500 ਦੇ ਕਰੀਬ ਸੁਣਨ ਵਾਲੀ ਸੰਗਤ ਸੀ। ਠੱਕਰਵਾਲ ਜਪੁ ਜੀ ਸਾਹਿਬ ਦੀ ਤੀਹਵੀਂ ਪਉੜੀ ਦੀ ਕਥਾ ਕੀਤੀ। ਜੋ ਅਖੰਡ ਪਾਠ ਰੱਖਿਆ ਸੀ, ਉਸਦੇ ਭੋਗ ਪਾਏ ਤੇ ਕਥਾ ਕੀਤੀ। ਉਪਰੰਤ ਭਾਮ ਪਿੰਡ ਕਥਾ ਕੀਤੀ। ਸ਼ਾਮ ਨੂੰ ਠੱਕਰਵਾਲ 'ਗੁਰ ਨਾਨਕ ਪ੍ਰਕਾਸ਼' ਦੀ ਕਥਾ ਕੀਤੀ। ਸੰਤਾਂ ਨੇ ਕੁਝ ਸਿੰਘਾਂ ਨੂੰ ਨਾਲ ਲੈ ਕੇ ਇਕ ਕਬਰ ਢਾਹੀ,

ਜਿਸਨੂੰ ਠੱਕਰਵਾਲ ਦੀਆਂ ਕਈ ਭੋਲੀਆਂ ਔਰਤਾਂ ਪੂਜਦੀਆਂ ਸਨ। ਇਸ ਕਬਰ ਨੂੰ ਸਾਹਬ ਰਾਮ ਕਹਿੰਦੇ ਸਨ। ਉਹਨਾਂ ਦਾ ਵਿਸ਼ਵਾਸ ਸੀ ਕਿ ਇਹ ਕਬਰ ਸਾਡੇ ਪਸ਼ੂਆਂ ਨੂੰ ਠੀਕ-ਠਾਕ ਰੱਖਦੀ ਹੈ।

20 ਅਗਸਤ ਨੂੰ ਉਸ ਕਬਰ ਦੀਆਂ ਸਾਰੀਆਂ ਇੱਟਾਂ ਮਹਿਤੇ ਪਹੁੰਚਾ ਦਿੱਤੀਆਂ। 25/- ਰੁਪੈ ਸੰਤਾਂ ਨੇ ਉਥੋਂ ਦੇ ਗੁਰਦੁਆਰੇ ਦੇ ਫੰਡ ਵਿਚ ਦੇ ਦਿੱਤੇ ਅਤੇ ਕਿਹਾ ਕਿ ਭਾਈ ਤੁਹਾਡੇ ਪਿੰਡ ਦੀਆਂ ਇੱਟਾਂ ਅਸੀਂ ਮੁਫ਼ਤ ਨਹੀਂ ਲੈਣੀਆਂ। ਯਾਦ ਰਹੇ ਕਿ ਉਸ ਪਿੰਡ ਵਿਚ ਗੁਰਦੁਆਰਾ ਨਹੀਂ ਸੀ। ਮਹਾਂਪੁਰਖਾਂ ਦੇ ਪੰਝੀ ਰੁਪਏ ਦੇਣ ਨਾਲ ਪਿੰਡ ਵਾਲਿਆਂ ਵਿਚ ਉਤਸ਼ਾਹ ਜਾਗਿਆ। ਉਸ ਸਮੇਂ ਇਕ ਪ੍ਰੇਮੀ ਨੇ ਗੁਰਦੁਆਰੇ ਲਈ ਜ਼ਮੀਨ ਅਰਦਾਸ ਕਰਾਈ। 30 ਹਜ਼ਾਰ ਇੱਟਾਂ ਦੇ ਪੈਸੇ ਇਕੱਠੇ ਹੋ ਗਏ ਜਿਸ ਨਾਲ ਗੁਰਦੁਆਰਾ ਸਾਹਿਬ ਦੀ ਇਮਾਰਤ ਨਗਰ ਨਿਵਾਸੀਆਂ ਨੇ ਤਿਆਰ ਕੀਤੀ। ਜਿੰਨੇ ਦਿਨ ਜਥਾ ਠੱਕਰਵਾਲ ਰਿਹਾ, ਓਨੇ ਦਿਨ ਦੁਪਹਿਰ ਦੀ ਕਥਾ ਪਿੰਡ ਭਾਮ ਹੁੰਦੀ ਰਹੀ। 68 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। ਟਰੱਕ ਦੁਆਰਾ ਜਥਾ ਨਗਰ ਤਲਵੰਡੀ ਪਹੁੰਚਿਆ। ਇਹ ਤਲਵੰਡੀ ਵਿਰਕਾਂ ਹੈ। ਪੰਝੀ ਅਗਸਤ ਤੱਕ ਜਥਾ ਵਿਰਕਾਂ ਰਿਹਾ। ਯਾਦ ਰਹੇ ਕਿ ਜਥੇ ਵਿਚ ਇਕ ਪੰਡਤਾਂ ਦਾ ਲੜਕਾ ਸੀ, ਜੋ ਅੰਮ੍ਰਿਤ ਛਕ ਕੇ ਸਿੰਘ ਸਜਿਆ, ਜਿਸ ਦਿਨ ਪਹਿਲੇ ਦਿਨ ਦੀਵਾਨ ਸਜਿਆ ਜਥੇ ਦੇ ਸਿੰਘਾਂ ਤੇ ਉਸ ਪੰਡਤ ਦੇ ਲੜਕੇ ਦੇ ਸਿਵਾ ਕੋਈ ਇਕ ਬੰਦਾ ਵੀ ਨਗਰ ਦਾ ਦੀਵਾਨ ਸੁਣਨ ਨਹੀਂ ਆਇਆ। ਪਹਿਲੇ ਦਿਨ ਜੋ ਸਪੀਕਰ ਵਿਚ ਕਥਾ ਹੋਈ, ਉਸਦਾ ਇੰਨਾ ਅਸਰ ਹੋਇਆ ਕਿ ਸੰਗਤਾਂ ਕਥਾ ਸੁਣਨ ਆਉਣ ਲੱਗੀਆਂ, ਦਰੀਆਂ ਦੀ ਕਮੀ ਹੋ ਗਈ। ਸੰਗਤਾਂ ਦੇ ਮੂੰਹੋਂ ਸੁਣਿਆ ਕਿ ਅਜਿਹਾ ਸਿੱਖੀ ਦਾ ਨਿਰੋਲ ਪ੍ਰਚਾਰ ਪਹਿਲੀ ਵਾਰ ਹੋਇਆ ਹੈ। ਬਾਅਦ ਵਿਚ ਸੰਗਤਾਂ ਨੇ ਕਾਫ਼ੀ ਸ਼ਰਧਾ ਵਿਖਾਈ। ਸੰਗਤਾਂ ਨੇ 18 ਅਗਸਤ ਦਾ ਪ੍ਰੋਗਰਾਮ ਮੰਗਿਆ। ਸੰਤਾਂ ਨੇ ਸੰਗਤਾਂ ਨੂੰ ਬੇਨਤੀ ਕੀਤੀ ਕਿ ਤੁਸੀਂ ਮਹਿਤੇ ਜੋੜ ਮੇਲੇ 'ਤੇ ਆਉਣਾ, ਵਿਚਾਰ ਕਰਕੇ ਦੱਸਾਂਗੇ। ਹੋਰ ਵੀ ਪੰਡਤਾਂ ਨੇ ਭਾਵ ਬ੍ਰਾਹਮਣਾਂ ਨੇ ਅੰਮ੍ਰਿਤ ਛਕਿਆ। ਕੁਲ 90 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ।

26 ਅਗਸਤ ਨੂੰ ਅੰਮ੍ਰਿਤ ਵੇਲੇ ਕਥਾ ਤਲਵੰਡੀ ਕੀਤੀ। ਉਪਰੰਤ ਪਿੰਡ ਬਬਰੀ ਦੀਵਾਨ ਲੱਗਾ। ਕੁਝ ਸਿੰਘ ਗੱਡਿਆਂ ਉੱਤੇ ਅਤੇ ਕੁਝ ਸਿੰਘ ਤੇ ਸੰਤ ਜੀ ਪੈਦਲ ਹੀ ਜਫਰਵਾਲ ਆਏ। ਸ਼ਾਮ ਦਾ ਦੀਵਾਨ ਸੱਜਿਆ। ਰਾਤ ਬਬਰੀ ਜਾਣ ਤੋਂ ਪਹਿਲਾਂ ਸਾਰੇ ਸਿੰਘਾਂ ਨੂੰ ਸੰਥਿਆ ਦਿੱਤੀ।

27 ਅਗਸਤ ਨੂੰ ਜਫਰਵਾਲ ਰਹਿਰਾਸ ਦੇ ਪਾਠ ਸਮੇਂ ਸਾਰੇ ਸਿੰਘਾਂ ਹਾਜ਼ਰੀ ਉਪਰੰਤ ਆਰਤੀ ਦਾ ਪਾਠ ਕੀਤਾ ਅਤੇ ਸਾਰੇ ਸਿੰਘਾਂ ਨੂੰ ਰੋਜ਼ ਆਰਤੀ ਕਰਨ ਦੀ ਪ੍ਰੇਰਣਾ ਦਿੱਤੀ। ਪਾਠ ਕਰਕੇ, ਦੀਵੇ ਜਗਾ ਕੇ ਨਹੀਂ।

26 ਅਗਸਤ ਤੋਂ 30 ਅਗਸਤ ਤਕ ਜਥਾ ਜਫਰਵਾਲ ਰਿਹਾ। 28 ਅਗਸਤ ਨੂੰ ਉਥੇ ਇਕ ਸਿੰਘ ਚੜ੍ਹਾਈ ਕਰ ਗਿਆ। ਸੰਤਾਂ ਪਹਿਲਾਂ ਕੀਰਤਨ ਕਰਵਾਇਆ, ਫਿਰ ਸ਼ਮਸ਼ਾਨ ਵਿਚ ਸੋਹਿਲੇ ਦਾ ਪਾਠ ਸੰਤਾਂ ਨੇ ਆਪ ਕੀਤਾ। ਇਕ ਬਿਰਧ ਜੋ 9 ਸਾਲ ਤੋਂ ਬਿਮਾਰ ਸੀ, ਉਸਨੂੰ ਦੋ ਜਪੁ ਜੀ ਸਾਹਿਬ ਪਾਠ ਸੁਣਾਏ। ਜਥਾ ਟਰੱਕ ਰਾਹੀਂ ਮਹਿਤੇ ਪਹੁੰਚਿਆ।

1 ਸਤੰਬਰ ਨੂੰ ਗੁਰਦੁਆਰੇ ਦੇ ਬਰਾਂਡੇ ਦੀ ਨੀਂਹ ਸੰਤ ਬਾਬਾ ਤਾਰਾ ਸਿੰਘ ਜੀ ਸਰਹਾਲੀ ਵਾਲਿਆਂ ਨੇ ਰੱਖੀ। ਇਸ ਦਿਨ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਗੁਰਤਾ ਗੱਦੀ ਦਾ ਦਿਹਾੜਾ ਸੀ। ਇਸ ਸਬੰਧ ਵਿਚ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕੀਤਾ ਗਿਆ।

2 ਸਤੰਬਰ ਨੂੰ ਮਹਿਤੇ 38 ਪ੍ਰੇਮੀਆਂ ਨੇ ਅੰਮ੍ਰਿਤ ਛਕਿਆ।

3 ਸਤੰਬਰ ਨੂੰ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ਜੋਤੀ ਜੋਤਿ ਸਮਾਉਣ ਦੇ ਸਬੰਧ ਵਿਚ ਸੰਤਾਂ ਨੇ ਕਥਾ ਕੀਤੀ। 11 ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ।

4 ਸਤੰਬਰ ਨੂੰ ਰਹਿਰਾਸ ਸਾਹਿਬ ਦੀ ਕਥਾ ਆਰੰਭ ਹੋਈ। 'ਗੁਰ ਨਾਨਕ ਪ੍ਰਕਾਸ਼' ਦੀ ਕਥਾ ਤੋਂ ਉਪਰੰਤ 'ਸ੍ਰੀ ਗੁਰ ਬਿਲਾਸ' ਦੀ ਕਥਾ ਵੀ ਕੀਤੀ।

5 ਸਤੰਬਰ ਨੂੰ ਸਵੇਰੇ ਪੰਜ ਵਜੇ ਮਨਸੂਰਾਂ ਪਹੁੰਚੇ ਤੇ ਦੀਵਾਨ ਸਜਿਆ।

7 ਸਤੰਬਰ ਨੂੰ ਬਾਬਾ ਮਧਸੂਦਨ ਸਿੰਘ ਜੋ ਕਿ ਦਾਹੜਾ ਬੰਨ੍ਹਦੇ ਸਨ ਖੋਲ੍ਹ ਦਿੱਤਾ ਅਤੇ ਸੰਗਤ ਵਿਚ ਬਚਨ ਕੀਤੇ ਕਿ ਅੱਗੋਂ ਤੋਂ ਅਜਿਹਾ ਨਹੀਂ ਕਰਾਂਗੇ ਇਸ ਕਰਕੇ ਹੋਰ ਵੀ ਕਈਆਂ ਨੇ ਦਾਹੜੇ ਪ੍ਰਕਾਸ਼ ਕਰ ਲਏ।

9 ਸਤੰਬਰ ਨੂੰ ਬਾਬਾ ਮਧਸੂਦਨ ਸਿੰਘ ਦੇ ਜਨਮ ਦਿਨ ਦੇ ਸਬੰਧ ਵਿਚ ਜੋ ਪਾਠ ਰੱਖਿਆ ਸੀ, ਉਸ ਦਾ ਭੋਗ ਪਿਆ। ਸੰਤਾਂ ਨੂੰ ਸਿਰੋਪਾ ਤੇ ਮਾਇਆ ਭੇਟ ਕੀਤੀ ਗਈ। 32 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਦੇ ਸਤਿਕਾਰਯੋਗ ਪਿਤਾ ਬਾਬਾ ਖਜਾਨ ਸਿੰਘ ਜੀ ਨਮਿਤ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕੀਤੇ।

10 ਸਤੰਬਰ ਨੂੰ ਤਿੰਨ ਅਖੰਡ ਪਾਠਾਂ ਦੇ ਭੋਗ ਪਾਏ। ਢਾਡੀ ਦੀਵਾਨ ਲੱਗਾ, ਅਖੰਡ ਪਾਠਾਂ ਦੀ ਮਾਇਆ ਸੰਤਾਂ ਨੇ ਲੈਣ ਤੋਂ ਨਾਂਹ ਕਰ ਦਿੱਤੀ। ਨਾਂਹ ਕਰਦਿਆਂ ਬੇਨਤੀ ਕੀਤੀ ਕਿ ਇਹ ਮਾਇਆ ਮਨਸੂਰਾਂ ਗੁਰਦੁਆਰੇ

ਹੀ ਲਾਈ ਜਾਵੇ। 25 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ।

11 ਸਤੰਬਰ ਨੂੰ ਸੰਤ ਜੀ ਬਾਬਾ ਮਧਸੂਦਨ ਸਿੰਘ ਜੀ ਦੇ ਨਾਲ ਟਰਾਲੀ ਦੁਆਰਾ ਪਹੁੰਚੇ, ਜਿਹੜੇ ਟਰੱਕ 'ਤੇ ਜਥਾ ਮਹਿਤੇ ਤੋਂ ਆਇਆ ਸੀ ਉਸ ਟਰੱਕ ਦਾ ਡਰਾਈਵਰ ਇਸ ਪਿੰਡ ਦਾ ਸੀ। ਉਸ ਨੇ ਬਹੁਤ ਉਤਸ਼ਾਹ ਦਿਖਾਇਆ। ਮਹਾਂਪੁਰਖਾਂ ਨੂੰ ਘਰ ਲੈ ਕੇ ਗਿਆ, ਬਸਤਰ ਦਿੱਤੇ। ਸੰਤ ਜੀ ਕਹਿਣ ਲੱਗੇ ਕਿ ਤੂੰ ਇੰਨੀ ਸੇਵਾ ਕੀਤੀ ਹੈ ਜੇ ਕੋਈ ਤੈਨੂੰ ਪੁੱਛੇ ਤੂੰ ਸੇਵਾ ਵਿਚ ਕੀ ਲਿਆ ਹੈ ਤੇ ਕੀ ਜਵਾਬ ਦੇਵੇਂਗਾ ? ਉਹ ਦੋ ਮਿੰਟ ਚੁੱਪ ਰਹਿਣ ਤੋਂ ਬਾਅਦ ਕਹਿਣ ਲੱਗਾ ਕਿ ਮੈਂ ਸ਼ਰਾਬ ਛੱਡੀ, ਦਾੜ੍ਹੀ ਮੁੰਨਵਾਉਣੀ ਛੱਡੀ, ਮੈਂ ਇਹ ਹੀ ਤੁਹਾਡੀ ਸੇਵਾ ਵਿਚੋਂ ਲਿਆ ਹੈ। ਸੰਤ ਜੀ ਬਹੁਤ ਪ੍ਰਸੰਨ ਹੋਏ ਤੇ ਖ਼ੁਸ਼ੀ ਵਿਚ ਜੈਕਾਰੇ ਛੱਡੇ।

12 ਸਤੰਬਰ ਨੂੰ ਬਾਬਾ ਮਧਸੂਦਨ ਸਿੰਘ ਜੀ ਨੇ ਜਥੇ ਦੇ ਸਾਰੇ ਸਿੰਘਾਂ ਨੂੰ ਇਕ ਇਕ ਦਸਤਾਰ, ਇਕ ਸਿਮਰਨਾ, ਇਕ ਸਟੀਲ ਦਾ ਨਿਸ਼ਾਨ ਜਿਸ 'ਤੇ ੧ਓ ਲਿਖਿਆ ਸੀ, ਭੇਟ ਕੀਤੇ। ਉਪਰੰਤ ਸਾਰੀ ਸੰਗਤ ਨੂੰ ਦਹੀਂ ਨਾਲ ਪਰੌਂਠੇ ਛਕਾ ਕੇ ਵਿਦਾ ਕੀਤਾ। ਬਾਬਾ ਮਧਸੂਦਨ ਸਿੰਘ ਜੀ ਬੋਪਾਰਾਏ ਤਕ ਨਾਲ ਆਏ। 9 ਵਜੇ ਦੀਵਾਨ ਸਜਿਆ ਉਪਰੰਤ ਸਹਿਜ ਪਾਠ ਜੋ ਭਾਈ ਸਵਰਨ ਸਿੰਘ ਘਰ ਰੱਖਿਆ ਸੀ ਉਸਦਾ ਭੋਗ ਪਾਇਆ ਤੇ ਵੱਡੇ ਮਹਾਂਪੁਰਖਾਂ ਦੇ ਬਖ਼ਸ਼ਿਸ਼ ਵਾਲੇ ਸ਼ਬਦ ਸੰਗਤਾਂ ਨੂੰ ਸੁਣਾਏ ਗਏ। ਸ਼ਾਮ ਦਾ ਦੀਵਾਨ ਸਚਖੰਡ ਗੁਰਦੁਆਰੇ ਸਜਾਇਆ। ਕੀਰਤਨ ਤੋਂ ਉਪਰੰਤ ਮਹਾਂਪੁਰਖਾਂ ਨੇ ਇਕ ਘੰਟਾ ਕਥਾ ਕੀਤੀ। ਇਥੇ ਭਾਈ ਸਵਰਨ ਸਿੰਘ ਨੇ ਸੰਗਤਾਂ ਦੀ ਬਹੁਤ ਸੇਵਾ ਕੀਤੀ। ਰਾਤ ਨੂੰ ਲੰਗਰ ਛਕਣ ਲਈ ਜਸੋਵਾਲ ਗਏ।

13 ਸਤੰਬਰ ਨੂੰ ਜਸੋਵਾਲ ਸਤਿਗੁਰੂ ਗੁਰੂ ਰਾਮਦਾਸ ਜੀ ਦਾ ਗੁਰਤਾ ਗੱਦੀ ਦਾ ਪੁਰਬ ਬੜੇ ਉਤਸ਼ਾਹ ਨਾਲ ਮਨਾਇਆ। ਭਾਈ ਉਜਾਗਰ ਸਿੰਘ ਦੇ ਘਰ ਅਖੰਡ ਪਾਠ ਆਰੰਭ ਕੀਤਾ।

14 ਸਤੰਬਰ ਨੂੰ ਕਥਾ ਕੀਰਤਨ ਦਾ ਦੋਵੇਂ ਟਾਈਮ ਪ੍ਰਵਾਹ ਚੱਲਿਆ।

16 ਸਤੰਬਰ ਨੂੰ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਸਮਾਉਣ ਦਾ ਪੁਰਬ ਮਨਾਇਆ ਗਿਆ। ਅਖੰਡ ਪਾਠ ਦੇ ਭੋਗ ਉਪਰੰਤ ਮਹਾਂਪੁਰਖਾਂ ਦੀ ਬਖ਼ਸ਼ਿਸ਼ ਵਾਲੀ ਟੇਪ ਸੰਗਤਾਂ ਨੂੰ ਸੁਣਾਈ ਗਈ। ਸੰਧਿਆ ਦੀ ਕਥਾ ਉਪਰੰਤ ਗੁਰਦੁਆਰਾ ਪਾਤਸ਼ਾਹੀ ਛੇਵੀਂ ਦਮਦਮਾ ਸਾਹਿਬ ਜੀ ਗਏ। ਉਥੇ ਕੀਰਤਨ ਉਪਰੰਤ ਅੱਸੂ ਦੀ ਸੰਗਰਾਂਦ ਦੀ ਕਥਾ ਕੀਤੀ ਤੇ ਛੇਵੇਂ ਪਾਤਿਸ਼ਾਹ ਜੀ ਦੇ ਪਵਿੱਤਰ ਜੀਵਨ ਬਾਰੇ ਚਾਨਣਾ ਪਾਇਆ। ਦੋ ਘੰਟੇ ਕਥਾ ਕੀਤੀ ਉਪਰੰਤ

ਜਸੋਵਾਲ ਆਉਣ 'ਤੇ ਦੀਵਾਨ ਸਜਿਆ। 'ਗੁਰ ਨਾਨਕ ਪ੍ਰਕਾਸ਼' ਚੋ ਸਤਿਗੁਰੂ ਜੀ ਦੇ ਵੇਈਂ ਨਦੀ ਦੇ ਪ੍ਰਵੇਸ਼ ਦਾ ਪ੍ਰਸੰਗ ਸੰਗਤਾਂ ਨੂੰ ਸੁਣਾਇਆ ਗਿਆ। ਇਕ ਅਖੰਡ ਪਾਠ ਜੋ ਭਾਈ ਜਲੌਰ ਸਿੰਘ ਜੀ ਦੇ ਘਰ ਸੀ, ਉਸ ਦਾ ਭੋਗ ਪਾਇਆ। ਦੋ ਅਖੰਡ ਪਾਠ ਆਰੰਭ ਕੀਤੇ। ਇਕ ਮਾਤਾ ਨਰਿੰਦਰ ਕੌਰ ਬੋਪਾਰਾਏ ਵਲੋਂ ਤੇ ਇਕ ਭਾਈ ਠਾਰਾ ਸਿੰਘ ਜੀ ਨੇ ਆਪਣੇ ਭਾਈ ਨਮਿਤ ਰਖਵਾਇਆ, ਜੋ ਔਰੰਗਾਬਾਦ ਬੱਸ ਥੱਲੇ ਆ ਕੇ ਚੜ੍ਹਾਈ ਕਰ ਗਏ ਸਨ। ਰਾਤ ਦੇ ਦੀਵਾਨ ਤੋਂ ਬਾਅਦ ਅੰਮ੍ਰਿਤ ਸੰਚਾਰ ਵਿਚ 95 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ।

17 ਸਤੰਬਰ ਨੂੰ ਜਸੋਵਾਲ ਕਥਾ ਹੋਈ। ਦੁਪਹਿਰੇ ਤੁਗਲ ਪਿੰਡ ਕਥਾ ਕੀਤੀ। ਸ਼ਾਮ ਨੂੰ ਜਸੋਵਾਲ ਦੀਵਾਨ ਸਜਿਆ ਤੇ ਕਥਾ ਉਪਰੰਤ ਵੱਡੇ ਮਹਾਂਪੁਰਖਾਂ ਦੇ ਟੇਪ ਕੀਤੇ ਬਚਨ ਸੁਣਾਏ ਗਏ।

18 ਸਤੰਬਰ ਨੂੰ ਆਸਾ ਦੀ ਵਾਰ ਉਪਰੰਤ ਕੀਰਤਨ ਸੋਹਿਲੇ ਦੀ ਕਥਾ ਹੋਈ। ਦੋ ਅਖੰਡ ਪਾਠਾਂ ਦੇ ਭੋਗ ਪਾਏ। 8 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। ਟਰਾਲੀਆਂ ਰਾਹੀਂ ਜਥਾ ਰਵਾਨਾ ਹੋਇਆ। ਚੌਕੀਮਾਨ ਦੇ ਗੁਰਦੁਆਰੇ ਦੁਪਹਿਰ ਦਾ ਦੀਵਾਨ ਸਜਿਆ ਤੇ ਸ਼ਾਮ ਦਾ ਜਲ ਪਾਣੀ ਛਕ ਕੇ ਮਲਕ ਪਿੰਡ ਪਹੁੰਚੇ। ਮਲਕ ਦੋਵੇਂ ਟਾਈਮ ਕਥਾ ਤੇ ਸੰਥਿਆ ਹੋਈ। ਇਕ ਬੀਬੀ ਕਪੂਰ ਕੌਰ ਬੀਮਾਰ ਰਹਿੰਦੀ ਸੀ, ਉਸਦੀ ਤੰਦਰੁਸਤੀ ਵਾਸਤੇ ਸਾਰੇ ਸਿੰਘਾਂ ਨੇ 25-25 ਚੌਪਈ ਸਾਹਿਬ ਦੇ ਪਾਠ ਕੀਤੇ।

20 ਸਤੰਬਰ ਨੂੰ ਨਿਯਮਤ ਕਥਾ, ਕੀਰਤਨ ਦੇ ਨਾਲ ਦੋ ਅਖੰਡ ਪਾਠ ਭਾਈ ਮਹਿੰਦਰ ਸਿੰਘ ਵਲੋਂ ਤੇ ਇਕ ਭਾਈ ਮਨਮੋਹਨ ਸਿੰਘ ਵਲੋਂ ਹੋਇਆ, ਜੋ ਪਿੰਡ ਕੱਟੂ ਦੇ ਸਨ।

21 ਸਤੰਬਰ ਨੂੰ ਕੀਰਤਨ ਸੋਹਿਲੇ ਦੀ ਕਥਾ ਉਪਰੰਤ ਵੱਡੇ ਮਹਾਂਪੁਰਖਾਂ ਦੀ ਟੇਪ ਦੇ ਬਚਨ ਸੁਣਾਏ ਗਏ।

22 ਸਤੰਬਰ ਨੂੰ ਰੱਖੇ ਗਏ ਅਖੰਡ ਪਾਠਾਂ ਦੇ ਭੋਗ ਪਾਏ। ਉਪਰੰਤ ਇਕ ਅਖੰਡ ਪਾਠ ਬੀਬੀ ਕਪੂਰ ਕੌਰ ਵਲੋਂ, ਇਕ ਬੀਬੀ ਗੁਰਦੇਵ ਕੌਰ ਤੇ ਇਕ ਅਖੰਡ ਪਾਠ ਭਾਈ ਉਜਾਗਰ ਸਿੰਘ, ਜੋਗਿੰਦਰ ਸਿੰਘ ਦੇ ਪ੍ਰਵਾਰ ਵਲੋਂ ਆਰੰਭ ਹੋਏ।

23 ਸਤੰਬਰ ਨੂੰ ਮਲਕ ਪਿੰਡ ਅਖੰਡ ਪਾਠ ਆਰੰਭ ਕੀਤਾ।

24 ਸਤੰਬਰ ਨੂੰ ਤਿੰਨ ਅਖੰਡ ਪਾਠਾਂ ਦੇ ਭੋਗ ਉਪਰੰਤ ਕਥਾ ਨਿਯਮ ਅਨੁਸਾਰ ਹੋਈ ਤੇ ਇਕ ਦੂਜੀ ਕਥਾ ਅੱਡ ਕੀਤੀ। ਭਾਈ ਉਜਾਗਰ ਸਿੰਘ

ਘਰੋਂ ਲੰਗਰ ਛਕ ਕੇ ਪਿੰਡ ਦਾਖੇ ਟਰੱਕ ਰਾਹੀਂ ਚਾਲੇ ਪਾਏ। ਉਥੇ ਪਹੁੰਚ ਕੇ ਕਥਾ ਕੀਤੀ।

29 ਸਤੰਬਰ ਨੂੰ ਤੱਕ ਜਥਾ ਦਾਖੇ ਪਿੰਡ ਕਥਾ-ਕੀਰਤਨ ਦੁਆਰਾ ਅੰਮ੍ਰਿਤ-ਮਈ ਵਰਖਾ ਕਰਦਾ ਰਿਹਾ। ਵੱਡੇ ਮਹਾਂਪੁਰਖਾਂ ਦੀ ਟੇਪ ਵੀ ਸੁਣਾਈ। ਉਥੇ ਬਾਰਾਂ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ਇਥੋਂ 2 ਮੀਲ ਦੀ ਦੂਰੀ 'ਤੇ ਇਕ ਅਸਥਾਨ ਉਪਰ ਜਥੇ ਨੂੰ ਲੈ ਕੇ ਗਏ, ਜਿਥੇ ਸ਼ਹੀਦ ਸਿੰਘਾਂ ਦੇ ਪਿੰਜਰ ਸਨ। ਉਹਨਾਂ ਦੇ ਦਰਸ਼ਨ ਕਰਵਾਏ ਤੇ ਸੰਤਾਂ ਨੇ 'ਸ਼ਹੀਦ' ਦੀ ਵਿਆਖਿਆ ਕੀਤੀ। ਉਪਰੰਤ ਮੁੱਲਾਂਪੁਰ ਦੀਵਾਨ ਸਜਿਆ। ਰਾਤ ਨੂੰ ਦਾਖੇ ਤੋਂ ਮੁਕਤਸਰ ਪਹੁੰਚ ਗਏ। ਸੰਤ ਜੀ ਦੋ-ਚਾਰ ਸਿੰਘਾਂ ਸਮੇਤ ਦਾਖੇ ਰੁੱਕ ਗਏ।

30 ਸਤੰਬਰ ਨੂੰ ਜਥੇ ਨੇ ਮੁਕਤਸਰ ਸਾਹਿਬ ਦਰਸ਼ਨ-ਇਸ਼ਨਾਨ ਕੀਤੇ। ਉਪਰੰਤ ਲੰਗਰ-ਪਾਣੀ ਛਕ ਕੇ ਗੰਗਾਨਗਰ ਨੂੰ ਰਵਾਨਾ ਹੋ ਗਏ। ਸੰਤ ਜੀ ਦਾਖੇ ਕਥਾ ਕਰਕੇ ਮਹਿਤੇ ਪਹੁੰਚੇ। ਭਾਈ ਸਵਰਨ ਸਿੰਘ ਜਫਰਵਾਲ, ਜੋ ਵੱਡੇ ਸੰਤਾਂ ਦਾ ਤੇਰਾਂ ਸਾਲ ਗੜਵਈ ਰਿਹਾ ਸੀ, ਉਸਦਾ ਆਪਣੀ ਪਤਨੀ ਨਾਲ ਮਨ-ਮੁਟਾਵ ਹੋ ਗਿਆ ਤੇ ਗੱਲ ਅਦਾਲਤ ਤੱਕ ਚਲੀ ਗਈ ਸੀ। ਉਹਨਾਂ ਦਾ ਰਾਜ਼ੀਨਾਮਾ ਕਰਾਇਆ।

1 ਅਕਤੂਬਰ ਨੂੰ ਜਥਾ ਗੰਗਾਨਗਰ ਪਹੁੰਚ ਚੁੱਕਾ ਸੀ। ਸੰਤ ਜੀ ਮਹਿਤੇ ਤੋਂ ਕਥਾ ਕਰਕੇ ਬਾਬਾ ਤਾਰਾ ਸਿੰਘ ਪਾਸ ਸਰਹਾਲੀ ਆ ਗਏ। ਉਥੋਂ ਕਾਰ ਰਾਹੀਂ ਝੋਕ ਹਰੀਹਰ ਪਹੁੰਚ ਗਏ। ਸ਼ਾਮ ਨੂੰ 7 ਤੋਂ 9 ਵਜੇ ਤੱਕ ਇਥੇ ਕਥਾ ਕੀਤੀ। ਉਪਰੰਤ ਧੀਰੇ-ਪੱਤਰੇ ਕਥਾ ਕੀਤੀ। ਰਾਤ ਗਿਆਰਾਂ ਵਜੇ ਭੋਗ ਪਿਆ। 12 ਵਜੇ ਲੰਗਰ ਛਕ ਕੇ ਗੰਗਾਨਗਰ ਨੂੰ ਰਵਾਨਾ ਹੋਏ। ਰਸਤੇ ਵਿਚ ਤੜਕੇ ਮੁਕਤਸਰ ਸਾਹਿਬ ਕਰੀਬ ਚਾਰ ਵਜੇ ਇਸ਼ਨਾਨ ਕੀਤਾ, ਦੇਗ ਕਰਾ ਕੇ ਗੰਗਾਨਗਰ ਨੂੰ ਚੱਲ ਪਏ। ਸਵੇਰੇ ਸੱਤ ਵਜੇ ਗੰਗਾਨਗਰ ਪਹੁੰਚ ਕੇ ਕਥਾ ਕੀਤੀ। ਇਹ ਗੱਲ ਦੋ ਅਕਤੂਬਰ ਦੀ ਹੈ। ਸ਼ਾਮੀਂ ਨਵਾਬ ਦੇ ਨਮਾਜ਼ ਪੜ੍ਹਨ ਦੇ ਪ੍ਰਸੰਗ ਦੀ ਵਿਆਖਿਆ ਕੀਤੀ।

3 ਅਕਤੂਬਰ ਨੂੰ ਸੰਤਾਂ ਨੇ ਪੰਦਰਾਂ ਸ਼ਬਦਾਂ ਦੀ ਕਥਾ ਕੀਤੀ।

17 ਅਕਤੂਬਰ ਤੱਕ ਵਿਨੋਬਾ ਬਸਤੀ ਗੁਰਦੁਆਰੇ ਦੋਵੇਂ ਟਾਈਮ ਦੀ ਕਥਾ ਤੇ ਸ਼ਾਮ ਨੂੰ ਲਾਇਲਪੁਰੀਆਂ ਦੇ ਬਾਗ਼ ਵਿਚ ਕਥਾ ਹੁੰਦੀ ਰਹੀ।

18 ਅਕਤੂਬਰ ਤੋਂ 30 ਅਕਤੂਬਰ ਤੱਕ ਕਥਾ ਰਾਮਗੜ੍ਹੀਆਂ ਦੇ ਗੁਰਦੁਆਰੇ ਹੁੰਦੀ ਰਹੀ। 30 ਤਰੀਕ ਨੂੰ 'ਵਿਸ਼ਕਰਮਾ ਕੌਣ ਸੀ ?' ਉਸ ਬਾਰੇ ਚਾਨਣਾ ਪਾਇਆ ਗਿਆ।

31 ਅਕਤੂਬਰ ਤੋਂ 13 ਨਵੰਬਰ ਤੱਕ ਗੁਰੂ ਨਾਨਕ ਦਰਬਾਰ ਵਿਖੇ ਦੋਵੇਂ ਟਾਈਮ ਦੀ ਕਥਾ ਹੁੰਦੀ। ਸ਼ਾਮ ਦੇ ਦੀਵਾਨ ਵੇਲੇ ਬਾਗ ਵਿਚ ਇੰਨੀ ਸੰਗਤ ਆਉਂਦੀ ਕਿ ਸਰਦਾਰਾਂ ਨੂੰ ਵੱਧ ਸ਼ਾਮਿਆਨਿਆਂ ਦਾ ਪ੍ਰਬੰਧ ਕਰਨਾ ਪਿਆ।

1 ਨਵੰਬਰ ਨੂੰ ਡਾਕਟਰ ਅਰਜਨ ਸਿੰਘ ਜੀ ਨੇ ਦਸ ਕੰਬਲ ਸੰਤਾਂ ਨੂੰ ਸਿੰਘਾਂ ਲਈ ਭੇਟ ਕੀਤੇ।

14 ਨਵੰਬਰ ਨੂੰ ਸਵੇਰੇ ਸਿੰਘ ਸਭਾ ਗੁਰਦੁਆਰੇ ਕਥਾ-ਕੀਰਤਨ ਉਪਰੰਤ ਕੈਨਾਲ ਕਲੋਨੀ ਜੋ ਚੱਕ ਤੋਂ ਪੰਜ ਮੀਲ 'ਤੇ ਹੈ, 9 ਤੋਂ 11 ਵਜੇ ਤੱਕ ਮੋਹਨ ਪੁਰਾ ਚੱਕ ਕਥਾ ਕੀਤੀ।

18 ਨਵੰਬਰ ਤੱਕ ਪ੍ਰੋਗਰਾਮ ਚਲਦਾ ਰਿਹਾ। 18 ਤਰੀਕ ਨੂੰ ਮੋਹਨਪੁਰੇ 26 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। ਵੱਡੇ ਸੰਤਾਂ ਦੀ ਟੇਪ ਦੇ ਬਚਨ ਸੰਗਤਾਂ ਨੂੰ ਸੁਣਾਏ ਗਏ। ਇਹ ਟੇਪ ਸੰਤਾਂ ਦੇ ਬਚਨਾਂ ਦੀ ਜੋ ਬਾਰ-ਬਾਰ ਜ਼ਿਕਰ ਕੀਤਾ ਹੈ ਤਾਂ ਜੋ ਸੰਗਤਾਂ ਆਪ ਹੀ ਨਿਰਣਾ ਕਰ ਲੈਣ ਕਿ ਅਸਲੀ ਜਥੇਦਾਰ ਕੌਣ ਹੈ, ਤੇ ਨਕਲੀ ਕੌਣ। ਥਾਵਾਂ, ਜਾਇਦਾਦਾਂ 'ਤੇ ਤਾਂ ਕੋਈ ਧੱਕੇ ਨਾਲ ਕਬਜ਼ਾ ਕਰ ਸਕਦਾ ਹੈ ਪਰ ਜੋ ਬਖ਼ਸ਼ਿਸ਼ ਹੁੰਦੀ ਹੈ, ਉਸ ਨੂੰ ਸੰਸਾਰ ਦੀ ਕੋਈ ਵੀ ਤਾਕਤ ਨਹੀਂ ਖੋਹ ਸਕਦੀ। ਇਸ ਤੋਂ ਸੰਗਤਾਂ ਆਪ ਹੀ ਫ਼ੈਸਲਾ ਕਰ ਲੈਂਦੀਆਂ ਸਨ ਕਿ ਭਿੰਡਰਾਂਵਾਲੇ ਅਸਲੀ ਕੌਣ ਹਨ।

19 ਨਵੰਬਰ ਨੂੰ ਬੱਸ ਦੁਆਰਾ ਮੁਕਤਸਰ ਸਾਹਿਬ ਆ ਗਏ। ਰਾਤ ਦਾ ਦੀਵਾਨ ਸਜਾਇਆ, 'ਗੁਰ ਨਾਨਕ ਪ੍ਰਕਾਸ਼' ਦੀ ਅੰਮ੍ਰਿਤ ਮਈ ਕਥਾ ਹੋਈ। ਗੰਗਾਨਗਰ ਤੋਂ ਮੁਕਤਸਰ ਸਾਹਿਬ ਪਹੁੰਚ ਕੇ ਗੁਰਦੁਆਰਾ ਟਿੱਬੀ ਸਾਹਿਬ ਤੇ ਹੋਰ ਗੁਰਦੁਆਰਿਆਂ ਦੇ ਦਰਸ਼ਨ ਕੀਤੇ। ਰਾਤ ਨੂੰ ਦੀਵਾਨ ਸਜਿਆ। 21 ਨਵੰਬਰ ਤੱਕ ਤਾਂ ਕਥਾ ਦੋਵੇਂ ਸਮੇਂ ਮੁਕਤਸਰ ਦਰਬਾਰ ਸਾਹਿਬ ਹੀ ਹੋਈ, ਪਰ 22 ਨਵੰਬਰ ਤੋਂ 24 ਨਵੰਬਰ ਤੱਕ ਮੁਕਤਸਰ ਸਾਹਿਬ ਦੇ ਦੀਵਾਨ ਤੋਂ ਇਲਾਵਾ ਪਿੰਡ ਲੱਧੂਵਾਲ ਦੁਪਹਿਰੇ ਦੀਵਾਨ ਸਜਦਾ ਤੇ ਉਪਰੰਤ ਪਿੰਡ ਕਬਰਵਾਲੇ ਦੀਵਾਨ ਸਜਦਾ। 28 ਨਵੰਬਰ ਦੁਪਹਿਰੇ ਰੁਮਾਣੇ ਸਕੂਲੇ ਦੀਵਾਨ ਸਜਿਆ, ਜਿਥੇ ਸੰਗਤਾਂ ਦਾ ਬੜਾ ਭਾਰੀ ਇਕੱਠ ਹੋਇਆ। 29 ਨਵੰਬਰ ਨੂੰ 26 ਪ੍ਰੇਮੀਆਂ ਨੇ ਅੰਮ੍ਰਿਤ ਪਾਨ ਕੀਤਾ। 30 ਨਵੰਬਰ ਨੂੰ ਲੰਗਰ ਛਕ ਕੇ ਰਾਤ 7 ਵਜੇ ਪਿੰਡ ਹਜਾਰੇ ਪੁੱਜੇ।

1 ਦਸੰਬਰ ਨੂੰ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਗੁਰਦੁਆਰੇ ਸ੍ਰੀ ਆਸਾ ਜੀ ਦੀ ਵਾਰ ਤੋਂ ਉਪਰੰਤ ਕਥਾ ਕੀਤੀ।

2 ਦਸੰਬਰ ਨੂੰ ਬਾਅਦ ਦੁਪਹਿਰ ਸ਼ਹੀਦੀ ਗੁਰਪੁਰਬ ਦਾ ਬੜਾ ਭਾਰੀ

ਜਲੂਸ ਨਿਕਲਿਆ। ਸਿੰਘਾਂ ਨੇ ਗਤਕੇ ਬਾਜ਼ੀ ਦੇ ਜੌਹਰ ਦਿਖਾਏ। 3 ਦਸੰਬਰ ਨੂੰ ਨੌਵੀਂ ਪਾਤਸ਼ਾਹੀ ਜੀ ਦਾ ਸ਼ਹੀਦੀ ਪੁਰਬ ਬੜੀ ਚੜ੍ਹਦੀ ਕਲਾ ਨਾਲ ਮਨਾਇਆ। 6 ਦਸੰਬਰ ਨੂੰ ਜਿਥੇ ਹਜਾਰਾ ਪਿੰਡ ਨਿਯਮ ਨਾਲ ਕਥਾ ਸੰਥਿਆ ਹੁੰਦੀ, ਉਹਦੇ ਨਾਲ ਜਲੰਧਰ ਸ਼ਹਿਰ ਸ੍ਰੀ ਗੁਰੂ ਸਿੰਘ ਸਭਾ ਦੀਵਾਨ ਵਿਖੇ 8 ਦਸੰਬਰ ਤੱਕ ਕਥਾ ਦਾ ਪ੍ਰਵਾਹ ਚਲਦਾ ਰਿਹਾ। 9 ਦਸੰਬਰ ਨੂੰ ਸ੍ਰੀ ਗੁਰੂ ਤੇਗ ਬਹਾਦਰ ਗੁਰਦੁਆਰਾ ਸਾਹਿਬ ਨਿਸ਼ਾਨ ਸਾਹਿਬ ਝੁਲਾਇਆ ਗਿਆ। ਰਾਤ ਨੂੰ ਹਜਾਰੇ ਪਿੰਡ ਤੋਂ ਮਹਿਤੇ ਪਹੁੰਚ ਗਏ। ਜਥਾ ਮਹਿਤੇ ਟਿਕਿਆ ਰਿਹਾ। 19 ਦਸੰਬਰ ਨੂੰ ਪੰਜਾਂ ਪਿਆਰਿਆਂ ਨੇ 12 ਪ੍ਰਾਣੀਆਂ ਨੂੰ ਅੰਮ੍ਰਿਤ ਪਾਨ ਕਰਾਇਆ।

20 ਦਸੰਬਰ ਨੂੰ ਸੰਤ ਜੀ ਕਲੇਰ ਪਿੰਡ ਗਏ, ਕਥਾ ਦਾ ਪ੍ਰਵਾਹ ਚਲਾਇਆ। ਉਪਰੰਤ ਨਗਰ ਨਿਵਾਸੀ ਸੰਤ ਜੀ ਨੂੰ ਦੁੱਧ ਛਕਾਉਣ ਵਾਸਤੇ ਲਿਆਏ—ਤਦ ਸੰਤਾਂ ਆਖਿਆ ਕਿ ਪਹਿਲਾਂ ਤੁਸੀਂ ਅੰਮ੍ਰਿਤ ਛਕੋ, ਤਾਂ ਅਸੀਂ ਦੁੱਧ ਛਕਾਂਗੇ। ਤਾਂ ਨਗਰ ਨਿਵਾਸੀ ਕਹਿਣ ਲੱਗੇ—ਅਸੀਂ ਬੰਦੇ ਤਿਆਰ ਕਰਕੇ ਮਹਿਤੇ ਲਿਆਵਾਂਗੇ। ਸੰਤ ਜੀ ਕਹਿਣ ਲੱਗੇ—ਅਸੀਂ ਵੀ ਫਿਰ ਉਦੋਂ ਹੀ ਦੁੱਧ ਛਕਾਂਗੇ। ਇਸ ਤਰ੍ਹਾਂ ਆਪ ਜੀ ਦੁੱਧ ਛਕੇ ਤੋਂ ਬਿਨਾਂ ਵਾਪਸ ਮਹਿਤੇ ਆ ਗਏ।

22 ਦਸੰਬਰ ਨੂੰ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਜੀ ਦੇ ਸ਼ਹੀਦੀ ਦਿਹਾੜੇ ਦੇ ਸਬੰਧ ਵਿਚ ਦਿਲ ਨੂੰ ਚੀਰਨ ਵਾਲੀ ਕਥਾ ਕੀਤੀ। 24 ਦਸੰਬਰ ਨੂੰ ਬਾਬਾ ਮਧਸੂਦਨ ਸਿੰਘ 200 ਸਿੰਘਾਂ ਸਮੇਤ ਮਹਿਤੇ ਆਏ। ਉਹਨਾਂ ਦਾ ਜਥੇ ਤੇ ਸੰਗਤ ਨੇ ਬੜਾ ਸਤਿਕਾਰ ਕੀਤਾ। ਬਾਬਾ ਮਧਸੂਦਨ ਸਿੰਘ ਜੀ ਨੇ ਗੁਰਮਤਿ ਵਿਆਖਿਆ ਕੀਤੀ। 26 ਦਸੰਬਰ ਨੂੰ ਸੰਤਾਂ ਨੇ ਪਿੰਡ ਰਾਮ ਦਿਵਾਲੀ ਵਿਚ 106 ਪ੍ਰਾਣੀਆਂ ਨੂੰ ਅੰਮ੍ਰਿਤ ਪਾਨ ਕਰਵਾ ਕੇ ਗੁਰੂ ਦੇ ਲੜ ਲਾਇਆ। 28 ਦਸੰਬਰ ਨੂੰ ਸੰਤ ਜੀ ਪਿੰਡ ਕਾਹਲਵਾਂ ਸਕੂਟਰ 'ਤੇ ਅਖੰਡ ਪਾਠ ਸਾਹਿਬ ਦੇ ਭੋਗ ਪਾਉਣ ਗਏ, ਜੋ ਕਿ ਜਥੇ ਦੇ ਸਿੰਘਾਂ ਨੇ ਆਰੰਭ ਕੀਤਾ ਹੋਇਆ ਸੀ।

30 ਦਸੰਬਰ ਨੂੰ ਨਵਾਂ ਸ਼ਹਿਰ ਦੇ ਨੇੜੇ ਪਿੰਡ ਸਹਾਬਪੁਰ ਕਥਾ ਕੀਤੀ। 31 ਦਸੰਬਰ ਨੂੰ ਗੁਰਦੁਆਰੇ ਮਹਿਤੇ ਆ ਕੇ ਗੁਰਦੁਆਰੇ ਦੀ ਗੈਲਰੀ ਦੇ ਲੈਂਟਰ ਦੀ ਸੇਵਾ ਕੀਤੀ। ਇਥੇ ਹੀ ਜਥਾ ਟਿਕਿਆ ਰਿਹਾ। ਇਥੇ ਨਿਯਮ ਅਨੁਸਾਰ ਕਥਾ ਤੇ ਸੰਥਿਆ ਨਿਰੰਤਰ ਜਾਰੀ ਰਹੀ।

# ਜਥੇ ਤੇ ਸੰਤ ਜੀ ਦੇ ਸਾਲ 1971 ਦੇ ਰੁਝੇਵੇਂ (ਪ੍ਰਚਾਰ ਫੇਰੀਆਂ)

1 ਜਨਵਰੀ ਨੂੰ ਜਥਾ ਮਹਿਤੇ ਪੁੱਜਾ ਤੇ ਪੰਜ ਅਖੰਡ ਪਾਠ ਸਾਹਿਬ ਪ੍ਰਾਰੰਭ ਕੀਤੇ। ਕੁਝ ਸਿੰਘ ਪਾਠ ਕਰਨ ਲਈ ਭੂਰੇ ਕੋਹਨੇ ਭੇਜੇ ਗਏ।

3 ਜਨਵਰੀ ਨੂੰ ਗਿਆਨੀ ਦਲੀਪ ਸਿੰਘ ਜੀ ਨੇ ਉਪਦੇਸ਼-ਮਈ ਗੁਰਮਤਿ ਵਿਚਾਰ ਕੀਤੀ। ਰਾਤ ਨੂੰ ਸੰਤਾਂ ਨੇ 'ਗੁਰ ਨਾਨਕ ਪ੍ਰਕਾਸ਼' ਦੀ ਕਥਾ ਕੀਤੀ। ਕਵੀ ਦਰਬਾਰ ਹੋਇਆ। ਦੀਵਾਨ ਦੀ ਸਮਾਪਤੀ 2:30 ਵਜੇ ਹੋਈ। ਰਾਤ ਨੂੰ ਅੰਮ੍ਰਿਤ ਸੰਚਾਰ ਹੋਇਆ। 30 ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ।

4 ਜਨਵਰੀ ਨੂੰ ਜਥਾ ਕਥਰ ਵਾਲੇ ਪੁੱਜਾ।

10 ਜਵਨਰੀ ਨੂੰ ਕਥਰ ਵਾਲੇ ਨਗਰ 32 ਪ੍ਰਾਣੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਉਥੋਂ ਜਥਾ ਪਿੰਡ ਧੀਰੇ ਪੱਤਰੇ ਪੁੱਜਾ।

12 ਜਨਵਰੀ ਨੂੰ ਸੰਤਾਂ ਨੇ 500/- ਰੁਪੈ ਵੱਡੇ ਮਹਾਂਪੁਰਖ ਸੰਤ ਗੁਰਬਚਨ ਸਿੰਘ ਜੀ ਖ਼ਾਲਸਾ ਦੀ ਯਾਦ ਵਿਚ ਗੁਰਦੁਆਰੇ ਦੇ ਵਰਾਂਡਿਆਂ ਲਈ ਹਾਜ਼ਰ ਕੀਤੇ।

13 ਜਨਵਰੀ ਨੂੰ ਰਾਤ ਨੂੰ ਸੰਤ ਜੀ ਕੁਝ ਸਿੰਘਾਂ ਨੂੰ ਨਾਲ ਲੈ ਕੇ ਟਰੱਕ ਰਾਹੀਂ ਕਥਾ ਕਰਨ ਵਾਸਤੇ ਸ੍ਰੀ ਮੁਕਤਸਰ ਸਾਹਿਬ ਪੁੱਜੇ ਤੇ ਕਥਾ ਵਿਚ 40 ਮੁਕਤਿਆਂ ਦੀ ਕੁਰਬਾਨੀ ਦੀ ਬੜੀ ਵਿਸਥਾਰ ਸਹਿਤ ਵਿਚਾਰ ਕੀਤੀ ਜਿਸ ਤੋਂ ਉਪਰੰਤ ਭਾਰੀ ਨਗਰ ਕੀਰਤਨ ਨਿਕਲਿਆ। ਜਥੇ ਦੇ ਸਿੰਘਾਂ ਨੇ ਗਤਕੇ ਦੇ ਕਰਤਬ ਦਿਖਾਏ।

16 ਜਨਵਰੀ ਨੂੰ ਜਥਾ ਧੀਰੇ ਪੱਤਰੇ ਤੋਂ ਹਰੀਹਰ ਝੋਕ ਪੁੱਜਾ।

18 ਜਨਵਰੀ ਨੂੰ ਪਿੰਡ ਗੁਲਾਮੀ ਵਾਲੇ ਕਥਾ ਕਰਨ ਗਏ। ਉਥੇ ਕਥਾ ਵਿਚ ਸੰਤਾਂ ਨੇ ਸ਼ਰਾਬ ਤੇ ਰੋਮਾਂ ਦੀ ਬੇਅਦਬੀ ਕਰਨ ਦਾ ਜ਼ੋਰਦਾਰ ਗੁਰਮਤਿ ਅਨੁਸਾਰ ਖੰਡਨ ਕੀਤਾ। ਜਿਥੇ ਸੰਤਾਂ ਨੇ 151/- ਰੁਪੈ ਗੁਰਦੁਆਰਾ ਸਾਹਿਬ ਵਾਸਤੇ ਸੰਤ ਗੁਰਬਚਨ ਸਿੰਘ ਜੀ ਖ਼ਾਲਸਾ ਦੀ ਯਾਦ ਵਿਚ ਹਾਜ਼ਰ ਕੀਤੇ।

21 ਜਨਵਰੀ ਨੂੰ ਨੱਥੇ ਸ਼ਾਹ ਦੀ ਬਸਤੀ ਦੁਪਹਿਰੇ ਕਥਾ ਕੀਤੀ।

22 ਜਨਵਰੀ ਨੂੰ ਜਥਾ ਟਰੱਕ ਰਾਹੀਂ ਫਿਰੋਜ਼ਪੁਰ ਆ ਗਿਆ। ਅਤੇ ਫਿਰੋਜ਼ਪੁਰ ਛਾਉਣੀ ਵਿਚ ਪ੍ਰੋਗਰਾਮ ਕੀਤੇ।

26 ਜਨਵਰੀ ਨੂੰ ਪਿੰਡ ਵਜੀਦ ਪੁਰ ਗੁਰਦੁਆਰਾ ਜਾਮਨੀ ਸਾਹਿਬ ਦਰਸ਼ਨ ਕਰਨ ਲਈ ਪਹੁੰਚੇ। ਇਸ ਅਸਥਾਨ 'ਤੇ ਕਲਗੀਧਰ ਪਾਤਸ਼ਾਹ ਨੇ ਤਿੱਤਰ ਦਾ ਕਲਿਆਣ ਕੀਤਾ ਸੀ। ਇਥੇ ਇਸ਼ਨਾਨ ਕਰਕੇ ਵਾਪਸ ਫਿਰੋਜ਼ਪੁਰ ਛਾਉਣੀ ਆ ਗਏ। ਇਥੋਂ ਪਿੰਡ ਮੁਠਿਆਂ ਵਾਲੇ ਜਾ ਕੇ ਕਥਾ ਕੀਤੀ। ਪਿੰਡ ਮੁਠਿਆਂ ਵਾਲੇ ਅੰਮ੍ਰਿਤ ਸੰਚਾਰ ਕੀਤਾ ਤੇ 37 ਪ੍ਰਾਣੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਇਸ ਜਗ੍ਹਾ ਸੰਤ ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਵਾਲਿਆਂ ਦਾ ਸਸਕਾਰ ਕੀਤਾ ਗਿਆ ਸੀ।

28 ਜਨਵਰੀ ਨੂੰ ਜਥਾ ਫਿਰੋਜ਼ਪੁਰ ਛਾਉਣੀ ਤੋਂ ਪਿੰਡ ਸੁਧਾਰ ਪੁੱਜਾ ਜਦੋਂ ਕਿ ਰਸਤੇ ਵਿਚ ਸੰਤਾਂ ਨੇ ਕਾਦਾ ਬੋੜਾ ਪਿੰਡ ਕਥਾ ਕੀਤੀ ।

31 ਜਨਵਰੀ ਨੂੰ ਸੰਤ ਜੀ ਨੇ ਪਿੰਡ ਬੋਪਾਰਾਏ ਵੀ ਕਥਾ ਕੀਤੀ। ਇਧਰ ਸੰਤਾਂ ਨੇ 5 ਟਾਈਮ ਕਥਾ ਕੀਤੀ।

2 ਫ਼ਰਵਰੀ ਨੂੰ ਰਾਤ ਨੂੰ ਜਥਾ ਪਿੰਡ ਸੁਧਾਰ 'ਚੋਂ ਖਡੂਰ ਲਾਗੇ ਪੁੱਜਾ।

3 ਫ਼ਰਵਰੀ ਨੂੰ ਰਾਤ ਦੀ ਕਥਾ ਪਿੰਡ ਘੁਮਾਣ ਕਰਕੇ ਆਏ।

8 ਫ਼ਰਵਰੀ ਤੱਕ ਖਡੂਰ ਹੀ ਪ੍ਰੋਗਰਾਮ ਚੱਲਿਆ, ਜਿਥੇ ਬਾਬਾ ਸਾਹਿਬ ਸਿੰਘ ਬੇਦੀ ਆਏ ਸਨ। ਗੁਰਦੁਆਰੇ ਦਾ ਨੀਂਹ ਪੱਥਰ ਰੱਖਿਆ ਗਿਆ। 101/- ਰੁਪੈ ਗੁਰਦੁਆਰਾ ਸਾਹਿਬ ਲਈ ਭੇਟਾ ਕੀਤੇ। ਰਾਤ ਨੂੰ ਪਿੰਡ ਸਰਾਭਾ ਕਥਾ ਕੀਤੀ।

9 ਫ਼ਰਵਰੀ ਨੂੰ ਜਥਾ ਟਰਾਲੀਆਂ ਰਾਹੀਂ ਪਿੰਡ ਬਸੀਆਂ ਲਈ ਰਵਾਨਾ ਹੋਇਆ।

12 ਫ਼ਰਵਰੀ ਨੂੰ ਪਿੰਡ ਬਸੀਆਂ ਤੋਂ ਪਿੰਡ ਰਾਜਗੜ੍ਹ ਗਏ, ਜਿਥੇ ਸੰਤ ਗੁਰਬਚਨ ਸਿੰਘ ਜੀ ਖ਼ਾਲਸਾ ਦੇ ਨਾਨਕੇ ਹਨ। ਜਿਸ ਪਰਿਵਾਰ ਵਿਚੋਂ ਗਿਆਨੀ ਮੋਹਨ ਸਿੰਘ ਜੀ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਹੈੱਡ ਗ੍ਰੰਥੀ ਬਣੇ।

13 ਫ਼ਰਵਰੀ ਨੂੰ ਗੰਗਾਨਗਰ ਵਾਲਾ ਜਵਾਹਰ ਸਿੰਘ ਦੇ ਸਖ਼ਤ ਬੀਮਾਰ ਹੋਣ ਬਾਰੇ ਸੁਣਿਆ ਤਾਂ ਸੰਤਾਂ ਨੇ ਜਥੇ ਪਾਸੋਂ 1000 ਚੌਪਈ ਸਾਹਿਬ ਦੇ ਪਾਠ ਉਹਨਾਂ ਦੀ ਤੰਦਰੁਸਤੀ ਵਾਸਤੇ ਕਰਵਾਏ।

14 ਫ਼ਰਵਰੀ ਨੂੰ ਨਗਰ ਰਾਜਗੜ੍ਹ ਬੜਾ ਭਾਰੀ ਜਲੂਸ ਨਿਕਲਿਆ। ਸਿੰਘਾਂ ਨੇ ਗਤਕੇ ਦੇ ਜੌਹਰ ਦਿਖਾਏ। ਰਾਤ ਨੂੰ ਚੰਡੀਗੜ੍ਹ ਗਏ ਤੇ ਨਾਭਾ

ਸਾਹਿਬ ਵਾਲੀ ਮਾਤਾ ਹਰਬੰਸ ਕੌਰ ਨੂੰ ਉਚੇਚੇ ਮਿਲਣ ਗਏ।

15 ਫ਼ਰਵਰੀ ਨੂੰ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਦੇ ਜੀਵਨ ਬਾਰੇ ਵਿਸਥਾਰ ਸਹਿਤ ਕਥਾ ਵਿਚ ਦੱਸਿਆ।

16 ਫ਼ਰਵਰੀ ਨੂੰ ਸੰਤ ਕਥਾ ਕਰਕੇ ਗੁਰਦੁਆਰਾ ਸਾਹਿਬ ਤੋਂ ਬਾਹਰ ਆਏ ਤਾਂ ਕੁਝ ਬੰਦਿਆਂ ਦੇ ਝਗੜਨ ਦੀ ਆਵਾਜ਼ ਕੰਨਾਂ ਵਿਚ ਪਈ। ਸੰਤਾਂ ਨੇ ਝਗੜੇ ਦਾ ਕਾਰਨ ਪੁੱਛਿਆ ਤਾਂ ਦੱਸਿਆ ਕਿ ਗਲੀ ਦਾ ਝਗੜਾ ਹੈ ਤੇ ਕੇਸ ਚੱਲਦਾ ਹੈ। ਸੰਤਾਂ ਨੇ ਦੋਹਾਂ ਧਿਰਾਂ ਨੂੰ ਕੋਲ ਜਾ ਕੇ ਪੁੱਛਿਆ ਫਿਰ ਮੰਜੇ 'ਤੇ ਬੈਠ ਕੇ ਭਗਤ ਨਾਮਦੇਵ ਜੀ ਦਾ ਸ਼ਬਦ ਜੋ ਕਿ ਧਨਾਸਰੀ ਰਾਗ ਵਿਚ ਹੈ:

**ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ॥**
**ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ॥**

*(ਅੰਗ ੬੯੨)*

ਸੰਤ ਜੀ ਕਹਿਣ ਲੱਗੇ ਤੁਹਾਡੇ ਵਰਗੇ ਅੱਗੇ ਵੀ ਕਈ ਹੋ ਗਏ ਹਨ ਜਿਨ੍ਹਾਂ ਬੜੀਆਂ ਡੂੰਘੀਆਂ ਨੀਹਾਂ ਪੁੱਟੀਆਂ ਹਨ। ਨੀਹਾਂ ਤਾਂ ਭਾਵੇਂ ਚਾਰ ਦਿਨ ਰਹਿ ਗਈਆਂ ਹੋਣ, ਪਰ ਨੀਹਾਂ ਪੁੱਟਣ ਵਾਲੇ ਪਹਿਲਾਂ ਲੱਦ ਗਏ। ਕਹਿੰਦੇ ਤੁਹਾਡੀ ਉਮਰ ਮਾਰਕੰਡੇ ਰਿਖੀ ਨਾਲੋਂ ਜ਼ਿਆਦਾ ਹੈ? ਸੰਤਾਂ ਨੇ ਆਪਣੇ ਸੁਭਾਅ ਮੁਤਾਬਿਕ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦੀ ਪਉੜੀ 5 ਦੀਆਂ ਪੰਕਤੀਆਂ ਪੜ੍ਹੀਆਂ: **ਕਰਨਿ ਤਪਸਿਆ ਬਨਿ ਵਿਖੈ ਵਖਤੁ ਗੁਜਾਰਨਿ ਪਿੰਨੀ ਸਾਗੇ। ਲਖਿ ਵਰ੍ਹਿਆਂ ਦੀ ਆਰਜਾ ਕੋਠੇ ਕੋਟਿ ਨ ਮੰਡਪ ਸਾਜੇ।** ਇਹ ਪੰਕਤੀਆਂ ਬੜੇ ਵੈਰਾਗ ਵਿਚ ਸੰਤ ਜੀ ਨੇ ਉਚਾਰੀਆਂ ਤਾਂ ਦੋਵੇਂ ਧਿਰਾਂ ਭੁੱਬਾਂ ਮਾਰ ਕੇ ਰੋਣ ਲੱਗ ਪਈਆਂ ਤੇ ਆਖਣ ਲੱਗੇ—ਸੰਤ ਜੀ ਅਸੀਂ ਭੁੱਲੇ, ਅਸੀਂ ਭੁੱਲੇ। ਸੰਤਾਂ ਨੇ ਕਿਹਾ—ਗੁਰੂ ਨਾਨਕ ਪਾਤਸ਼ਾਹ ਭੁਲਿਆਂ ਨੂੰ ਰਸਤੇ ਪਾਉਣ ਵਾਸਤੇ ਹੀ ਪ੍ਰਗਟ ਹੋਏ ਹਨ। ਚਲੋ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਤੋਂ ਮੁਆਫ਼ੀ ਮੰਗੋ ਕਿ ਅੱਗੇ ਤੋਂ ਐਸੀ ਗ਼ਲਤੀ ਨਹੀਂ ਕਰਾਂਗੇ। ਕਹਿਣ ਲੱਗੇ—ਸੰਤ ਜੀ ਮੁਆਫ਼ੀ ਅਸੀਂ ਹੁਣ ਹੀ ਮੰਗਦੇ ਹਾਂ ਪਰ ਪਹਿਲਾਂ ਗਲੀ ਦਾ ਕਾਰਜ ਕਰ ਲਈਏ। ਫਿਰ ਉਹਨਾਂ ਦੋਹਾਂ ਧਿਰਾਂ ਨੇ ਆਪ ਕਹੀਆਂ ਲੈ ਕੇ ਆਪੋ ਆਪਣੀਆਂ ਕੰਧਾਂ ਢਾਹੀਆਂ। ਸੰਤਾਂ ਨੇ ਪੰਕਤੀ ਪੜ੍ਹੀ 'ਢੇਰੀ ਢਾਹਹੁ ਸਾਧ ਸੰਗਿ....' ਸੰਤ ਜੀ ਲਾਗੇ ਖਲੋਤੇ ਰਹੇ ਤੇ ਜੋ ਮੁਕੱਦਮਾ ਚੱਲਦਾ ਸੀ ਉਹ ਵਾਪਸ ਲੈਣ ਦਾ ਪ੍ਰਣ ਕਰਕੇ ਰਾਜ਼ੀਨਾਮਾ ਕੀਤਾ ਤਾਂ ਸੰਤਾਂ ਨੇ ਇਹ ਪੰਕਤੀ ਪੜ੍ਹੀ 'ਹੋਇ ਇਕਤ੍ਰ ਮਿਲਹੁ ਮੇਰੇ ਭਾਈ' ਤਾਂ ਸੰਗਤਾਂ ਨੇ ਸੰਤਾਂ ਨੂੰ ਤੇ ਜਥੇ ਨੂੰ ਬੜੇ ਚਾਅ ਨਾਲ

ਪਰ ਦਾਸ ਨੇ ਸੰਤ ਮਹਾਂਪੁਰਖਾਂ ਦੀ ਬਰਸੀ 'ਤੇ ਉਸ ਨਗਰ ਦੇ ਰਹਿਣ ਵਾਲੇ ਭਾਈ ਸ਼ਿੰਗਾਰਾ ਸਿੰਘ ਤੋਂ ਇਸ ਗੱਲ ਦਾ ਨਿਰਣਾ ਲਿਆ ਤਾਂ ਉਹਨੇ ਦੱਸਿਆ ਕਿ ਕੁਝ ਬੰਦੇ ਫਿਰ ਬਦਲ ਗਏ ਸਨ। ਜਿਹੜੇ ਸੰਤਾਂ ਨਾਲ ਬਚਨ ਕਰਕੇ ਫਿਰ ਗਏ ਸਨ, ਉਹਨਾਂ ਦਾ ਨਾਮੋ-ਨਿਸ਼ਾਨ ਹੀ ਨਹੀਂ ਰਿਹਾ। ਪਰ ਜਿਨ੍ਹਾਂ ਨੇ ਉਸ ਬਚਨ 'ਤੇ ਪਹਿਰਾ ਦਿੱਤਾ ਉਹ ਅਜੇ ਵੀ ਉਥੇ ਸੁੱਖ ਸ਼ਾਂਤੀ ਵਿਚ ਹਨ।

14 ਮਾਰਚ ਵਾਲੇ ਦਿਨ ਸੰਤ ਜੀ ਆਪਣੇ ਜਨਮ ਨਗਰ ਭੂਰਾ ਕੋਹਨਾ ਜਥੇ ਸਮੇਤ ਪੁੱਜੇ ਸਨ। ਖੇਮਕਰਨ ਤੇ ਭੂਰਿਆਂ ਦਰਮਿਆਨ ਭਾਈ ਧਿੰਙਾਣਾ ਜੀ ਦੀ ਜਗ੍ਹਾ ਹੈ ਜੋ ਗੁਰੂ ਤੇਗ਼ ਬਹਾਦਰ ਪਾਤਸ਼ਾਹ ਦੇ ਸਿੱਖ ਸਨ। ਜਦੋਂ ਸਤਿਗੁਰੂ ਜੀ ਦਿੱਲੀ ਭਾਣਾ ਵਰਤਾਉਣ ਲਈ ਗਏ ਸਨ ਤਾਂ ਇਸ ਗੁਰਸਿੱਖ ਨੂੰ ਸਤਿਗੁਰੂ ਪਾਤਸ਼ਾਹ ਦੇ ਦਿੱਲੀ ਜਾਣ ਦਾ ਪਤਾ ਲੱਗਾ ਤਾਂ ਉਹਨੇ ਮਨ ਇਕਾਗਰ ਕਰਕੇ ਅਰਦਾਸ ਕੀਤੀ ਕਿ ਪਾਤਸ਼ਾਹ ਆਪ ਘਟ-ਘਟ ਦੀ ਜਾਣਨਹਾਰੇ ਹੋ, ਆਪ ਜੀ ਦਾ ਬਿਰਦ ਗ਼ਰੀਬ ਨਿਵਾਜ਼ ਹੈ ਤੇ ਦਾਸ ਦੇ ਮਨ ਵਿਚ ਲਾਲਸਾ ਹੈ ਕਿ ਆਪ ਜੀ ਦਾਸ ਦੇ ਗ੍ਰਿਹ ਵਿਖੇ ਚਰਨ ਪਾਓ ਅਤੇ ਲੰਗਰ ਛਕ ਕੇ ਕ੍ਰਿਤਾਰਥ ਕਰੋ ਜੀ। ਇਹ ਅਰਦਾਸ ਸਤਿਗੁਰੂ ਤੇਗ਼ ਬਹਾਦਰ ਜੀ ਦੇ ਦਰ ਪ੍ਰਵਾਨ ਹੋਈ ਅਤੇ ਆਪ ਜੀ ਦਿਲੀਉਂ ਔਰੰਗੇ ਦੇ ਪਿੰਜਰੇ ਵਿਚੋਂ ਆ ਕੇ ਉਸ ਗੁਰਸਿੱਖ ਦੀ ਭਾਵਨਾ ਨੂੰ ਪੂਰਿਆਂ ਕੀਤਾ ਤੇ ਨਾਲ ਬਚਨ ਕੀਤਾ ਕਿ ਭਾਈ ਤੂੰ ਧਿੰਙਾਣਾ ਹੈ ਭਾਵ (ਜ਼ੋਰਾਵਰ ਹੈ) ਉਸ ਬਚਨ ਤੋਂ ਉਸ ਦਾ ਨਾਮ ਭਾਈ ਧਿੰਙਾਣਾ ਪੈ ਗਿਆ। ਇਸ ਦੀ ਯਾਦ ਵਿਚ ਹਰ ਸਾਲ 1-2 ਚੇਤਰ ਨੂੰ ਬੜਾ ਭਾਰੀ ਜੋੜ ਮੇਲਾ ਲਗਦਾ ਹੈ। ਉਥੇ ਪੁੱਜ ਕੇ ਭਾਈ ਧਿੰਙਾਣਾ ਦੇ ਜੀਵਨ ਬਾਬਤ ਵਿਖਿਆਨ ਦਿੱਤਾ। ਵਾਪਸ ਆਉਂਦਿਆਂ ਖੇਮਕਰਨ ਪਹੁੰਚ ਕੇ ਕਥਾ ਕੀਤੀ। ਸ਼ਾਮ ਨੂੰ ਜਿਸ ਸਮੇਂ ਭੂਰੇ ਕੋਹਨੇ ਪਹੁੰਚੇ ਤਾਂ ਪਿੰਡ ਵਿਚ ਸਪੀਕਰ ਵੱਜ ਰਿਹਾ ਸੀ ਜਿਸ ਵਿਚ ਗੰਦੇ ਤੇ ਅਸ਼ਲੀਲ ਗਾਣੇ ਵੱਜ ਰਹੇ ਸਨ। ਸੰਤ ਜੀ ਨੂੰ ਬੀਰ-ਰਸ ਜਾਗਿਆ ਤੇ ਪਿੰਡ ਵਾਲਿਆਂ ਨੂੰ ਕਹਿਣ ਲੱਗੇ ਕਿ ਭਾਈ ਮਤਾਬ ਸਿੰਘ ਤੇ ਸੁੱਖਾ ਸਿੰਘ ਨੇ ਗੰਦੇ ਗਾਣਿਆਂ ਤੋਂ ਹੀ ਮੱਸੇ ਦਾ ਸਿਰ ਵੱਢਿਆ ਸੀ। ਅਸੀਂ ਹੁਣ ਘਰ-ਘਰ ਮੱਸੇ ਬਣਦੇ ਜਾ ਰਹੇ ਹਾਂ, ਸਿੰਘੋ ਅਸੀਂ ਸੁੱਖਾ ਸਿੰਘ ਮਤਾਬ ਸਿੰਘ ਦੇ ਵਾਰਸ ਬਣਨਾ ਹੈ ਮੱਸੇ ਦੇ ਨਹੀਂ। ਹਾਂ ਜਿਹੜਾ ਮੱਸੇ ਦਾ ਵਾਰਸ ਬਣਨਾ ਚਾਹੁੰਦਾ ਹੈ ਉਸਦੀ ਮਰਜ਼ੀ, ਹੁਣ ਦੱਸੋ ਤੁਹਾਡੇ ਵਿਚੋਂ ਮੱਸੇ ਦਾ ਕਿਸ ਨੇ ਵਾਰਸ ਬਣਨਾ ਹੈ ਤੇ ਭਾਈ

ਸੁੱਖਾ ਸਿੰਘ ਮਹਿਤਾਬ ਸਿੰਘ ਦਾ ਕਿਸ ਨੇ ? ਸੰਤਾਂ ਨੇ ਪੰਕਤੀ ਪੜ੍ਹੀ, 'ਨਾਟਕ ਚੇਟਕ ਕੀਏ ਕੁਕਾਜਾ ॥ ਪ੍ਰਭ ਲੋਗਨ ਕੈ ਆਵਤ ਲਾਜਾ ॥੧੪॥ (ਬਚਿਤ੍ਰ ਨਾਟਕ) ਨਾਟਕ-ਤਮਾਸ਼ਾ ਜੋ ਸ੍ਵਾਂਗ ਬਣਾ ਕੇ ਵਿਖਾਇਆ ਜਾਂਦਾ ਹੈ। ਸਿੱਖ ਜੋ ਆਪਣੀ ਸ਼ਕਲ ਨੂੰ ਵਟਾ ਕੇ ਹੋਰ ਹੋ ਜਾਂਦੇ ਹਨ ਉਹ ਵੀ ਨਾਟਕ ਹੈ ਜਿਹਾ ਕਿ ਅੱਚਲ ਬਟਾਲੇ ਜੋਗੀਆਂ ਨੇ ਗੁਰੂ ਨਾਨਕ ਦੇਵ ਜੀ ਨਾਲ ਚਰਚਾ ਕਰਦਿਆਂ ਕੀਤਾ ਸੀ।

**ਚੇਟਕ** :— 1. ਜਾਦੂ ਜਾਂ ਇੰਦ੍ਰ ਜਾਲ ਦੀ ਵਿਦਿਆ 2. ਨਜ਼ਰ ਦਾ ਤਮਾਸ਼ਾ, ਉਹ ਤਮਾਸ਼ਾ ਜੋ ਮਦਾਰੀ ਲੋਕ ਜੁੱਤੀ ਦਾ ਬਿੱਛੂ ਤੇ ਸੁਆਹ ਤੋ ਸੱਪ ਬਣਾਉਂਦੇ ਹਨ ਆਦਿ। ਨਾਟਕ ਤੇ ਚੇਟਕ ਆਦਿ ਬੁਰੇ ਕਰਮ ਕਰਦਿਆਂ ਹਰੀ ਦੇ ਭਗਤਾਂ ਨੂੰ ਸ਼ਰਮ ਆਉਂਦੀ ਹੈ। ਆਖ਼ਰਕਾਰ ਤੁਸੀਂ ਆਪਣੇ ਹੋ ਮੈਂ ਤੁਹਾਡਾ ਹਾਂ ਤੁਹਾਨੂੰ ਗੁਰਬਾਣੀ ਸੁਣਨੀ ਚਾਹੀਦੀ ਹੈ ਨਾ ਕਿ ਅਸ਼ਲੀਲ ਗਾਣੇ। ਇਹਨਾਂ ਅਸ਼ਲੀਲ ਗਾਣਿਆਂ ਦੇ ਸੰਸਕਾਰਾਂ ਨਾਲ ਆਉਣ ਵਾਲੀ ਪੀੜ੍ਹੀ ਦਾ ਜੀਵਨ ਢਿੱਲਾ ਹੋਵੇਗਾ। ਨਗਰ ਨਿਵਾਸੀ ਸੰਤਾਂ ਦੇ ਇਸ ਸੁਝਾਅ ਨਾਲ ਸਹਿਮਤ ਹੋਏ। ਉਸੇ ਸਮੇਂ ਪਿੰਡ ਦੀ ਪੰਚਾਇਤ ਨੇ ਲਿਖ ਦਿੱਤਾ ਕਿ ਅਸੀਂ ਸਪੀਕਰ ਕੇਵਲ ਗੁਰਬਾਣੀ ਦੇ ਪਾਠ ਕੀਰਤਨ ਤੇ ਕਥਾ ਵਾਸਤੇ ਹੀ ਵਰਤਾਂਗੇ ਅਤੇ ਰਿਕਾਰਡ ਆਦਿ ਬਿਲਕੁਲ ਨਹੀਂ ਲਾਵਾਂਗੇ। ਸੰਤ ਜੀ ਨੇ ਇਸ ਖ਼ੁਸ਼ੀ ਵਿਚ ਅਖੰਡ ਪਾਠ ਸਾਹਿਬ ਕਰਵਾਇਆ।

15 ਮਾਰਚ ਨੂੰ ਸੰਤ ਗੁਰਬਚਨ ਸਿੰਘ ਜੀ ਖ਼ਾਲਸਾ ਦੀ ਯਾਦ ਵਿਚ ਪਿੰਡ ਬੂਰੇ ਦੇ ਗੁਰਦੁਆਰਾ ਸਾਹਿਬ ਵਿਖੇ 101/- ਰੁਪੈ ਭੇਟਾ ਕੀਤੇ।

16 ਮਾਰਚ ਨੂੰ ਸਵੇਰੇ ਅੰਮ੍ਰਿਤ ਵੇਲੇ ਦੇ ਨਿਤਨੇਮ ਸਪੀਕਰ ਵਿਚ ਕਰਨ ਲਈ ਸਪੀਕਰ ਖ਼ਰੀਦਣ ਦੀ ਤਿਆਰੀ ਹੋਈ, ਜਿਸ ਵਿਚ ਸੰਤਾਂ ਨੇ 101/- ਰੁਪੈ ਸੇਵਾ ਵਿਚ ਦਿੱਤੇ। ਉਸ ਦਿਨ ਹੀ ਭੈਣੀ ਪਿੰਡ ਕੁਝ ਸਿੰਘਾਂ ਨੂੰ ਸ਼ਰਾਬ ਛਡਾਈ।

ਜਥਾ 16 ਮਾਰਚ ਤੋਂ ਲੈ ਕੇ 25 ਮਾਰਚ ਤੱਕ ਪਿੰਡ ਸਰਹਾਲੀ ਸਾਹਿਬ ਰਿਹਾ। 25 ਮਾਰਚ ਤੋਂ 28 ਮਾਰਚ ਤੱਕ ਤਲਵੰਡੀ ਸੋਭਾ ਸਿੰਘ ਰਿਹਾ। 29 ਮਾਰਚ ਤੋਂ 4 ਅਪ੍ਰੈਲ ਤੱਕ ਜਥਾ ਨੁਸ਼ਹਿਰਾ ਪੰਨੂਆਂ ਟਿਕਿਆ ਰਿਹਾ।

5 ਅਪ੍ਰੈਲ ਸਵੇਰੇ ਅੰਮ੍ਰਿਤ ਵੇਲੇ ਸੰਤਾਂ ਨੇ ਅਬਲੂ ਪਿੰਡ ਵਿਖੇ ਕਥਾ ਕੀਤੀ, ਜਿਸ ਵਿਚ ਵਿਸ਼ੇਸ਼ ਕਰਕੇ ਤੰਬਾਕੂ ਦਾ ਖੰਡਨ ਕੀਤਾ। ਇਸ ਕਥਾ ਦੇ ਪ੍ਰਭਾਵ ਨਾਲ ਦੁਕਾਨਦਾਰਾਂ ਨੇ ਤੰਬਾਕੂ ਨਾ ਵੇਚਣ ਦਾ ਪ੍ਰਣ ਕੀਤਾ। ਸੰਤਾਂ ਨੇ ਤੰਬਾਕੂ ਦਾ ਜ਼ਿਕਰ ਕਰਦਿਆਂ ਰਹਿਤਨਾਮੇ ਦੀਆਂ ਪੰਕਤੀਆਂ ਬੜੇ

ਬੀਰ-ਰਸ ਵਿਚ ਆ ਕੇ ਪੜ੍ਹੀਆਂ :

ਸੁਣ ਗੁਰਸਿਖ ਕੀ ਰਹਿਤ ਕੋ ਤਜੈ ਤਮਾਕੂ ਸੰਗ।
ਮਰਨੀ ਮਰੈ ਤੋ ਅਤਿ ਭਲਾ ਜਗਤ ਜੂਠ ਨਹਿ ਅੰਗ।
ਤਨਿਕ ਤਮਾਕੂ ਸੇਵੀਏ ਦੇਵ ਪਿਤਰ ਤਜਿ ਜਾਇ।
ਪਾਣੀ ਤਾ ਕੈ ਹਾਥ ਕਾ ਮਦਿਰਾ ਸਮ ਹੋਇ ਜਾਇ।

ਸਿਆਣੇ ਬ੍ਰਾਹਮਣ ਵਿਦਵਾਨਾਂ ਨੇ ਪੁਰਾਣਾਂ ਵਿਚ ਸਲੋਕ ਲਿਖੇ ਹਨ। ਜੋ ਬ੍ਰਾਹਮਣ ਤੰਬਾਕੂ ਪੀਂਦਾ ਹੈ, ਉਸ ਨੂੰ ਦਾਨ ਦੇਣ ਵਾਲਾ ਨਰਕਾਂ ਦਾ ਅਧਿਕਾਰੀ ਹੈ ਤੇ ਬ੍ਰਾਹਮਣ ਪਿੰਡ ਦਾ ਸੂਰ ਬਣਦਾ ਹੈ। 'ਪੁਰਾਣ' ਵਿਚ ਤੰਬਾਕੂ ਪੀਣ ਵਾਲੇ ਨੂੰ ਪ੍ਰੇਤ ਕਿਹਾ ਹੈ। ਮੁਸਲਮਾਨਾਂ ਵਿਚ ਧਾਰਮਿਕ ਰਸਮਾਂ ਸਮੇਂ ਤੰਬਾਕੂ ਵਿਵਰਜਤ ਹੈ। ਮਸੀਤ ਵਿਚ ਹੁੱਕਾ ਲੈ ਜਾਣ ਦੀ ਮਨਾਹੀ ਹੈ। ਈਸਾਈਆਂ ਦੇ ਬਾਰ੍ਹਵੇਂ ਪੋਪ ਇਨਸੈਂਟ ਨੇ ਤੰਬਾਕੂ ਪੀਣ ਵਾਲੇ ਈਸਾਈਆਂ ਨਾਲ ਬਾਈਕਾਟ ਕਰਨ ਦੀ ਹਦਾਇਤ ਕੀਤੀ। ਡਾਕਟਰ ਇਸਦੇ ਬੇਅੰਤ ਨੁਕਸਾਨ ਦਸਦੇ ਹਨ ਜਿਵੇਂ ਫੇਫੜਿਆਂ ਦਾ ਕੈਂਸਰ, ਦਿਲ ਦੇ ਰੋਗਾਂ ਦਾ ਵਧਣਾ, ਫੇਫੜਿਆਂ ਦੇ ਕੰਮ ਵਿਚ ਰੋਕ ਅਤਿਅੰਤ ਬੀਮਾਰੀਆਂ ਦਾ ਮੂਲ ਹੈ। ਜਗਤ ਜੂਠ ਦੇ ਬਾਰੇ ਪੁਰਾਣਿਕ ਵਿਚਾਰਾਂ ਦਾ ਜ਼ਿਕਰ ਕਰਦੇ ਹਨ। ਸੰਤਾਂ ਨੇ ਦੱਸਿਆ ਕਿ ਅਜਮੇਰ ਸ਼ਾਹ ਨਾਮੇ ਰਾਜਾ ਸੀ ਜਿਸਦੀ ਨੌਜਵਾਨ ਪੁਤਰੀ ਦਾ ਦਿਲ ਇਕ ਹਿੰਦੂ ਮਹਾਤਮਾ 'ਤੇ ਡੁੱਲ੍ਹ ਗਿਆ, ਜੋ ਜਤ ਸਤ ਵਿਚ ਪ੍ਰਪੱਕ ਸੀ। ਉਸ ਮਹਾਤਮਾ ਦਾ ਧਿੰਙੋਜ਼ੋਰੀ ਅਜਮੇਰ ਸ਼ਾਹ ਰਾਜੇ ਦੀ ਪੁੱਤਰੀ ਨਾਲ ਵਿਆਹ ਕਰ ਦਿੱਤਾ। ਜਦੋਂ ਰਾਤ ਸਮੇਂ ਇਕਾਂਤ ਵਿਚ ਹੁੰਦੇ, ਉਹ ਲੜਕੀ ਪਤੀ ਜਾਣ ਕੇ ਉਸ ਮਹਾਤਮਾ ਨਾਲ ਸਰੀਰਕ ਸਾਂਝ ਪਾਉਣ ਦਾ ਉਪਰਾਲਾ ਕਰਦੀ ਪਰ ਉਹ ਮਹਾਤਮਾ ਮੰਤ੍ਰਾਂ ਦੁਆਰਾ ਆਪਣੇ ਦੁਆਲੇ ਲੋਹੇ ਦਾ ਕੋਟ ਕਰ ਲੈਂਦਾ ਕਿਉਂ ਜੁ ਮੇਰਾ ਹਿੰਦੂ ਜਾਮਾ ਹੈ ਤੇ ਇਹ ਤੁਰਕਾਂ ਦੀ ਲੜਕੀ ਹੈ ਤੇ ਮੇਰੇ ਮਨ ਵਿਚ ਗ੍ਰਿਹਸਤ ਦੀ ਕੋਈ ਇੱਛਾ ਨਹੀਂ ਹੈ। ਇਸ ਤਰ੍ਹਾਂ ਕੁਝ ਦਿਨ ਉਸਨੇ ਆਪਣੇ ਜੱਤ ਨੂੰ ਬਚਾਈ ਰੱਖਿਆ। ਰਾਜੇ ਦੀ ਲੜਕੀ ਨੇ ਆਪਣੀ ਮਾਤਾ ਨਾਲ ਗੱਲ ਕੀਤੀ ਤੇ ਰਾਣੀ ਨੇ ਅਜਮੇਰ ਸ਼ਾਹ ਰਾਜੇ ਨੂੰ ਬੇਨਤੀ ਕੀਤੀ। ਤਾਂ ਰਾਜੇ ਨੇ ਆਪਣੇ ਮੰਤਰੀਆਂ ਨਾਲ ਸਲਾਹ ਕੀਤੀ ਤਾਂ ਉਹਨਾਂ ਰਾਇ ਦਿੱਤੀ ਕਿ ਜੇ ਤੁਹਾਡਾ ਜੁਆਈ ਕਿਸੇ ਤਰੀਕੇ ਨਾਲ ਤੰਬਾਕੂ ਦਾ ਸੇਵਨ ਕਰ ਲਵੇ ਤਾਂ ਫਿਰ ਉਸਦੀ ਇਹ ਸ਼ਕਤੀ ਛੀਨ ਹੋ ਸਕਦੀ ਹੈ। ਜੋ ਤੁਹਾਡਾ ਪਰਿਵਾਰਕ ਸੰਕਟ ਹੈ ਨਿਵਿਰਤ ਹੋ ਸਕਦਾ ਹੈ। ਰਾਜੇ ਨੇ ਸੋਨੇ

ਦਾ ਹੁੱਕਾ ਬਣਾ ਕੇ ਉਸ ਵਿਚ ਤੰਬਾਕੂ ਪਾ ਕੇ ਸਾਰਿਆਂ ਨੂੰ ਹੁੱਕੇ ਦਾ ਘੁੱਟ ਭਰਨ ਲਈ ਕਿਹਾ। ਸੋ ਉਸ ਰਾਜੇ ਦੇ ਜੁਆਈ ਨੇ ਵੀ ਸੇਵਨ ਕਰ ਲਿਆ ਜਿਸ ਤੋਂ ਉਸ ਦੀ ਸ਼ਕਤੀ ਸਾਰੀ ਜਾਂਦੀ ਰਹੀ।

ਸੰਤਾਂ ਨੇ ਅੱਗੇ ਦੱਸਿਆ ਕਿ ਜਦੋਂ ਜਮਦਗਨੀ ਰਿਸ਼ੀ ਨੇ ਆਪਣੇ ਮੰਤਰਾਂ ਦੇ ਜ਼ੋਰ ਨਾਲ ਕਾਮਧੇਨ ਗਊ ਨੂੰ ਅਕਾਸ਼ ਵਿਚ ਉਡਾਉਣਾ ਚਾਹਿਆ ਤਾਂ ਪਰਸਰਾਮ ਨੇ ਆਪਣੇ ਤੀਰ ਮਾਰੇ ਅਤੇ ਉਸ ਗਊ ਦੇ ਖ਼ੂਨ ਵਿਚੋਂ ਇਹ ਬੁਰੀ ਬੂਟੀ ਪੈਦਾ ਹੋਈ। ਇਹ ਸੁਣਦਿਆਂ ਹੀ ਲੋਕਾਂ ਨੇ ਕੰਨਾਂ ਨੂੰ ਹੱਥ ਲਾਇਆ। ਇਹ ਉਹਨਾਂ ਸੰਤਾਂ ਦੀ ਜ਼ਬਾਨ ਦੀ ਤਾਸੀਰ ਹੀ ਸੀ ਕਿ ਸੁਣਨ ਵਾਲਾ ਹਰ ਬੰਦਾ ਕੀਲਿਆ ਜਾਂਦਾ।

11 ਅਪ੍ਰੈਲ ਵਾਲੇ ਦਿਨ ਸੰਤਾਂ ਨੇ ਸਿੰਘਾਂ ਨੂੰ ਇਕੱਠਿਆਂ ਕਰਕੇ ਕਿਹਾ ਕਿ ਸਿੰਘੋ! ਸਤਿਗੁਰ ਨੇ ਆਪਣੇ 'ਤੇ ਕ੍ਰਿਪਾ ਕੀਤੀ ਹੈ ਕਿ ਸੰਤ ਗੁਰਬਚਨ ਸਿੰਘ ਜੀ ਦਸਦੇ ਸਨ ਕਿ ਜਿਸਨੇ ਸ੍ਰੀ ਹਜ਼ੂਰ ਸਾਹਿਬ ਜੀ ਦੇ ਦਰਸ਼ਨ ਨਹੀਂ ਕੀਤੇ ਜਾਂ ਨਹੀਂ ਕਰ ਸਕਦਾ ਉਹ ਸ੍ਰੀ ਖਡੂਰ ਸਾਹਿਬ ਦੇ ਦਰਸ਼ਨ ਕਰ ਲਵੇ। ਕਹਿੰਦੇ ਹਨ ਕਿ ਖਡੂਰ ਸਾਹਿਬ ਹਜ਼ੂਰ ਸਾਹਿਬ ਤੇ ਹਜ਼ੂਰ ਸਾਹਿਬ ਖਡੂਰ ਸਾਹਿਬ। ਇਥੇ ਨੌਂ ਗੁਰੂ ਸਾਹਿਬਾਨਾਂ ਨੇ ਆਪਣੇ ਪਵਿੱਤਰ ਚਰਨ ਪਾ ਕੇ ਇਸ ਜਗ੍ਹਾ ਨੂੰ ਭਾਗਾਂ ਵਾਲਾ ਬਣਾਇਆ ਹੈ। ਆਪਾਂ ਲਾਗੇ ਆਏ ਹੋਏ ਹਾਂ ਸਮਾਂ ਕਿਸੇ ਦਾ ਕਦੇ ਸਾਥ ਨਹੀਂ ਦਿੰਦਾ। **ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ॥** ਜ਼ਿੰਦਗੀ ਦਾ ਉਹ ਸਮਾਂ ਸੁਭਾਗਾ ਹੈ ਜੋ ਨੇਕ ਕਰਮ ਵਿਚ ਲਾਇਆ ਜਾਏ। ਚਲੋ ਸ੍ਰੀ ਗੋਇੰਦਵਾਲ ਸਾਹਿਬ ਜਾ ਕੇ ਸ੍ਰੀ ਜਪੁਜੀ ਸਾਹਿਬ ਦੇ ਪਾਠ ਤੇ ਦਰਸ਼ਨ ਇਸ਼ਨਾਨ ਕਰ ਆਈਏ। ਕੁਝ ਸਿੰਘਾਂ ਨੇ ਸੰਤਾਂ ਸਮੇਤ 9 ਵਜੇ ਜਪੁਜੀ ਸਾਹਿਬ ਦੇ ਪਾਠ ਤੇ ਇਸ਼ਨਾਨ ਸ਼ੁਰੂ ਕਰ ਦਿੱਤੇ ਤੇ ਕੁਝ ਨੇ 2 ਵਜੇ ਆਰੰਭ ਕੀਤੇ। ਜਦੋਂ ਇਹ ਸਾਰਾ ਕਾਰਜ ਜਥੇ ਦੇ ਸਿੰਘਾਂ ਨੇ ਮੁਕੰਮਲ ਕਰ ਲਿਆ ਤਾਂ ਸੰਤ ਜੀ ਕਹਿਣ ਲੱਗੇ ਕਿ ਗੁਰੂ ਅਮਰਦਾਸ ਜੀ ਮਹਾਰਾਜ ਜੀ ਦੀ ਵਡਿਆਈ ਕਿ ਜਪੁਜੀ ਦੇ ਇਕ ਪਾਠ ਨਾਲ ਇਕ ਲੱਖ ਜੂਨ ਤੇ ਇਕ ਲੀਕ ਫੇਰਦੇ ਹਨ, ਜਿਵੇਂ ਗ਼ਲਤ ਅੱਖਰ ਬੁਝਾਈਦਾ ਹੈ। ਗੁਰਦੇਵ ਜੀ ਨੇ ਕਿਵੇਂ ਖੁੱਲ੍ਹ-ਖੁੱਲ੍ਹ ਕੇ ਦਾਤਾਂ ਵੰਡੀਆਂ ਹਨ। ਉਪਰੰਤ ਦੇਗ ਕਰਾ ਕੇ ਸਤਿਗੁਰੂ ਜੀ ਦਾ ਸ਼ੁਕਰਾਨਾ ਕਰਕੇ ਸ੍ਰੀ ਖਡੂਰ ਸਾਹਿਬ ਆ ਗਏ।

13 ਅਪ੍ਰੈਲ ਤੋਂ 28 ਅਪ੍ਰੈਲ ਤੱਕ ਸੰਤ ਜੀ ਜਥੇ ਸਮੇਤ ਸ੍ਰੀ ਅੰਮ੍ਰਿਤਸਰ ਰਹੇ ਅਤੇ ਦੋ ਟਾਈਮ ਕਥਾ ਹੁੰਦੀ ਰਹੀ। ਇਥੇ ਭਾਈ ਅਵਤਾਰ ਸਿੰਘ ਦੇ ਘਰ ਜੋ ਅਖੰਡ ਪਾਠ ਆਰੰਭ ਸੀ, ਉਸ ਦਾ ਭੋਗ ਪਾ ਕੇ ਕਥਾ ਕੀਤੀ ਤੇ

ਲੰਗਰ ਛਕ ਕੇ ਪੱਟੀ ਨੂੰ ਚਾਲੇ ਪਾ ਦਿੱਤੇ। ਉਸ ਸਮੇਂ ਗਉੜੀ ਰਾਗ ਦੀ ਕਥਾ ਚੱਲ ਰਹੀ ਸੀ ਤੇ ਲੜੀਵਾਰ ਕਥਾ ਕੀਤੀ ਤੇ ਪਤਾ ਚੱਲਿਆ ਕਿ ਇਥੇ ਇਕ ਪਾਖੰਡੀ ਵਿਅਕਤੀ ਆਇਆ ਹੈ ਜੋ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਅਖਵਾਉਂਦਾ ਹੈ ਅਤੇ ਉਸ ਦੇ ਸਿਰ 'ਤੇ ਅੱਧਾ ਕਿਲੋ ਸੋਨੇ ਦਾ ਮੁਕਟ ਸੀ। ਸੰਤਾਂ ਨੇ ਕਿਹਾ ਕਿ ਉਸ ਦੁਸ਼ਟ ਨੂੰ ਘੇਰ ਕੇ ਲਿਆਓ। ਬੱਸ ਫੇਰ ਕੀ ਸੀ, ਉਹਨੂੰ ਫੜ ਕੇ ਸੰਤਾਂ ਨੇ ਮੁਆਫ਼ੀ ਮੰਗਵਾਈ ਅਤੇ ਉਹਨੇ ਅੱਗੇ ਤੋਂ ਅਜਿਹਾ ਕਰਨ ਤੋਂ ਕੰਨਾਂ ਨੂੰ ਹੱਥ ਲਾਏ।

ਇਥੇ ਥੋੜ੍ਹਾ ਜਿਹਾ ਜ਼ਿਕਰ ਦਾਸ ਆਪਣੇ ਵਲੋਂ ਵੀ ਕਰਨਾ ਚਾਹੁੰਦਾ ਹੈ ਕਿ ਕੁਝ ਲੋਕ ਬਿਨਾਂ ਗੁਰਮਤਿ ਦੀ ਸੋਝੀ ਤੋਂ ਕਹਿੰਦੇ ਹਨ ਕਿ ਦਸਵੇਂ ਪਾਤਸ਼ਾਹ ਨੇ ਫਲਾਣੇ ਸਾਲ ਵਿਚ ਦਰਸ਼ਨ ਦੇਣੇ ਹਨ। ਕੀ ਸਾਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਬਚਨਾਂ 'ਤੇ ਵਿਸ਼ਵਾਸ ਨਹੀਂ ਹੈ ? ਸਤਿਗੁਰੂ ਜੀ ਨੇ ਖ਼ੁਦ 1708 ਈ: ਵਿਚ ਟਿੱਕਾ ਭਾਈ ਦੂਜ ਵਾਲੇ ਦਿਨ ਭਰੇ ਦੀਵਾਨ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਆਪ ਪ੍ਰਕਰਮਾ ਕਰਕੇ ਪੰਜ ਪੈਸੇ ਨਾਰੀਅਲ ਰੱਖ ਕੇ ਮੱਥਾ ਟੇਕ ਕੇ ਫ਼ੁਰਮਾਇਆ—**ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ...।**

ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਅਸੀਂ ਕਿਸੇ ਦੇ ਦਰਸ਼ਨ ਨਹੀਂ ਕਰਨੇ। ਜੇ ਹੋਰ ਦਰਸ਼ਨ ਕਰਨੇ ਚਾਹੁੰਦੇ ਹਾਂ ਤਾਂ ਸਾਨੂੰ ਗੁਰੂ ਸਾਹਿਬ ਜੀ ਦੇ ਬਚਨਾਂ 'ਤੇ ਭਰੋਸਾ ਕਿੰਨਾ ਕੁ ਹੈ ? ਇਸ ਬਾਰੇ ਆਪਣੇ ਅੰਦਰ ਝਾਤ ਮਾਰਨੀ ਚਾਹੀਦੀ ਹੈ। ਇਹ ਅਕਸਰ ਆਮ ਅਭਿਆਸ ਕਰਨ ਵਾਲਿਆਂ ਕੋਲੋਂ (ਸਾਰਿਆਂ ਕੋਲੋਂ ਨਹੀਂ) ਕਈ ਵਾਰ ਗੱਲਬਾਤ ਕਰਦਿਆਂ ਸੁਣੀਦਾ ਹੈ ਕਿ ਭਾਈ ਸਾਹਿਬ ਤੁਹਾਨੂੰ ਦਰਸ਼ਨ ਹੋਏ ਹਨ ਕਿ ਨਹੀਂ ? ਤਾਂ ਅੱਗੋਂ ਉੱਤਰ ਮਿਲਦਾ ਹੈ ਕਿ ਸਾਡੇ ਭਾਗਾਂ ਵਿਚ ਕਿਥੋਂ ? ਕੀ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨਾਂ ਨੂੰ ਦਰਸ਼ਨ ਨਹੀਂ ਸਮਝਦੇ ? ਜੇ ਸਮਝਦੇ ਹੁੰਦੇ ਤਾਂ ਇਹ ਬਚਨ ਭੁੱਲ ਕੇ ਵੀ ਨਾ ਕਹਿੰਦੇ ਕਿ ਸਾਨੂੰ ਦਰਸ਼ਨ ਨਹੀਂ ਹੋਏ। ਜੇ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨਾਂ ਨੂੰ ਦਰਸ਼ਨ ਸਮਝਦੇ ਹਾਂ ਤਾਂ ਫਿਰ ਹੋਰ ਕਿਸਦੇ ਦਰਸ਼ਨ ਕਰਨੇ ਹਨ। ਜੇ ਕਹੀਏ ਵਾਹਿਗੁਰੂ ਜੀ ਦੇ ਦਰਸ਼ਨ ਕਰਨੇ ਹਨ ਤਾਂ ਕਲਗੀਧਰ ਸਾਹਿਬ ਜੀ ਦਾ ਉੱਤਰ ਸਪਸ਼ਟ ਹੈ:

**ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥**
**ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥**

ਦਰਸ਼ਨਾਂ ਬਾਰੇ ਗ੍ਰੰਥਾਂ ਵਿਚ ਜ਼ਿਕਰ ਹੈ:

## ਚਿਤਰ ਦਰਸ਼ਨ

ਜਿਸ ਪ੍ਰਕਾਰ ਤਸਵੀਰਾਂ ਹਨ। ਕਈ ਲੋਕ ਤਸਵੀਰਾਂ ਨੂੰ ਧੂਪ ਦਈ ਜਾਂਦੇ ਹਨ। ਇਥੋਂ ਤੱਕ ਗੱਲ ਅੱਗੇ ਚਲੀ ਗਈ ਹੈ ਕਿ ਫੋਟੋਆਂ ਨੂੰ ਕਿਸੇ ਆਲੇ ਵਿਚ ਰੱਖ ਕੇ ਕਹਿੰਦੇ ਹਨ ਕਿ ਹੁਣ ਭੋਗ ਲਾਉ ਬਾਬਾ ਜੀ। ਬਾਬਾ ਜੀ ਕੋਈ ਪੰਛੀ ਹੈ, ਜਿਸਨੂੰ ਆਲੇ ਵਿਚ ਬੰਦ ਕਰਕੇ ਚੂਰੀ ਪਾਉਣੀ ਹੈ। ਪਰ ਕਈ ਇਹ ਵੀ ਪ੍ਰਾਪੇਗੰਡਾ ਕਰਦੇ ਹਨ ਕਿ ਇਹ ਸਤਿਗੁਰੂ ਜੀ ਦੀ ਅਸਲੀ ਤਸਵੀਰ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਇਤਿਹਾਸ ਵਿਚ ਸਤਿਗੁਰੂ ਪਾਤਸ਼ਾਹ ਜੀ ਦਾ ਤਸਵੀਰ ਬਣਾਉਣ ਦਾ ਜ਼ਿਕਰ ਨਹੀਂ। ਉਸ ਸਮੇਂ ਕੈਮਰਾ ਵੀ ਹੋਂਦ ਵਿਚ ਨਹੀਂ ਸੀ। ਜੇ ਭਲਾ ਮੰਨ ਵੀ ਲਈਏ ਕਿ ਇਹ ਤਸਵੀਰ ਸਤਿਗੁਰ ਸਾਹਿਬ ਦੀ ਅਸਲੀ ਤਸਵੀਰ ਹੈ। ਮਿਸਾਲ ਦੇ ਤੌਰ 'ਤੇ ਸਾਡੇ ਪਿਤਾ ਜੀ ਦੀ ਤਸਵੀਰ ਘਰ ਵਿਚ ਰੱਖ ਕੇ ਉਸ ਤਸਵੀਰ ਨੂੰ ਕਹੀਏ ਕਿ ਪਿਤਾ ਜੀ ਰੋਟੀ ਛਕੋ। ਕੀ ਪਿਤਾ ਜੀ ਦਾ ਚਿੱਤਰ ਰੋਟੀ ਖਾਵੇਗਾ ? ਪਿਤਾ ਜੀ ਆਪ ਛਕਣਗੇ ਪਰ ਤਸਵੀਰ ਅਜਿਹਾ ਨਹੀਂ ਕਰ ਸਕਦੀ। ਤਸਵੀਰ ਨੂੰ ਧੂਪ ਦੇਣਾ, ਰੋਟੀ ਆਦਿ ਰੱਖ ਕੇ ਕਹਿਣਾ ਕਿ ਹੁਣ ਲਾਉ ਭੋਗ ਬਾਬਾ ਜੀ, ਇਹ ਬ੍ਰਾਹਮਣੀਵਾਦ ਦੀ ਆਪਣੇ ਢੰਗ ਨਾਲ ਨਕਲ ਹੈ, ਪਰ ਗੁਰਮਤਿ ਨਹੀਂ। ਕਿਉਂਕਿ ਹੁਕਮ ਹੈ 'ਪਰਚਾ ਸ਼ਬਦ ਦਾ' 'ਦੀਦਾਰ ਖ਼ਾਲਸੇ ਦਾ' 'ਰਹਿਣੀ ਨਾਨਕ ਸ਼ਾਹ ਫ਼ਕੀਰ ਦੀ'। ਕੁਝ ਕੁ ਸਮੇਂ ਤੋਂ ਸਾਡੇ ਵਿਚ ਇਕ ਨਵੀਂ ਕੁਰੀਤੀ ਸ਼ੁਰੂ ਹੋਣ ਲੱਗੀ ਹੈ। ਸਤਿਗੁਰੂ ਜੀ ਕਿਰਪਾ ਕਰਕੇ ਆਪ ਹੀ ਰੋਕ ਥਾਮ ਕਰਨ। ਕਿਸੇ ਪ੍ਰਾਣੀ ਦੇ ਚੜ੍ਹਾਈ ਕਰਨ 'ਤੇ, ਉਸ ਵਿਅਕਤੀ ਦੇ ਭੋਗ ਸਮੇਂ ਗੁਰੂ ਗ੍ਰੰਥ ਸਾਹਿਬ ਅੱਗੇ ਉਸ ਵਿਅਕਤੀ ਦੀ ਫੋਟੋ ਰੱਖੀ ਜਾਂਦੀ ਹੈ। ਅਸੀਂ ਫੋਟੋ ਨੂੰ ਮੱਥਾ ਟੇਕੀਏ ਕਿ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਨੂੰ। ਅਸੂਲਨ ਸਾਨੂੰ ਗੁਰੂ ਗ੍ਰੰਥ ਸਾਹਿਬ ਅੱਗੇ ਨਮਸਕਾਰ ਕਰਨੀ ਬਣਦੀ ਹੈ। ਕੋਈ ਵੀ ਵਿਅਕਤੀ ਕਦੇ ਵੀ ਗੁਰਦੇਵ ਨਾਲੋਂ ਮਹਾਨ ਨਹੀਂ, ਨਾ ਸੀ, ਨਾ ਹੈ ਤੇ ਨਾ ਹੀ ਹੋਵੇਗਾ। ਇਕ ਨਵਾਂ ਸ਼ੰਕਾ ਪੈਦਾ ਹੁੰਦਾ ਹੈ ਕਿ ਜੇ ਤਸਵੀਰ ਗ਼ਲਤ ਹੈ ਤਾਂ ਸਾਡੀ ਸਿੱਖ ਜਗਤ ਦੀ ਸ਼੍ਰੋਮਣੀ ਜਥੇਬੰਦੀ ਸ਼੍ਰੋਮਣੀ ਕਮੇਟੀ ਨੇ ਅਜਾਇਬ ਘਰ ਕਿਉਂ ਕਾਇਮ ਕੀਤੇ ਹਨ। ਤਾਂ ਉੱਤਰ ਸਪਸ਼ਟ ਹੈ ਕਿ ਅਜਾਇਬ ਘਰਾਂ ਵਿਚ ਆਪਣੇ ਵਡੇਰਿਆਂ ਦੀ ਯਾਦ ਨੂੰ ਦਰਸਾਇਆ ਗਿਆ ਹੈ ਅਤੇ ਕੋਈ ਵਿਅਕਤੀ ਅਜਾਇਬ ਘਰ ਵਿਚ ਤਸਵੀਰਾਂ ਨੂੰ ਮੱਥਾ ਨਹੀਂ ਟੇਕਦਾ। ਨਕਲੀ ਮੂਰਤ ਅਸਲੀ ਨਾਮ।

## ਸੁਪਨ ਦਰਸ਼ਨ

ਇਸਲਾਮ ਤੇ ਈਸਾਈਅਤ ਵਿਚ ਸੁਪਨਿਆਂ ਨੂੰ ਬਹੁਤ ਪਹਿਲ ਦਿੱਤੀ ਗਈ ਹੈ ਕਿ ਫਲਾਣੇ ਫਰਿਸ਼ਤੇ ਨੇ ਫਲਾਣੇ ਵਿਅਕਤੀ ਨੂੰ ਸੁਪਨੇ ਵਿਚ ਦਰਸ਼ਨ ਦਿੱਤੇ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਬਹੁਤ ਸੁੰਦਰ ਢੰਗ ਨਾਲ ਸੁਪਨੇ ਦਾ ਜ਼ਿਕਰ ਵੀ ਕੀਤਾ ਹੈ ਅਤੇ ਨਾਲ ਹੀ ਬਾ-ਦਲੀਲ ਖੰਡਨ ਵੀ ਕੀਤਾ ਹੈ ਕਿ ਪਰਮੇਸ਼ਰ ਜੋ ਹੈ, ਉਹ ਪਰਕਾਸ਼ ਸਰੂਪ ਹੈ। ਅਪਕੜ ਹੈ (ਪਕੜ ਤੋਂ ਰਹਿਤ)। ਭਾਈ ਸਾਹਿਬ ਜੀ ਲਿਖਦੇ ਹਨ, *"ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ, ਅਸਾਂ ਧਾ ਗਲਵਕੜੀ ਪਾਈ। ਨਿਰੇ ਨੂਰ ਤੁਸੀਂ ਹੱਥ ਨਾ ਆਏ ਸਾਡੀ ਕੰਬਦੀ ਰਹੀ ਕਲਾਈ।"* ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਫੁਨਹੇ ਮਹਲਾ ੫ ਅੰਗ ੧੩੬੨ ਉੱਤੇ ਪੰਚਮ ਪਾਤਸ਼ਾਹ ਦੇ ਪਵਿੱਤਰ ਬਚਨ ਹਨ ਕਿ ਮਧਮ ਸਖੀ ਆਪਣੀ ਅਵਸਥਾ ਉੱਤਮ ਸਖੀ ਨੂੰ ਸੁਣਾਉਂਦੀ ਹੈ।

## ਸੁਪਨੈ ਊਭੀ ਭਈ

ਹੇ ਸੰਤੋ! ਪ੍ਰਤੱਖ ਸੁਪਨੇ ਵਿਚ ਮੈਂ ਊ ਭੀ—ਦੋ ਰੂਪ ਹੋਈ। ਜਿਸ ਤਰ੍ਹਾਂ ਸੁਪਨੇ ਵਿਚ ਉਨ੍ਹਾਂ ਨੂੰ ਅਨਰੁਦ ਦੇ ਦਰਸ਼ਨ ਹੋਏ। ਉਹ ਵੀ ਦੋ ਰੂਪ ਹੋਈ ਸੀ ਅਤੇ ਉਦਾਸ ਹੋ ਕੇ ਬੈਠ ਗਈ ਸੀ। ਇਤਨੇ ਨੂੰ ਸਹੇਲੀ ਚਿਤਰ ਰੇਖਾ ਆ ਗਈ। ਉਸ ਦੇ ਪੁੱਛਣ 'ਤੇ ਉਨ੍ਹਾਂ ਨੇ ਆਪਣਾ ਸਾਰਾ ਹਾਲ ਚਿਤਰ ਰੇਖਾ ਨੂੰ ਸੁਣਾਇਆ:

**ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ॥** *(ਅੰਗ ੫੫੮)*

**ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ॥** *(ਅੰਗ ੫੫੭)*

ਇਹ ਸਾਰਾ ਪ੍ਰਸੰਗ ਬਾਣੀ ਸਟੀਕ ਦੀ ਦੂਜੀ ਐਡੀਸ਼ਨ ਦੇ ਪਹਿਲੇ ਭਾਗ 721 ਪੰਨੇ 'ਤੇ ਅੰਕਿਤ ਹੈ। ਫਿਰ ਜਿਸ ਭਾਈ ਗੁਰਦਾਸ ਜੀ ਨੂੰ ਕਾਂਸ਼ੀ ਰਹਿੰਦਿਆਂ ਹੋਇਆਂ ਸੁਪਨੇ ਵਿਚ ਛੇਵੇਂ ਪਾਤਸ਼ਾਹ ਜੀ ਦੇ ਦਰਸ਼ਨ ਹੋਏ ਸਨ ਤੇ ਸੁਪਨੇ ਵਿਚ ਹੀ ਭਾਈ ਸਾਹਿਬ ਨੇ ਬੜੀਆਂ ਮਾਫ਼ੀਆਂ ਮੰਗੀਆਂ ਸਨ। ਆਪਣੇ ਸੁਪਨੇ ਦਾ ਚਰਿੱਤਰ ਭਾਈ ਗੁਰਦਾਸ ਜੀ ਨੇ ਉੱਠ ਕੇ ਫਿਰ ਇਸ ਤਰ੍ਹਾਂ ਵਰਨਣ ਕੀਤਾ:

**ਸੁਪਨ ਚਰਿਤ੍ਰ ਚਿਤ੍ਰ ਬਾਨਕ ਬਨੇ ਬਚਿਤ੍ਰ**
**ਪਾਵਨ ਪਵਿਤ੍ਰ ਮਿਤ੍ਰ ਆਜ ਮੇਰੇ ਆਏ ਹੈ॥੨੦੫॥**

*(ਕਬਿੱਤ ਭਾਈ ਗੁਰਦਾਸ ਜੀ)*

ਆਧੁਨਿਕ ਮਨੋ-ਵਿਗਿਆਨੀਆਂ ਅਨੁਸਾਰ ਸੌਣ ਸਮੇਂ ਦੀ ਅਰਧ-ਚੇਤਨਾ ਦੇ ਅਨੁਭਵ ਨੂੰ ਸੁਪਨਾ ਕਹਿੰਦੇ ਹਨ। ਇਸ ਦੀ ਚੇਤਨਾ ਦੀ ਤੁਲਨਾ ਮ੍ਰਿਗ-ਤ੍ਰਿਸ਼ਨਾ ਦੇ ਅਨੁਭਵ ਨਾਲ ਕੀਤੀ ਗਈ ਹੈ। ਇਹ ਇਕ ਪ੍ਰਕਾਰ ਦਾ ਭਰਮ ਹੈ। ਇਸ ਵਿਚ ਚੀਜ਼ਾਂ ਦੀ ਅਣਹੋਂਦ ਦੀ ਸੂਰਤ ਵਿਚ ਕਈ ਚੀਜ਼ਾਂ ਦਿਖਾਈ ਦਿੰਦੀਆਂ ਹਨ। ਇਸਦੀ ਤੁਲਨਾ ਕਈ ਵਾਰੀ ਖ਼ਿਆਲੀ ਖਲਾਅ ਨਾਲ ਵੀ ਕੀਤੀ ਜਾਂਦੀ ਹੈ। ਪਰ ਇਸ ਵਿਚ ਅਨੁਭਵ ਕਰਤਾ ਨੂੰ ਆਪਣਾ ਸੁਪਨਾ ਲੈਣ ਬਾਰੇ ਸੋਝੀ ਹੁੰਦੀ ਹੈ। ਸੁਪਨੇ ਦੀਆਂ ਘਟਨਾਵਾਂ ਦਾ ਸਬੰਧ, ਵਰਤਮਾਨ ਕਾਲ ਨਾਲ ਹੁੰਦਾ ਹੈ। ਜਦੋਂ ਕਿ ਖ਼ਿਆਲੀ ਖਲਾਅ ਦੀਆਂ ਘਟਨਾਵਾਂ ਦਾ ਸਬੰਧ ਭੂਤ ਅਤੇ ਭਵਿੱਖ ਕਾਲ ਨਾਲ ਹੁੰਦਾ ਹੈ। ਭਾਰਤੀ ਦ੍ਰਿਸ਼ਟੀਕੋਣ ਅਨੁਸਾਰ ਸੁਪਨਾ ਚੇਤਨਾ ਦੀਆਂ ਚਾਰ ਅਵਸਥਾਵਾਂ ਵਿਚੋਂ ਇਕ ਵਿਸ਼ੇਸ਼ ਅਵਸਥਾ ਹੈ। ਬਾਕੀ ਤਿੰਨ ਅਵਸਥਾਵਾਂ ਜਾਗ੍ਰਿਤ, ਸੁਪਨ, ਸੁਖੋਪਤ ਅਤੇ ਤੁਰੀਆਂ ਹਨ। ਜਾਗ੍ਰਿਤ ਅਤੇ ਸੁਪਨ ਅਵਸਥਾ ਇਕ ਦੂਜੇ ਨਾਲ ਕਾਫ਼ੀ ਮਿਲਦੀਆਂ ਹਨ। ਇਸ ਤਰ੍ਹਾਂ ਜਾਗ੍ਰਿਤ ਅਵਸਥਾ ਦੇ ਅਧਾਰ 'ਤੇ ਸੁਪਨੇ ਦੇ ਅਨੁਭਵਾਂ ਨੂੰ ਅਤੇ ਸੁਪਨ ਅਵਸਥਾ ਦੇ ਅਧਾਰ 'ਤੇ ਜਾਗ੍ਰਿਤ ਅਵਸਥਾ ਦੇ ਅਨੁਭਵਾਂ ਨੂੰ ਸਮਝਾਇਆ ਜਾਂਦਾ ਹੈ। ਸੁਪਨਿਆਂ ਦਾ ਅਧਿਐਨ ਮਨੋਵਿਗਿਆਨਕ ਲਈ ਇਕ ਨਵਾਂ ਵਿਸ਼ਾ ਹੈ। ਪਹਿਲੇ ਸਮੇਂ ਵਿਚ ਸਧਾਰਣ ਅਨਪੜ੍ਹ ਵਿਅਕਤੀ ਸਮਝਦੇ ਸਨ ਕਿ ਉਹ ਸੁਪਨਿਆਂ ਦੁਆਰਾ ਉਹਨਾਂ ਘਟਨਾਵਾਂ ਦਾ ਅੰਦਾਜ਼ਾ ਲਾ ਸਕਦੇ ਹਨ, ਜੋ ਵਾਪਰਨ ਵਾਲੀਆਂ ਹੋਣ। ਇਹ ਵਿਸ਼ਵਾਸ ਸਧਾਰਣ ਜਨਤਾ ਵਿਚ ਅੱਜ ਵੀ ਪ੍ਰਚਲਿਤ ਹੈ। ਪਰ ਆਧੁਨਿਕ ਮਨੋਵਿਗਿਆਨੀ ਇਸ ਵਿਚਾਰਧਾਰਾ ਨੂੰ ਅੰਧ-ਵਿਸ਼ਵਾਸ ਮੰਨਦੇ ਹਨ।

ਸੁਪਨਿਆਂ ਦੇ ਅਧਿਐਨ ਰਾਹੀਂ ਇਹ ਜਾਣਨ ਦੀ ਕੋਸ਼ਿਸ਼ ਕੀਤੀ ਗਈ ਹੈ ਕਿ ਬਾਹਰੀ ਉਤੇਜਨਾ ਦੇ ਪ੍ਰਭਾਵ ਨਾਲ ਕਿਸ ਕਿਸਮ ਦੇ ਸੁਪਨੇ ਆ ਸਕਦੇ ਹਨ। ਸੁੱਤੇ ਪਏ ਕਿਸੇ ਵਿਅਕਤੀ ਦੇ ਪੈਰ 'ਤੇ ਪਾਣੀ ਪਾਉਣ ਨਾਲ ਉਸਨੂੰ ਨਦੀ ਵਿਚ ਜਾਂ ਪਾਣੀ ਵਿਚ ਚੱਲਣ ਦਾ ਸੁਪਨਾ ਆ ਸਕਦਾ ਹੈ। ਇਸ ਤਰ੍ਹਾਂ ਸੌਣ ਸਮੇਂ ਠੰਡ ਲੱਗਣ ਕਰਕੇ ਵੀ ਸੁਪਨਾ ਆ ਸਕਦਾ ਹੈ ਕਿ ਨਦੀ ਵਿਚ ਤੈਰ ਜਾਂ ਨਹਾ ਰਿਹਾ ਹੈ। ਸਰੀਰ 'ਤੇ ਹੋਣ ਵਾਲੇ ਭਿੰਨ-ਭਿੰਨ ਪ੍ਰਭਾਵ ਵੱਖ-ਵੱਖ ਕਿਸਮ ਦੇ ਸੁਪਨਿਆਂ ਨੂੰ ਜਨਮ ਦਿੰਦੇ ਹਨ। ਸੁਪਨਿਆਂ ਦਾ ਅਧਿਐਨ ਚਿਕਿਤਸਾ ਦ੍ਰਿਸ਼ਟੀ ਤੋਂ ਵੀ ਕੀਤਾ ਗਿਆ ਹੈ। ਆਮ ਤੌਰ 'ਤੇ ਬੀਮਾਰੀ ਦੀ ਹਾਲਤ ਵਿਚ ਬੜੇ ਡਰਾਉਣੇ ਸੁਪਨੇ ਆਉਂਦੇ ਹਨ। ਪਰ ਜਿਵੇਂ-ਜਿਵੇਂ ਅਰੋਗਤਾ ਆਉਂਦੀ ਹੈ, ਚੰਗੇ ਸੁਪਨੇ ਆਉਣ ਲੱਗ ਪੈਂਦੇ ਹਨ।

ਸੁਪਨਿਆਂ ਦੇ ਅਧਿਐਨ ਲਈ ਮਨੋਵਿਗਿਆਨੀ ਕਈ ਵਾਰੀ ਸੰਮੋਹਨ (Hypionism) ਦੀ ਵਰਤੋਂ ਕਰਦੇ ਹਨ। ਖ਼ਾਸ ਕਿਸਮ ਦੇ ਸੰਮੋਹਨ ਦੁਆਰਾ ਰੋਗੀ ਨੂੰ ਸੁਆਂ ਦਿੱਤਾ ਜਾਂਦਾ ਹੈ। ਫਿਰ ਉਸਨੂੰ ਸੰਮੋਹਨ ਅਨੁਸਾਰ ਹੀ ਸੁਪਨੇ ਆਉਂਦੇ ਹਨ। ਕੁਝ ਮਨੋਵਿਗਿਆਨੀ ਸੌਂਦੇ ਸਮੇਂ ਰੋਗੀ ਨੂੰ ਆਪਣੇ ਸੁਪਨੇ ਯਾਦ ਰੱਖਣ ਦਾ ਹੁਕਮ ਦਿੰਦੇ ਹਨ, ਜਿਸ ਤੋਂ ਰੋਗੀ ਆਪਣੇ ਸੁਪਨਿਆਂ ਨੂੰ ਨਹੀਂ ਭੁੱਲਦਾ। ਮਾਨਸਿਕ ਰੋਗੀ ਨੂੰ ਸ਼ੁਰੂ ਵਿਚ ਆਪਣੇ ਸੁਪਨੇ ਯਾਦ ਨਹੀਂ ਰਹਿੰਦੇ। ਅਜਿਹੇ ਰੋਗੀ ਨੂੰ ਸੰਮੋਹਨ ਨਾਲ ਆਪਣੇ ਸੁਪਨੇ ਯਾਦ ਕਰਵਾਏ ਜਾਂਦੇ ਹਨ। ਆਮ ਤੌਰ 'ਤੇ ਸੁਪਨਿਆਂ ਵਿਚ ਉਹਨਾਂ ਚੀਜ਼ਾਂ ਨੂੰ ਵੇਖਦੇ ਹਾਂ, ਜਿਨ੍ਹਾਂ ਦੇ ਸੰਸਕਾਰ ਸਾਡੇ ਦਿਮਾਗ਼ ਵਿਚ ਬਣ ਜਾਂਦੇ ਹਨ। ਆਮ ਤੌਰ 'ਤੇ ਵੇਖਿਆ ਜਾਂਦਾ ਹੈ ਕਿ ਸਾਡੇ ਸੁਪਨਿਆਂ 'ਚ ਜਾਗ੍ਰਤ ਅਵਸਥਾ ਨਾਲ ਕੋਈ ਸਬੰਧ ਨਹੀਂ ਹੁੰਦਾ। ਕਦੇ ਕਦੇ ਅਸੀਂ ਸੁਪਨੇ ਦੇ ਉਨ੍ਹਾਂ ਹਿੱਸਿਆਂ ਨੂੰ ਭੁੱਲ ਜਾਂਦੇ ਹਾਂ, ਜਿਸਦਾ ਸਾਡੇ ਜੀਵਨ ਵਿਚ ਖ਼ਾਸ ਅਰਥ ਹੁੰਦਾ ਹੈ। ਸੁਪਨੇ ਦੇ ਵਿਸ਼ੇ ਵਿਚ ਸਭ ਤੋਂ ਮਹੱਤਵਪੂਰਨ ਖੋਜਾਂ ਡਾ. ਸਿਗਮੰਡ ਫਰਾਇਡ ਨੇ ਕੀਤੀਆਂ ਹਨ। ਉਸਨੇ ਆਪਣੇ ਅਧਿਐਨ ਦੁਆਰਾ ਇਹ ਸਿੱਧ ਕੀਤਾ ਹੈ ਕਿ ਵਿਅਕਤੀ ਦੇ ਅੰਦਰਲੇ ਮਨ ਨੂੰ ਸਮਝਣ ਲਈ ਉਸਦੇ ਸੁਪਨਿਆਂ ਨੂੰ ਜਾਣਨਾ ਅਤਿਅੰਤ ਜ਼ਰੂਰੀ ਹੈ।

ਡਾ. ਫਰਾਇਡ ਨੇ ਕੁਝ ਸੁਪਨਿਆਂ ਦਾ ਨਿਰੀਖਣ ਕੀਤਾ ਜਿਨ੍ਹਾਂ ਵਿਚ ਅਭਿਲਾਸ਼ਾ ਪੂਰਤੀ ਨਹੀਂ ਹੁੰਦੀ ਸੀ। ਇਸ ਆਧਾਰ 'ਤੇ ਇਸ ਨੇ ਆਪਣੇ ਸਿਧਾਂਤ ਵਿਚ ਸੁਧਾਰਪੂਰਵਕ ਪਰਿਵਰਤਨ ਕੀਤੇ ਤੇ ਕਿਹਾ ਕਿ ਸੁਪਨੇ ਕੇਵਲ ਅਭਿਲਾਸ਼ਾ ਪੂਰਤੀ ਹੀ ਨਹੀਂ ਸਗੋਂ ਅਭਿਲਾਸ਼ਾ ਪੂਰਤੀ ਦੀ ਕੋਸ਼ਿਸ਼ ਹਨ, ਜਿਸ ਤੋਂ ਫਰਾਇਡ ਨੇ ਸੁਪਨਿਆਂ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ। 1. ਅਭਿਲਾਸ਼ਾ ਸੁਪਨੇ 2. ਚਿੰਤਾ ਸੁਪਨੇ 3. ਸਜ਼ਾ ਸੁਪਨੇ।

ਡਾ. ਫਰਾਇਡ ਅਨੁਸਾਰ ਮਨੁੱਖੀ ਮਨ ਦੇ ਤਿੰਨ ਭਾਗ ਹਨ। ਪਹਿਲੇ ਭਾਗ ਵਿਚ ਇੱਛਾਵਾਂ ਦੀ ਤ੍ਰਿਪਤੀ ਹੁੰਦੀ ਹੈ ਅਤੇ ਇਨ੍ਹਾਂ ਦੀ ਤ੍ਰਿਪਤੀ ਲਈ ਮਨੁੱਖ ਨੂੰ ਆਪਣੀ ਇੱਛਾ ਸ਼ਕਤੀ ਤੋਂ ਕੰਮ ਲੈਣਾ ਪੈਂਦਾ ਹੈ। ਇਸ ਨੂੰ ਅਸੀਂ ਸੁਚੇਤ ਮਨ ਕਹਿੰਦੇ ਹਾਂ। ਇਸ ਨਾਲ ਹੀ ਸਾਡਾ ਨਾਤਾ ਬਾਹਰੀ ਜਗਤ ਨਾਲ ਜੁੜਦਾ ਹੈ। ਦੂਸਰਾ ਭਾਗ ਅਚੇਤ ਮਨ ਹੈ ਜਿਸ ਵਿਚ ਵਿਅਕਤੀ ਦੀਆਂ ਹਰ ਪ੍ਰਕਾਰ ਦੀਆਂ ਭੋਗ ਇੱਛਾਵਾਂ ਤੇ ਦੱਬੀਆਂ ਹੋਈਆਂ ਇਛਾਵਾਂ ਟਿਕੀਆਂ ਹੋਈਆਂ ਹਨ। ਤੀਜੇ ਹਿੱਸੇ ਨੂੰ ਅਵਚੇਤਨ ਮਨ ਕਹਿੰਦੇ ਹਨ ਜਿਸ ਵਿਚ ਮਨੁੱਖ ਦਾ ਨੈਤਿਕ ਆਪਾ ਸਥਿਤ ਹੁੰਦਾ ਹੈ। ਫਰਾਇਡ ਨੇ ਇਸ ਦੀ ਤੁਲਨਾ

ਸਰਕਾਰੀ ਸੈਂਸਰ ਵਿਭਾਗ ਨਾਲ ਕੀਤੀ ਹੈ, ਜਿਸ ਦੁਆਰਾ ਕਿਸੇ ਵਾਸ਼ਨਾ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਹੀ ਉਸ ਦੀ ਕਾਂਟ-ਛਾਂਟ ਕੀਤੀ ਜਾਂਦੀ ਹੈ। ਇਹੀ ਕਾਰਨ ਹੈ ਕਿ ਮਨੁੱਖ ਨੂੰ ਭੈੜੇ ਜਾਂ ਅਨੈਵਿਕ ਸੁਪਨੇ ਦੇਖਣ ਤੋਂ ਬਾਅਦ ਗਿਲਾਨੀ ਹੁੰਦੀ ਹੈ ਜਿਸ ਤੋਂ ਮਨੁੱਖ ਨੂੰ ਬਚਾਉਣ ਲਈ ਅਵਚੇਤਨ ਮਨ ਸੁਪਨਿਆਂ ਨੂੰ ਤੋੜ ਮਰੋੜ ਕੇ ਦੱਬੀਆਂ ਇੱਛਾਵਾਂ ਨੂੰ ਰੂਪਮਾਨ ਕਰਦਾ ਹੈ। ਇਹੋ ਸੈਂਸਰ ਜਾਗਰਤ ਅਵਸਥਾ ਵਿਚ ਸੁਪਨੇ ਦੇ ਉਸ ਭਾਗ ਨੂੰ ਭੁਲਾਉਣ ਵਿਚ ਸਹਾਇਤਾ ਕਰਦਾ ਹੈ ਜਿਸ ਤੋਂ ਆਤਮਕ ਗਿਲਾਨੀ ਉਪਜਦੀ ਹੈ। ਇਹੋ ਕਾਰਨ ਹੈ ਕਿ ਅਸੀਂ ਆਪਣੇ ਸੁਪਨਿਆਂ ਨੂੰ ਵੀ ਭੁੱਲ ਜਾਂਦੇ ਹਾਂ।

ਡਾ. ਫਰਾਇਡ ਅਨੁਸਾਰ ਬਹੁਤ ਸਾਰੇ ਸੁਪਨੇ ਕਾਮ-ਵਾਸ਼ਨਾ ਨਾਲ ਸਬੰਧਤ ਹੁੰਦੇ ਹਨ ਕਿਉਂਕਿ ਇਹ ਮਨੁੱਖ ਦੀ ਪ੍ਰਧਾਨ ਵਾਸ਼ਨਾ ਹੈ। ਇਸ ਤੋਂ ਉਸਨੂੰ ਵੱਧ ਸਰੀਰਕ ਸੁੱਖ ਮਿਲਦਾ ਹੈ ਅਤੇ ਇਸੇ ਦਾ ਸਭ ਤੋਂ ਵੱਧ ਦਮਨ ਹੁੰਦਾ ਹੈ। ਸੁਪਨਿਆਂ ਵਿਚ ਸਾਡੀਆਂ ਦੱਬੀਆਂ ਹੋਈਆਂ ਇੱਛਾਵਾਂ ਹੀ ਵੱਖ-ਵੱਖ ਪ੍ਰਤੀਕਾਂ ਦੁਆਰਾ ਪ੍ਰਗਟ ਹੁੰਦੀਆਂ ਹਨ। ਮਾਨਸਿਕ ਰੋਗੀਆਂ ਵਿਚ ਵੇਖਿਆ ਗਿਆ ਹੈ ਕਿ ਉਹਨਾਂ ਦੀ ਕਾਮ-ਵਾਸ਼ਨਾ ਦੱਬੀ ਰਹਿੰਦੀ ਹੈ। ਇਸ ਦੀ ਹੋਂਦ ਨੂੰ ਮੰਨਣਾ ਉਸ ਲਈ ਕਠਨ ਹੁੰਦਾ ਹੈ। ਇਸੇ ਕਰਕੇ ਉਹਨਾਂ ਦੇ ਸੁਪਨੇ ਜਟਲ ਨਹੀਂ ਹੁੰਦੇ ਸਗੋਂ ਉਹ ਉਨ੍ਹਾਂ ਨੂੰ ਭੁੱਲ ਵੀ ਜਾਂਦੇ ਹਨ।

ਡਾ. ਫਰਾਇਡ ਨੇ ਸੁਪਨਿਆਂ ਦੀਆਂ ਪੰਜ ਸੱਤ ਕਿਸਮਾਂ ਦੱਸੀਆਂ ਹਨ ਜਿਨ੍ਹਾਂ ਵਿਚ ਸੰਖੇਪਨ, ਵਿਸਤਾਰੀਕਰਨ, ਭਾਵਾਂਤਰੀਕਰਨ ਅਤੇ ਨਾਟਕੀਕਰਨ ਮੁੱਖ ਹਨ। ਸੰਖੇਪਨ ਵਿਚ ਵੱਡਾ ਪ੍ਰਸੰਗ ਛੋਟਾ ਅਤੇ ਵਿਸਤਾਰੀ ਕਰਨ ਵਿਚ ਉਸ ਦੇ ਉਲਟ ਛੋਟਾ ਅਨੁਭਵ ਲੰਮੇ ਸੁਪਨੇ ਦੇ ਰੂਪ ਵਿਚ ਪ੍ਰਗਟ ਹੋ ਜਾਂਦਾ ਹੈ। ਭਾਵਾਂਤਰੀਕਰਨ ਦੀ ਅਵਸਥਾ ਵਿਚ ਅਸੀਂ ਆਪਣੇ ਅਨੈਤਿਕ ਭਾਵਾਂ ਨੂੰ ਕਿਸੇ ਅਜਿਹੇ ਵਿਅਕਤੀ ਨਾਲ ਨਹੀਂ ਜੁੜਨ ਦਿੰਦੇ ਜਿਸ ਕਰਕੇ ਸਾਡੇ ਵਿਚ ਆਤਮ ਗਿਲਾਨੀ ਪੈਦਾ ਹੋਣ ਦੀ ਸੰਭਾਵਨਾ ਹੋਵੇ। ਜਿਵੇਂ ਬੱਚੇ ਕਦੇ-ਕਦੇ ਭਿਆਨਕ ਸੁਪਨੇ ਵੇਖਦੇ ਹਨ ਜਿਸ ਵਿਚ ਉਨ੍ਹਾਂ ਦੀ ਲੜਾਈ ਕਿਸੇ ਰਾਖਸ਼ ਨਾਲ ਹੁੰਦੀ ਹੈ। ਨਾਟਕੀਕਰਨ ਅਵਸਥਾ ਵਿਚ ਜਦੋਂ ਕੋਈ ਵਿਚਾਰ ਸੁਪਨੇ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ ਤਾਂ ਉਹ ਵਧੇਰੇ ਕਰਕੇ ਨਾਟਕੀ ਢੰਗ ਨਾਲ ਇਸ ਦੀਆਂ ਮਿਲਦੀਆਂ ਸ਼ਕਲਾਂ ਦਾ ਸਹਾਰਾ ਲੈਂਦਾ ਹੈ। ਅਜਿਹੇ ਸੁਪਨੇ ਵਿਚ ਅਨੇਕਾਂ ਗੁੱਝੀਆਂ ਗੱਲਾਂ ਚਿਤਰਤ ਰੂਪ ਵਿਚ ਸਾਹਮਣੇ ਆਉਂਦੀਆਂ ਹਨ।

ਡਾ. ਫਰਾਇਡ ਅਨੁਸਾਰ ਸੁਪਨੇ ਦੇ ਦੋ ਰੂਪ ਹੁੰਦੇ ਹਨ: ਸਾਖਿਆਤ

(Manifest Content) ਅਤੇ ਲੁਪਤ (Latent Content)। ਜਿਹੜਾ ਸੁਪਨਾ ਸਾਨੂੰ ਯਾਦ ਰਹਿੰਦਾ ਹੈ ਉਹ ਸਾਖਿਅਤ ਰੂਪ ਹੈ। ਇਹ ਰੂਪ ਲਈ ਪ੍ਰਕਾਰ ਦੀ ਭੰਨ-ਤੋੜ ਉਪਰੰਤ ਪ੍ਰਤੀਕਾਂ ਦੇ ਰੂਪ ਵਿਚ ਸਾਡੀ ਚੇਤਨਾ ਵਿਚ ਆਉਂਦਾ ਹੈ। ਪਰ ਇਸ ਦਾ ਪੂਰਨ ਗਿਆਨ ਡੂੰਘੀ ਮਨੋਵਿਗਿਆਨਕ ਖੋਜ ਦੁਆਰਾ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਆਮ ਲੋਕ ਜੋ ਸੁਪਨੇ ਦਾ ਅਰਥ ਲੈਂਦੇ ਹਨ, ਉਹ ਹਕੀਕਤ ਨਾਲੋਂ ਕਿਤੇ ਦੂਰ ਹੁੰਦਾ ਹੈ। ਵਾਸਤਵਿਕ ਅਰਥ ਸਵਪਨ ਨਿਰਮਾਣ-ਕਲਾ ਤੇ ਗਿਆਨ ਬਿਨਾਂ ਨਹੀਂ ਸਮਝਿਆ ਜਾ ਸਕਦਾ। ਲੁਪਤ ਸੁਪਨ ਵਿਸ਼ੇ ਦੱਬੀਆਂ ਹੋਈਆਂ ਇੱਛਾਵਾਂ ਹੁੰਦੀਆਂ ਹਨ। ਸੈਂਸਰ ਕਰਕੇ ਇੱਛਾਵਾਂ ਸਿੱਧੇ ਰੂਪ ਵਿਚ ਸੁਪਨੇ ਵਿਚ ਨਹੀਂ ਆ ਸਕਦੀਆਂ, ਜਿਸ ਕਰਕੇ ਇਹ ਵਿਗੜੇ ਰੂਪ ਵਿਚ ਸੁਪਨੇ ਦੱਸਦੀਆਂ ਹਨ। ਇਸ ਲਈ ਸੁਪਨ ਕਾਰਜ (Dream Work) ਉਹ ਵਿਧੀ ਹੈ ਜਿਸ ਦੁਆਰਾ ਲੁਪਤ ਸੁਪਨ ਵਿਸ਼ੇ ਸਾਖਿਆਤ ਸੁਪਨ ਵਿਸ਼ੇ ਵਿਚ ਤਬਦੀਲ ਹੁੰਦੇ ਹਨ।

## 1. ਸੰਖੇਪਣ (Condensation) :

ਇਸ ਵਿਚ ਬਹੁਤ ਸਾਰੇ ਲੁਪਤ ਸੁਪਨ ਵਿਸ਼ੇ ਸਾਖਿਆਤ ਸੁਪਨ ਵਿਸ਼ੇ ਬਨਣ ਤੋਂ ਪਹਿਲਾਂ ਹੀ ਅਲੋਪ ਹੋ ਜਾਂਦੇ ਹਨ ਅਤੇ ਬਹੁਤ ਸਾਰੀਆਂ ਘਟਨਾਵਾਂ ਸਿਰਫ਼ ਚਿੰਨ੍ਹਾਂ ਦਾ ਰੂਪ ਧਾਰ ਲੈਂਦੀਆਂ ਹਨ। ਕਦੀ-ਕਦੀ ਸਾਰੇ ਬਿੰਬ ਮਿਲ ਕੇ ਇਕ ਬਣ ਜਾਂਦੇ ਹਨ। ਉਦਾਹਰਣ ਵਜੋਂ ਸੁਪਨੇ ਵਿਚ ਅਸੀਂ ਕੋਈ ਅਜਿਹਾ ਵਿਅਕਤੀ ਵੇਖ ਸਕਦੇ ਹਾਂ ਜਿਸਦੀ ਸ਼ਕਲ ਸਾਡੇ ਬਹੁਤ ਸਾਰੇ ਜਾਣਕਾਰਾਂ ਨਾਲ ਮਿਲਦੀ ਹੋਵੇ।

## 2. ਵਿਸਥਾਪਣ (Displacement) :

ਇਸ ਵਿਚ ਲੁਪਤ ਸੁਪਨ ਵਿਸ਼ੇ ਦੀ ਮੁੱਖ ਚੀਜ਼ ਜਾਂ ਘਟਨਾ ਸਾਖਿਆਤ ਵਿਸ਼ੇ ਵਿਚ ਗੌਣ ਬਣ ਜਾਂਦੀ ਹੈ, ਜਿਸ ਕਰਕੇ ਸੈਂਸਰ ਅਸਲੀ ਇੱਛਾ ਨੂੰ ਨਹੀਂ ਪਹਿਚਾਣ ਸਕਦਾ।

## 3. ਨਾਟਕੀਕਰਨ (Dramatisation) :

ਇਸ ਜੁਗਤ ਨਾਲ ਲੁਪਤ ਵਿਸ਼ੇ ਦੀਆਂ ਭਾਵਮਈ ਇੱਛਾਵਾਂ ਸਪਸ਼ਟ ਰੂਪ ਵਿਚ ਸੁਪਨੇ ਵਿਚ ਆਉਂਦੀਆਂ ਹਨ। ਪਰ ਨਾਟਕੀਕਰਨ ਅਸਲੀ ਰੂਪ ਵਿਚ ਨਾ ਰਹਿ ਕੇ ਬਦਲਵੇਂ ਰੂਪ ਵਿਚ ਹੁੰਦਾ ਹੈ। ਇਸ ਪ੍ਰਕਾਰ ਸੁਪਨੇ ਵਿਚ ਵਲਵਲੇ ਤੇ ਭਾਵਨਾਵਾਂ ਅਸਲੀ ਰੂਪ ਵਿਚ ਹੁੰਦੀਆਂ ਹਨ।

### 4. ਸੰਕੇਤੀਕਰਨ (Symbolisation) :

ਸੁਪਨਿਆਂ ਬਾਰੇ ਆਪਣੀ ਲਿਖੀ ਕਿਤਾਬ ਵਿਚ ਡਾ. ਫਰਾਇਡ ਨੇ ਸੁਪਨਿਆਂ ਵਿਚ ਇਸ ਦੇ ਬਹੁਤ ਸਾਰੇ ਲਿੰਗੀ ਅੰਗਾਂ ਤੇ ਕਾਮ ਪ੍ਰਵਿਰਤੀਆਂ ਦਾ ਜ਼ਿਕਰ ਕੀਤਾ ਹੈ। ਜਿਵੇਂ ਸੁਪਨਿਆਂ ਦਿਸਿਆ ਪੁਰਸ਼ ਲਿੰਗ ਦਾ ਚਿੰਨ੍ਹ ਹੋ ਸਕਦਾ ਹੈ। ਇਸ ਰੂਪ ਵਿਚ ਸੈਂਸਰ ਇਸ 'ਤੇ ਕੋਈ ਇਤਰਾਜ਼ ਨਹੀਂ ਕਰਦੀ। ਇਸੇ ਤਰ੍ਹਾਂ ਦੱਬੀਆਂ ਹੋਈਆ ਇੱਛਾਵਾਂ ਸੁਪਨਿਆਂ ਵਿਚ ਆਪਣੇ ਆਪ ਨੂੰ ਚਿੰਨ੍ਹ ਰੂਪ ਵਿਚ ਪ੍ਰਗਟ ਕਰਦੀਆਂ ਹਨ। ਇਹ ਚਿੰਨ੍ਹ ਲੋਕ ਗੀਤਾਂ, ਪੁਰਾਣੀਆਂ ਕਥਾਵਾਂ, ਸ਼ਾਸਤਰਾਂ, ਧਾਰਮਿਕ ਗ੍ਰੰਥਾਂ ਵਿਚੋਂ ਲਏ ਗਏ ਹੁੰਦੇ ਹਨ। ਯਾਤਰਾ ਮੌਤ ਦਾ ਚਿੰਨ੍ਹ, ਪਾਣੀ ਜਨਮ ਦਾ ਚਿੰਨ੍ਹ, ਰਾਜਾ ਪਿਤਾ ਦਾ ਚਿੰਨ੍ਹ, ਰਾਣੀ ਮਾਂ ਦਾ ਚਿੰਨ੍ਹ ਤੇ ਕਪੜਾ ਨੰਗੇਜ਼ ਦਾ ਚਿੰਨ੍ਹ ਹੋ ਸਕਦੇ ਹਨ। ਭਾਵੇਂ ਇਹ ਚਿੰਨ੍ਹ ਵੇਖਣ ਨੂੰ ਅਜੀਬ ਲੱਗਦੇ ਹਨ ਪਰ ਡਾ. ਫਰਾਇਡ ਨੇ ਇਨ੍ਹਾਂ ਦੇ ਆਧਾਰ 'ਤੇ ਹੀ ਬਹੁਤ ਸਾਰੇ ਸੁਪਨਿਆਂ ਦੀ ਸਫਲਤਾ ਪੂਰਵਕ ਵਿਆਖਿਆ ਕੀਤੀ ਹੈ।

### 5. ਵਿਸਥਾਰੀਕਰਨ (Secondary Cloboration) :

ਮਨੁੱਖ ਹਰ ਇਕ ਚੀਜ਼ ਨੂੰ ਲਗਾਤਾਰ ਤੇ ਅਰਥ ਭਰਪੂਰ ਵੇਖਣਾ ਚਾਹੁੰਦਾ ਹੈ। ਇਸੇ ਲਈ ਸੁਪਨਾ ਆਉਣ ਤੋਂ ਬਾਅਦ ਜਾਗਣ ਉਪਰੰਤ ਸੁਪਨੇ ਨੂੰ ਜ਼ਿਆਦਾ ਅਰਥ ਭਰਪੂਰ ਅਤੇ ਤਰਕਾਤਮਕ ਬਣਾਉਣ ਲਈ ਉਸਨੂੰ ਇਧਰੋਂ ਉਧਰੋਂ ਵਧਾ ਕੇ ਦੱਸਦਾ ਹੈ। ਇਸ ਜੁਗਤ ਨੂੰ ਵਿਸਥਾਰੀਕਰਨ ਕਹਿੰਦੇ ਹਨ। ਇਸ ਨਾਲ ਸੁਪਨੇ ਦਾ ਅਸਲੀ ਰੂਪ ਲੁਪਤ ਰਹਿੰਦਾ ਹੈ।

ਡਾ. ਫਰਾਇਡ ਨੇ ਸੁਪਨੇ ਬਾਰੇ ਮਹੱਤਵਪੂਰਨ ਗੱਲ ਇਹੀ ਦੱਸੀ ਹੈ ਕਿ ਸੁਪਨਾ ਮਾਨਸਿਕ ਪ੍ਰਤੀਗਮਨ ਦਾ ਸਿੱਟਾ ਹੈ। ਇਹ ਮਾਨਸਿਕ ਪ੍ਰਤਿਗਮਨ ਬਹੁਤ ਘੱਟ ਸਮੇਂ ਲਈ ਹੁੰਦਾ ਹੈ। ਇਸ ਸਦਕਾ ਮਨੁੱਖ ਦੇ ਮਾਨਸਿਕ ਵਿਕਾਸ ਵਿਚ ਵਿਘਨ ਨਹੀਂ ਪੈਂਦਾ। ਇਹ ਪ੍ਰਤਿਗਮਨ ਨਾਟਕੀ ਰੂਪ ਵਿਚ ਵਾਪਰਦਾ ਹੈ ਜਿਸ ਕਰਕੇ ਵਿਅਕਤੀ ਦੀਆਂ ਬਚਪਨ ਦੀਆਂ ਇੱਛਾਵਾਂ ਦੀ ਪੂਰਤੀ ਹੋ ਜਾਂਦੀ ਹੈ। ਜੇਕਰ ਅਜਿਹੇ ਸੁਪਨੇ ਨਾ ਆਉਣ ਤਾਂ ਮਨੁੱਖ ਦਾ ਮਾਨਸਿਕ ਵਿਕਾਸ ਰੁੱਕ ਜਾਂਦਾ ਹੈ, ਉਸ ਨੂੰ ਕਿਸੇ ਕਿਸਮ ਦਾ ਮਾਨਸਿਕ ਰੋਗ ਲੱਗ ਜਾਂਦਾ ਹੈ। ਦੂਜੀ ਵੱਡੀ ਗੱਲ ਇਹ ਦੱਸੀ ਕਿ ਸੁਪਨਾ ਨੀਂਦ ਨਾਸ਼ਕ ਨਹੀਂ, ਨੀਂਦ ਰੱਖਿਅਕ ਹੁੰਦਾ ਹੈ। ਭਿਆਨਕ ਜਾਂ ਉਤੇਜਕ ਸੁਪਨਿਆਂ ਵਿਚ ਦੱਬੀ ਹੋਈ ਇੱਛਾ ਪੂਰੀ ਹੋ ਜਾਂਦੀ ਹੈ ਤੇ ਮਨ

ਸ਼ਾਂਤ ਹੋ ਜਾਂਦਾ ਹੈ। ਇਸ ਲਈ ਸੁਪਨਾ ਵਿਅਕਤੀ ਦੀਆਂ ਜਟਿਲ ਸਮੱਸਿਆਵਾਂ ਨੂੰ ਹੱਲ ਕਰਨ ਦਾ ਇਕ ਢੰਗ ਹੈ। ਉਹ ਲਿਖਦਾ ਹੈ ਕਿ ਸੁਪਨਾ ਨਾ ਤਾਂ ਵਿਅਰਥ ਮਾਨਸਿਕ ਅਨੁਭਵ ਹੈ ਤੇ ਨਾ ਹੀ ਉਸ ਵਿਚ ਵੇਖੇ ਗਏ ਦ੍ਰਿਸ਼ ਅਰਥਹੀਨ ਹੁੰਦੇ ਹਨ। ਭੈੜੇ ਸੁਪਨਿਆਂ ਦੁਆਰਾ ਵਿਅਕਤੀ ਦੀ ਸਿਹਤ ਬਣੀ ਰਹਿੰਦੀ ਹੈ। ਮਨ ਦੇ ਅੰਦਰਲੇ ਰੂਪ ਨੂੰ ਸਮਝਣ ਲਈ ਸੁਪਨਿਆਂ ਦਾ ਅਧਿਐਨ ਜ਼ਰੂਰੀ ਹੈ। ਇਸੇ ਲਈ ਡਾ. ਫਰਾਇਡ ਨੇ ਸੁਪਨਿਆਂ ਨੂੰ ਅੰਦਰ ਦੀ ਕੁੰਜੀ ਕਿਹਾ ਹੈ।

ਸੁਪਨਿਆਂ ਬਾਰੇ ਗੱਲ-ਬਾਤ ਕਰਨ ਨਾਲ ਰੋਗੀ ਦੇ ਬਹੁਤ ਸਾਰੇ ਦੱਬੇ ਹੋਏ ਭਾਗ ਚੇਤਨਾ ਦੀ ਸਤਰ 'ਤੇ ਆ ਜਾਂਦੇ ਹਨ। ਇਸ ਤਰ੍ਹਾਂ ਉਹਨਾਂ ਦੇ ਭਾਵਾਂ ਦਾ ਨਿਕਾਸ ਹੋ ਜਾਂਦਾ ਹੈ। ਕਿਸੇ ਰੋਗੀ ਦੀ ਸੁਪਨੇ ਲਗਾਤਾਰ ਸੁਣਨ ਨਾਲ ਅਤੇ ਉਹਨਾਂ ਦੇ ਅਰਥ ਲਾਉਂਦਿਆਂ ਰੋਗੀ ਦਾ ਰੋਗ ਨਸ਼ਟ ਹੋ ਜਾਂਦਾ ਹੈ। ਇਹ ਵਿਧੀ ਰੋਗੀ ਦਾ ਰੋਗ ਲੱਭਣ ਤੇ ਇਲਾਜ ਕਰਨ ਵਿਚ ਡਾਕਟਰਾਂ ਦੀ ਸਹਾਇਤਾ ਕਰਦੀ ਹੈ। ਸੁਪਨਿਆਂ ਦੀ ਵਿਆਖਿਆ ਕਰਨ ਲਈ ਡਾ. ਫਰਾਇਡ ਨੇ ਚਿੰਨ੍ਹਾਂ ਦੇ ਨਾਲ ਸੁਤੰਤਰ ਸਹਿਚਾਰਤਾ (Free-Association) ਦੀ ਵਰਤੋਂ ਵੀ ਕੀਤੀ ਹੈ।

ਮੇਰਾ ਇੰਨਾ ਵਿਸਥਾਰ ਸਹਿਤ ਲਿਖਣ ਤੋਂ ਭਾਵ ਹੈ ਕਿ ਅਧਿਆਤਮਕ ਜੀਵਨ ਪ੍ਰਭੂ ਦੀ ਪ੍ਰਾਪਤੀ, ਅਧਿਆਤਮਕ, ਉੱਚਤਾ ਦਾ ਇਸ ਨਾਲ ਕੋਈ ਵੀ ਸਬੰਧ ਨਹੀਂ।

## ਪਰਤੱਖ ਦਰਸ਼ਨ :

ਆਹਮੋ ਸਾਹਮਣੇ ਦਰਸ਼ਨ ਦੀਦਾਰੇ ਵਿਚਾਰਾਂ ਦੀ ਸਾਂਝ ਆਪਣੇ ਅੰਤਰੀਵ ਸ਼ੰਕਿਆਂ ਨੂੰ ਬਿਆਨ ਕਰਨਾ ਅਤੇ ਉਹਨਾਂ ਦਾ ਸਮਾਧਾਨ ਕਰਨਾ, ਇਹ ਦਰਸ਼ਨ ਮਹਾਨ ਹਨ। ਪਰ ਕੋਈ ਵੀ ਹਸਤੀ ਅੱਠੇ ਪਹਿਰ ਸਾਡੇ ਨਾਲ ਨਹੀਂ ਰਹਿ ਸਕਦੀ। ਹਾਂ, ਅਸੀਂ ਉਸਨੂੰ ਕੁਦਰਤ ਦੁਆਰਾ ਅਨੁਭਵ ਕਰਨਾ ਹੈ:

**ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ ॥**
**ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ ॥**

*(ਧਨਾਸਰੀ ਮ: ੫, ਅੰਗ ੬੭੭)*

**ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥**

*(ਮਹਲਾ ੨, ਅੰਗ ੪੬੩)*

*..., ਅੰਗ ੬੨੨)*

**ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥**
**ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥**

*(ਆਸਾ ਬਾਣੀ ਸ੍ਰੀ ਨਾਮਦੇਉ ਜੀ ਕੀ, ਅੰਗ ੪੮੫)*

**ਜੋ ਦੀਸੈ ਸੋ ਸਗਲ ਤੂੰਹੈ ਪਸਰਿਆ ਪਾਸਾਰੁ ॥**
**ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ ॥**

*(ਸ੍ਰੀਰਾਗੁ ਮਹਲਾ ੫, ਅੰਗ ੫੧)*

**ਜਿਮੀ ਜਮਾਨ ਕੇ ਬਿਖੈ ਸਮੱਸਤ ਏਕ ਜੋਤ ਹੈ ॥**
**ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ ॥** *(ਦਸਮ, ਅੰਗ ੨੬)*

**ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥**
**ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥**

*(ਥਿਤੀ ਗਉੜੀ ਮਹਲਾ ੫, ਅੰਗ ੨੯੬)*

**ਸਰਬੀ ਰੰਗੀ ਰੂਪੀ ਤੂੰ ਹੈ ਤਿਸੁ ਬਖਸੇ ਜਿਸੁ ਨਦਰਿ ਕਰੇ ॥**

*(ਆਸਾ ਮਹਲਾ ੧, ਅੰਗ ੩੫੫)*

**ਜੋ ਦੀਸੈ ਸੋ ਤੇਰਾ ਰੂਪੁ ॥ ਗੁਣ ਨਿਧਾਨ ਗੋਵਿੰਦ ਅਨੂਪ ॥**

*(ਤਿਲੰਗ ਮਹਲਾ ੫, ਅੰਗ ੭੨੪)*

**ਜੇਤਾ ਰੂਪੁ ਕਾਇਆ ਤੇਰੀ ॥** *(ਆਸਾ ਮਹਲਾ ੧, ਅੰਗ ੩੫੦)*

**ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥**
**ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥**

*(ਬਿਲਾਵਲੁ ਮਹਲਾ ੫, ਅੰਗ ੮੪੬)*

ਐਸਾ ਜੋ ਸਰਬ-ਵਿਆਪੀ ਰਮਿਆ ਹੋਇਆ ਰਾਮ ਹੈ, ਉਸ ਨੂੰ ਕਿਵੇਂ ਸਮਝਿਆ ਜਾਵੇ।

ਸ਼ਬਦ ਪ੍ਰਮਾਣ :

**ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥**

*(ਸਲੋਕ ਮਹਲਾ ੯, ਸਲੋਕ ੨੩, ਅੰਗ ੧੪੨੭)*

ਧੰਨ ਸ੍ਰੀ ਗੁਰੂ ਤੇਗ਼ ਬਹਾਦਰ ਜੀ ਜਗ ਨੂੰ ਸੁਪਨਾ ਮੰਨਦੇ ਹਨ। ਜਿਵੇਂ ਦੇਹ ਬਿਨਸਨਹਾਰ ਹੈ, ਚਿੱਤਰ ਬਿਨਸਨਹਾਰ ਹੈ।

ਯਥਾ :

**ਰੇ ਨਰ ਇਹ ਸਾਚੀ ਜੀਅ ਧਾਰਿ॥**
**ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ॥**

*(ਸੋਰਠਿ ਮਹਲਾ ੯, ਅੰਗ ੬੩੩)*

ਯਥਾ :

**ਜਿਉ ਸੁਪਨੈ ਹੋਇ ਬੈਸਤ ਰਾਜਾ॥ ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ॥**

*(ਗਉੜੀ ਗੁਆਰੇਰੀ ਮਹਲਾ ੫, ਅੰਗ ੧੭੯)*

ਯਥਾ :

**ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ॥**
**ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ॥**

*(ਬਿਲਾਵਲੁ ਮਹਲਾ ੫, ਅੰਗ ੮੦੮)*

ਆਖ਼ਰਕਾਰ ਸਦੀਵੀ ਕੀ ਹੈ, ਉਹ ਹੈ ਸ਼ਬਦ ਦਰਸ਼ਨ।

## 4. ਸ਼ਬਦ ਦਰਸ਼ਨ :

ਆਖ਼ਰਕਾਰ ਸਾਰੇ ਧਰਮਾਂ ਨੇ ਹੀ ਸ਼ਬਦ ਨੂੰ ਸਰਬ-ਉੱਚਤਮ ਮੰਨਿਆ ਹੈ। ਇਸਲਾਮ ਧਰਮ ਦਾ ਵਿਸ਼ਵਾਸ ਹੈ ਕਿ ਕੁਨ ਸ਼ਬਦ ਨਾਲ ਸੰਸਾਰ ਦੀ ਉਤਪਤੀ ਹੋਈ ਹੈ। ਹਿੰਦੂ ਮਤ ਦਾ ਵਿਸ਼ਵਾਸ ਹੈ ਕਿ ਓਮ ਸ਼ਬਦ ਨਾਲ ਹੀ ਸੰਸਾਰ ਦਾ ਸਾਰਾ ਤਾਣਾ ਬਾਣਾ ਬਣਿਆ। ਗੁਰੂ ਗ੍ਰੰਥ ਸਾਹਿਬ ਜੀ ਦਾ ਪਵਿੱਤਰ ਫ਼ੁਰਮਾਨ ਹੈ: ***ਓਅੰਕਾਰ ਬ੍ਰਹਮਾ ਉਤਪਤਿ... ਓਅੰਕਾਰ ਸੈਲ ਜੁਗ ਭਏ॥*** ਦਸਮ ਪਾਤਸ਼ਾਹ ਜੀ ਦੇ ਪਵਿੱਤਰ ਬਚਨ ਹਨ:

**ਪ੍ਰਣਵੋ ਆਦਿ ਏਕੰਕਾਰਾ॥ ਜਲ ਥਲ ਮਹੀਅਲ ਕੀਆ ਪਾਸਾਰਾ॥**
**ਆਦਿ ਪੁਰਖੁ ਅਬਿਗਤ ਅਬਿਨਾਸੀ॥ ਲੋਕ ਚਤ੍ਰ ਦਸ ਜੋਤਿ ਪ੍ਰਕਾਸੀ॥**

*(ਅਕਾਲ ਉਸਤਤਿ)*

**ਓਅੰਕਾਰੁ ਆਕਾਰੁ ਕਰਿ ਏਕ ਕਵਾਉ ਪਸਾਉ ਪਸਾਰਾ॥**
**ਪੰਜ ਤਤ ਪਰਵਾਣੁ ਕਰਿ ਘਟਿ ਘਟਿ ਅੰਦਰਿ ਤ੍ਰਿਭਵਣੁ ਸਾਰਾ॥**
**ਕਾਦਰੁ ਕਿਨੇ ਨ ਲਖਿਆ ਕੁਦਰਤਿ ਸਾਜਿ ਕੀਆ ਅਵਤਾਰਾ॥**
**ਇਕਦੂ ਕੁਦਰਤਿ ਲਖ ਕਰਿ ਲਖ ਬਿਅੰਤ ਅਸੰਖ ਅਪਾਰਾ॥**

*(ਭਾਈ ਗੁਰਦਾਸ ਜੀ, ਵਾਰ ੧, ਪਉੜੀ ੪)*

ਆਪਾਂ ਇਥੇ ਸ਼ਬਦ ਦਰਸ਼ਨ ਦੀ ਮਹਾਨਤਾ ਦੀ ਗੱਲ ਕਰਨੀ ਹੈ। ਜਿਵੇਂ

ਕਿਸੇ ਮਨੁੱਖ ਦੇ ਪਿਤਾ ਜੀ ਚੜ੍ਹਾਈ ਕਰਨ ਤੋਂ ਪਹਿਲਾਂ ਵਸੀਅਤ ਕਰ ਜਾਂਦੇ ਹਨ। ਭਾਵੇਂ ਸੈਂਕੜੇ ਗਵਾਹੀਆਂ ਵੀ ਹੋਣ ਪਰ ਉਸ ਵਸੀਅਤ ਨੂੰ ਠੀਕ ਮੰਨਿਆ ਜਾਵੇਗਾ। ਗਵਾਹ ਵੀ ਸਮੇਂ ਨਾਲ ਚਲੇ ਜਾਣਗੇ। ਪਰ ਉਹ ਸ਼ਬਦ ਪੁਰਾਣਾ ਨਹੀਂ ਹੋਵੇਗਾ, ਸਦੀਵੀ ਰਹੇਗਾ। ਜਿਵੇਂ ਕਈ ਮਨੁੱਖਾਂ ਦੇ ਪੁਜਾਰੀ ਕਹਿ ਦੇਂਦੇ ਹਨ ਕਿ ਦੇਹਧਾਰੀ ਮਨੁੱਖ ਬਿਨਾਂ ਬੇੜਾ ਬੰਨੇ ਲਗਣਾ ਔਖਾ ਹੈ। ਪਰ ਦੇਹਧਾਰੀ ਕਿਸੇ ਨੂੰ ਕਾਰ ਜਾਂ ਜਹਾਜ਼ 'ਤੇ ਬਿਠਾ ਕੇ ਬੰਨੇ ਨਹੀਂ ਲਾਵੇਗਾ। ਉਹ ਵੀ ਅਕਸਰ ਕੋਈ ਸ਼ਬਦ ਦੁਆਰਾ ਉਪਦੇਸ਼ ਦੇਂਦਾ ਹੈ ਤੇ ਸ਼ਬਦ ਨਾਲ ਜੁੜਨ ਦੀ ਪ੍ਰੇਰਣਾ ਦਿੰਦਾ ਹੈ ਜਾਂ ਕਰੇਗਾ। ਨਾ ਪਰਤੱਖ ਦੇਹ ਸਦੀਵੀ ਹੈ, ਨਾ ਸੁਪਨਾ ਸਦੀਵੀ ਹੈ, ਨਾ ਚਿੱਤਰ ਸਦੀਵੀ ਹੈ। ਇਕ ਸ਼ਬਦ ਹੀ ਹੈ, ਜੋ ਸਦੀਵੀ ਹੈ।

9 ਮਈ ਨੂੰ ਪਟਿਆਲੇ ਗੁਰਦੁਆਰਾ ਸਿੰਘ ਸਭਾ ਵਿਚ ਸੰਤਾਂ ਨੇ ਗੁਰਮਤਿ ਵਿਚਾਰਾਂ ਕੀਤੀਆਂ ਅਤੇ ਬਚਨ ਕੀਤੇ ਕਿ ਕੋਈ ਵੀ ਵਿਅਕਤੀ ਸੰਗਤ ਨਾਲੋਂ ਵੱਡਾ ਨਹੀਂ ਹੈ। ਜੇ ਕਿਸੇ ਦੀ ਵਡਿਆਈ ਹੈ ਤਾਂ ਉਹ ਗੁਰੂ ਦੀ ਸੰਗਤ ਕਰਕੇ ਹੀ ਹੈ। ਜੋ ਸੰਗਤ ਤੋਂ ਬਿਨਾਂ ਆਪਣੇ ਆਪ ਨੂੰ ਵੱਡਾ ਅਖਵਾਉਂਦਾ ਹੈ ਤਾਂ ਬਹੁਤ ਵੱਡੇ ਭੁਲੇਖੇ ਵਿਚ ਹੈ। ਸੰਤਾਂ ਨੇ ਦ੍ਰਿਸ਼ਟਾਂਤ ਦਿੱਤਾ ਕਿ ਜਿਵੇਂ ਪਾਣੀ ਨਦੀ ਵਿਚ ਪੈਣ ਤੋਂ ਪਹਿਲਾਂ ਕਈ ਤਰ੍ਹਾਂ ਦੇ ਨਾਲੇ ਵਗਦੇ ਹਨ ਉਹਨਾਂ ਵਿਚੋਂ ਬਦਬੂ ਆਉਂਦੀ ਹੈ, ਕਿਰਮ ਪੈ ਜਾਂਦੇ ਹਨ, ਜਾਲਾ ਪੈ ਜਾਂਦਾ ਹੈ, ਖੜ੍ਹੇ ਪਾਣੀ ਵਿਚ। ਕਈ ਵਾਰ ਨਦੀ ਤੱਕ ਪੁੱਜਦਾ-ਪੁੱਜਦਾ ਨਾਲਾ ਰਸਤੇ ਵਿਚ ਹੀ ਸੁੱਕ ਜਾਂਦਾ ਹੈ। ਗੁਰੂ ਕੀ ਸੰਗਤ ਇਕ ਨਦੀ ਦਾ ਪ੍ਰਵਾਹ ਹੈ। ਮਨੁੱਖ ਇਕ ਨਾਲੇ ਦੀ ਤਰ੍ਹਾਂ ਹੈ, ਜਿਸ ਵਿਚ ਹੰਗਤਾ ਦੀ ਬਦਬੂ ਹੈ, ਤ੍ਰਿਸ਼ਨਾ ਦਾ ਜਾਲਾ ਪੈਂਦਾ ਹੋ ਜਾਂਦਾ ਹੈ ਤੇ ਕਈ ਪਰਮੇਸ਼ਰ ਦੇ ਰਸਤੇ 'ਤੇ ਚੱਲਦੇ-ਚੱਲਦੇ ਰਸਤੇ ਵਿਚ ਹੀ ਖ਼ਤਮ ਹੋ ਜਾਂਦੇ ਹਨ। ਸੰਤਾਂ ਨੇ ਤਿੱਬਤ ਦੇ ਗ੍ਰੰਥਾਂ ਵਿਚੋਂ ਇਕ ਦ੍ਰਿਸ਼ਟਾਂਤ ਸੁਣਾਇਆ ਕਿ ਜਿਵੇਂ ਸਾਡੇ ਬੱਚੇ ਸਕੂਲਾਂ ਵਿਚ ਪੜ੍ਹਦੇ ਹਨ ਪਰ ਸਾਰੇ ਐੱਮ.ਏ. ਪਾਸ ਨਹੀਂ ਕਰ ਲੈਂਦੇ। ਕੋਈ ਦਸਵੀਂ, ਕੋਈ ਬੀ.ਏ. ਤੇ ਕਈ ਪ੍ਰਾਇਮਰੀ ਵੀ ਨਹੀਂ ਲੰਘਦੇ। ਦੱਸਿਆ ਕਿ ਇਕ ਆਸ਼ਰਮ ਵਿਚ ਜਗਿਆਸਾ ਰੱਖਣ ਵਾਲਿਆਂ ਨੂੰ ਪ੍ਰਭੂ ਪ੍ਰਾਪਤੀ ਦਾ ਮਾਰਗ ਸਮਝਾਇਆ ਜਾਂਦਾ ਹੈ। ਇਕ ਵੇਰ ਉਸ ਆਸ਼ਰਮ ਦੇ ਮੁਖੀ ਨੂੰ ਇਕ ਯੋਗ ਵਿਅਕਤੀ ਦੀ ਮੰਗ ਆਈ। ਉਸ ਆਸ਼ਰਮ ਦੇ ਮੁਖੀ ਨੇ ਦਸ ਵਿਦਿਆਰਥੀ ਭੇਜ ਦਿੱਤੇ। ਬਾਕੀ ਵਿਦਿਆਰਥੀ ਬੜੇ ਹੈਰਾਨ ਸਨ ਕਿ ਮੰਗ ਇਕ ਦੀ ਆਈ ਹੈ, ਭੇਜ ਦਸ ਦਿੱਤੇ ਹਨ। ਵਿਦਿਆਰਥੀਆਂ ਆਪਸ ਵਿਚ ਤਾਂ ਇਸ ਗੱਲ ਦੀ ਚਰਚਾ

ਕੀਤੀ ਪਰ ਉਸਤਾਦ ਪਾਸੋਂ ਪੁੱਛਣ ਦਾ ਹੌਸਲਾ ਨਾ ਪਿਆ।

ਦੂਜੇ ਪਾਸੇ ਜਦੋਂ ਉਹ ਦਸ ਵਿਦਿਆਰਥੀ ਆਪਣੀ ਮੰਜ਼ਲ ਵਲ ਜਾ ਰਹੇ ਸਨ ਤਾਂ ਰਸਤੇ ਵਿਚ ਪੜਾਅ ਵੀ ਕਰਨੇ ਸਨ। ਸੋ ਪਹਿਲੀ ਜਗ੍ਹਾ ਪੜਾਅ ਕੀਤਾ। ਜਦੋਂ ਸਵੇਰੇ ਤੁਰਨ ਲੱਗੇ ਤਾਂ ਨਗਰ ਦੇ ਲੋਕਾਂ ਨੇ ਕਿਹਾ ਕਿ ਤੁਸੀਂ ਸਾਨੂੰ ਯੋਗ ਵਿਅਕਤੀ ਲਗਦੇ ਹੋ, ਸਾਡੇ ਨਗਰ ਦਾ ਪ੍ਰੋਹਤ ਮਰ ਗਿਆ ਹੈ, ਜੇ ਕ੍ਰਿਪਾ ਕਰਕੇ ਇਹ ਜ਼ਿੰਮੇਵਾਰੀ ਸੰਭਾਲੋ ਤਾਂ ਬਹੁਤ ਚੰਗਾ ਹੋਵੇਗਾ। ਸੋ ਇਕ ਰਹਿਣ ਵਾਸਤੇ ਤਿਆਰ ਹੋ ਗਿਆ।

ਸੋ 9 ਅੱਗੇ ਚੱਲ ਪਏ। ਅੱਗੇ ਜਾ ਕੇ ਹੋਰ ਨਗਰ ਵਿਚ ਪੜਾਅ ਕੀਤਾ, ਤਾਂ ਨਗਰ ਦੇ ਮੁਖੀ ਨੇ ਬੜੀ ਸੇਵਾ ਕੀਤੀ ਤੇ ਸਵੇਰੇ ਬੇਨਤੀ ਕਰ ਦਿੱਤੀ ਕਿ ਤੁਸੀਂ ਸਾਰੇ ਨੌਜਵਾਨ ਤਾਂ ਪੜ੍ਹੇ ਲਿਖੇ ਯੋਗ ਵਿਅਕਤੀ ਹੋ, ਤੁਹਾਡੇ ਵਿਚੋਂ ਕੋਈ ਜਣਾ ਮੇਰਾ ਜੁਆਈ ਬਣ ਜਾਵੇ ਤਾਂ ਬਹੁਤ ਚੰਗਾ ਹੋਵੇਗਾ। ਮੇਰੀ ਇਕਲੌਤੀ ਬੇਟੀ ਹੈ ਤੇ ਮੈਂ ਸਾਰੀ ਸੰਪਤੀ ਵੀ ਆਪਣੇ ਜਵਾਈ ਨੂੰ ਦੇ ਦੇਣੀ ਹੈ। ਇਕ ਨੇ ਸੋਚਿਆ ਕਿ ਇਹ ਸੌਦਾ ਬਹੁਤ ਵਧੀਆ ਰਹੇਗਾ, ਸੋ ਉਹ ਮੰਨ ਗਿਆ ਤੇ ਬਾਕੀ ਅੱਠ ਸਾਥੀਆਂ ਨੂੰ ਕਹਿਣ ਲੱਗਾ ਕਿ ਮੈਨੂੰ ਇਹ ਸੌਦਾ ਚੰਗਾ ਲੱਗਾ ਹੈ ਸੋ ਮੈਂ ਤਾਂ ਇਥੇ ਰਹਿੰਦਾ ਹਾਂ, ਤੁਸੀਂ ਅੱਗੇ ਚਲੇ ਜਾਉ, ਭੁੱਲ ਚੁੱਕ ਦੀ ਮੁਆਫ਼ੀ ਦੇ ਦੇਣੀ।

ਮੁੱਕਦੀ ਗੱਲ ਕਿ ਇਸ ਤਰ੍ਹਾਂ ਘਟਦੇ-ਘਟਦੇ ਰਸਤੇ ਵਿਚ 9 ਵਿਅਕਤੀ ਰਹਿ ਗਏ ਤੇ ਇਕ ਆਪਣੀ ਮੰਜ਼ਲ 'ਤੇ ਪੁੱਜਾ। ਉਹਨਾਂ ਆਸ਼ਰਮ ਦੇ ਮੁਖੀ ਨੂੰ ਧੰਨਵਾਦ ਦੀ ਚਿੱਠੀ ਭੇਜੀ ਕਿ ਤੁਹਾਡਾ ਭੇਜਿਆ ਹੋਇਆ ਵਿਦਿਆਰਥੀ ਪਹੁੰਚ ਗਿਆ ਹੈ। ਉਥੇ ਚਿੱਠੀ ਵਿਦਿਆਰਥੀਆਂ ਨੇ ਵੀ ਪੜ੍ਹੀ ਤੇ ਮੁਖੀ ਨੂੰ ਬੇਨਤੀ ਕੀਤੀ ਕਿ ਉਹਨਾਂ ਨੇ ਇਕ ਦੀ ਮੰਗ ਕੀਤੀ ਸੀ, ਤੁਸਾਂ ਦਸ ਭੇਜੇ ਤੇ ਪਹੁੰਚਿਆ ਵੀ ਇਕ। ਕੀ ਤੁਹਾਨੂੰ ਅੰਤਰਜਾਮਤਾ ਹੈ ਸੀ ? ਆਸ਼ਰਮ ਦੇ ਮੁਖੀ ਕਹਿਣ ਲੱਗੇ ਕਿ ਪੁੱਤਰ ਚਲਦੇ ਬੜੇ ਹਨ ਪਰ ਪਹੁੰਚਦਾ ਕੋਈ-ਕੋਈ ਹੈ। ਅਖ਼ੀਰ ਸੰਤਾਂ ਨੇ ਕਿਹਾ ਕਿ ਸਿੰਘੋ ! ਸੰਗਤ ਦੀ ਨਦੀ ਵਿਚ ਜੁੜੇ ਰਹੋਗੇ ਤਾਂ ਤ੍ਰਿਸ਼ਨਾ ਦੇ ਜਾਲੇ ਤੋਂ ਬਚੇ ਰਹੋਗੇ।

2 ਜੁਲਾਈ ਨੂੰ ਪਿੰਡ ਸ਼ੇਖਪੁਰਾ ਵਿਚ ਦੀਵਾਨ ਸਜਿਆ ਹੋਇਆ ਸੀ, ਉਸ ਪਿੰਡ ਦੇ ਦੋ ਸਿੰਘਾਂ ਨੇ ਦਾੜ੍ਹੀ ਨਾ ਕੱਟਣ ਦਾ ਸੰਤਾਂ ਦਾ ਬਚਨ ਮੰਨ ਕੇ ਪ੍ਰਣ ਕੀਤਾ ਤੇ ਜੈਕਾਰਾ ਛੱਡਿਆ। ਕਥਾ ਤੋਂ ਪ੍ਰਭਾਵਿਤ ਹੋ ਕੇ ਗੁਰਮੇਜ ਸਿੰਘ ਤੇ ਮੋਹਣ ਸਿੰਘ ਜੋ ਅਫ਼ੀਮ ਖਾਣ ਦੇ ਆਦੀ ਸਨ, ਉਹਨਾਂ ਅਫ਼ੀਮ ਛੱਡਣ ਦਾ ਪ੍ਰਣ ਲਿਆ। ਦੁਪਹਿਰ ਦੇ ਸਮੇਂ ਸੰਤ ਜੀ ਜਥੇ ਸਮੇਤ ਪਿੰਡ ਨੰਗਲ

ਲੰਗਰ ਛਕਣ ਗਏ ਪਰ ਜਿਸ ਪ੍ਰੇਮੀ ਦੇ ਘਰ ਲੰਗਰ ਛਕਣ ਗਏ, ਉਹ ਦਾੜ੍ਹੀ ਕੱਟਦਾ ਸੀ। ਸੰਤਾਂ ਕਿਹਾ ਕਿ ਲੰਗਰ ਫਿਰ ਛਕਾਂਗੇ ਜੇ ਦਾੜ੍ਹੀ ਨਾ ਮੁੰਨਵਾਉਣ ਦਾ ਪ੍ਰਣ ਕਰੇਂ। ਉਸਨੇ ਪ੍ਰਣ ਕੀਤਾ ਕਿ ਅੱਗੋ ਤੋ ਮੈਂ ਇਹ ਗ਼ਲਤੀ ਨਹੀਂ ਕਰਾਂਗਾ।

4 ਜੁਲਾਈ ਨੂੰ ਜਥਾ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਪਿੰਡ ਚੱਕੋਵਾਲ ਪਹੁੰਚਿਆ। ਇਥੋਂ ਸੰਤਾਂ ਨੇ 'ਗੁਰਪ੍ਰਤਾਪ ਸੂਰਜ ਪ੍ਰਕਾਸ਼' ਗ੍ਰੰਥ ਦੀ ਛੇਵੀਂ ਪੋਥੀ ਦੀ ਕਥਾ ਆਰੰਭ ਕੀਤੀ।

5 ਜੁਲਾਈ ਨੂੰ 'ਸਾਰਕੁਤਾਕਲੀ' ਪੋਥੀ ਦੀ ਸੰਥਿਆ ਆਰੰਭ ਕੀਤੀ। ਇਸ ਪੋਥੀ ਦੀ ਸੰਥਿਆ ਕੇਵਲ 30 ਕੁ ਸਿੰਘ ਕਰਦੇ ਸਨ। ਦੋਵੇਂ ਸਮੇਂ ਕਥਾ ਤੇ ਕੀਰਤਨ ਚੱਲਦਾ।

7 ਜੁਲਾਈ ਨੂੰ ਸਾਰੇ ਜਥੇ ਦੇ ਸਿੰਘਾਂ ਨੂੰ ਕੇਸੀ ਇਸ਼ਨਾਨ ਸੰਤਾਂ ਨੇ ਆਪ ਕਰਾਇਆ। ਜਿੰਨਾ ਚਿਰ ਜਥਾ ਪਿੰਡ ਚੱਕੋਵਾਲ ਰਿਹਾ, ਬਾਬਾ ਤਾਰਾ ਸਿੰਘ ਜੀ ਨੇ 10 ਦਿਨ ਦੀ ਲੰਗਰ ਦੀ ਸੇਵਾ ਲਈ ਤੇ ਜਥੇ ਨੂੰ ਖੁੱਲ੍ਹੇ ਅੰਬ ਛਕਾਏ।

13 ਜੁਲਾਈ ਨੂੰ ਚੱਕੋਵਾਲ ਦੁਪਹਿਰ ਅੰਮ੍ਰਿਤ ਸੰਚਾਰ ਹੋਇਆ ਜਿਸ ਵਿਚ 18 ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ਜਦੋਂ ਜਥਾ ਤੁਰਨ ਲੱਗਾ ਤਾਂ ਬਾਬਾ ਤਾਰਾ ਸਿੰਘ ਦੇ ਘਰੋਂ ਮਾਤਾ ਜੀ ਕਹਿਣ ਲੱਗੇ ਕਿ ਸਾਡਾ ਲੜਕਾ ਸਿਨੇਮਾ ਬਹੁਤ ਵੇਖਦਾ ਹੈ ਅਸੀਂ ਬਹੁਤ ਸਮਝਾਉਂਦੇ ਹਾਂ ਪਰ ਮੰਨਦਾ ਨਹੀਂ। ਉਸ ਸਮੇਂ ਉਹ ਲੜਕਾ ਸੰਗਤਾਂ ਨੂੰ ਪੱਖਾ ਝੱਲਣ ਦੀ ਸੇਵਾ ਕਰ ਰਿਹਾ ਸੀ। ਸੰਤਾਂ ਨੇ ਉਸ ਤੋਂ ਪੱਖਾ ਫੜ ਲਿਆ ਤੇ ਕਿਹਾ ਕਿ ਜਾਂ ਤਾਂ ਸਿਨੇਮੇ ਵਾਲਿਆਂ ਨਾਲ ਚਲੇ ਜਾ ਜਾਂ ਸਾਡੇ ਨਾਲ ਪਿਆਰ ਰੱਖ। ਸੋ ਉਸ ਨੇ ਸਿਨੇਮਾ ਨਾ ਵੇਖਣ ਦਾ ਪ੍ਰਣ ਕੀਤਾ।

ਉਪਰੰਤ ਜਥਾ ਟਿੱਬਾ ਸਾਹਿਬ ਗੁਰਦੁਆਰਾ (ਹੁਸ਼ਿਆਰਪੁਰ ਸ਼ਹਿਰ) ਪਹੁੰਚਿਆ। ਗੁਰਦੁਆਰਾ ਟਿੱਬਾ ਸਾਹਿਬ ਦੁਪਹਿਰੇ ਦੀਵਾਨ ਸਜਦਾ।

15 ਜੁਲਾਈ ਰਾਤ ਨੂੰ ਮਿੱਠਾ ਟਿਵਾਣਾ ਗੁਰਦੁਆਰਾ ਸਾਹਿਬ ਕਥਾ ਕੀਰਤਨ ਹੋਇਆ।

16 ਜੁਲਾਈ ਨੂੰ ਸੰਤ ਨਿਸਚਲ ਸਿੰਘ ਜੀ ਜਗਾਧਰੀ ਵਾਲੇ ਸੰਤਾਂ ਨੂੰ ਉਚੇਚੇ ਮਿਲਣ ਲਈ ਆਏ। ਸੰਤਾਂ ਨੂੰ ਕਹਿਣ ਲੱਗੇ ਕਿ ਤੁਹਾਡੀ ਇੱਜ਼ਤ ਤੇ ਮਾਣ ਸਤਿਕਾਰ ਇਨ੍ਹਾਂ ਸਿੰਘਾਂ ਕਰਕੇ ਹੈ। ਜਿੰਨਾ ਇਨ੍ਹਾਂ ਦਾ ਸਤਿਕਾਰ ਕਰੋਗੇ ਓਨ੍ਹਾਂ ਹੀ ਤੁਹਾਡਾ ਸਤਿਕਾਰ ਵਧੇਗਾ ਅਤੇ ਸਿੰਘਾਂ ਨੂੰ ਕਿਹਾ ਕਿ ਜੇ ਜਥਾ ਛੱਡ ਕੇ ਜਾਉਗੇ ਤਾਂ ਮਾੜੇ ਭਾਗ ਹੋਣਗੇ। ਇਕ ਦੂਜੇ ਨਾਲ ਵੱਧ

ਤੋਂ ਵੱਧ ਪ੍ਰੇਮ ਰੱਖੋ। ਤਿੰਨ ਅਖੰਡ ਪਾਠ ਸਾਹਿਬ ਪ੍ਰਾਰੰਭ ਹੋਏ। ਜਿੰਨੇ ਦਿਨ ਜਥਾ ਟਿੱਬਾ ਸਾਹਿਬ ਗੁਰਦੁਆਰੇ ਰਿਹਾ, ਭਾਈ ਤਾਰਾ ਸਿੰਘ ਚੱਕੋਵਾਲ ਵਾਲਿਆਂ ਨੇ ਜਥੇ ਨੂੰ ਅੰਬ ਛਕਾਉਣ ਦੀ ਸੇਵਾ ਕੀਤੀ।

18 ਜੁਲਾਈ ਨੂੰ ਸੰਤ ਜੀ ਨੇ ਜਥੇ ਸਮੇਤ ਹੁਸ਼ਿਆਰਪੁਰ ਸ਼ਹਿਰ ਵਿਚ ਭਾਈ ਜੋਗਾ ਸਿੰਘ ਦੇ ਗੁਰਦੁਆਰੇ ਪਹੁੰਚ ਕੇ ਦੀਵਾਨ ਸਜਾਇਆ। ਉਥੇ ਸੰਗਤਾਂ ਨੂੰ ਭਾਈ ਜੋਗਾ ਸਿੰਘ ਦਾ ਪੂਰਾ ਪ੍ਰਸੰਗ ਬੜੇ ਪ੍ਰਭਾਵਸ਼ਾਲੀ ਤਰੀਕੇ ਨਾਲ ਸਰਵਣ ਕਰਾਇਆ ਤੇ ਨਾਲ ਹੀ ਨਕਲੀ ਨਿਰੰਕਾਰੀਆਂ ਤੇ ਮਨਮਤ ਦਾ ਭਾਰੀ ਖੰਡਨ ਕੀਤਾ ਜਿਸ ਤੋਂ ਸੰਗਤਾਂ ਬਹੁਤ ਪ੍ਰਭਾਵਤ ਹੋਈਆਂ। ਦੁਪਹਿਰ ਵੇਲੇ ਸੰਤ ਜੀ ਬੜੇ ਪ੍ਰਸੰਨ ਨਜ਼ਰ ਆ ਰਹੇ ਸਨ, ਤਾਂ ਭਾਈ ਰਾਮ ਸਿੰਘ ਜੀ ਜੋ ਸੁਲਤਾਨਪੁਰ ਦੇ ਇਲਾਕੇ ਦੇ ਜਥੇ ਵਿਚ ਸਨ ਨੂੰ ਕਹਿਣ ਲੱਗੇ ਕਿ ਰਾਮ ਸਿੰਘਾ ਤੇਰੀ ਸ਼ਾਦੀ ਨਹੀਂ ਹੋਈ ਪਰ ਤੇਰੀ ਇੱਛਾ ਬਣੀ ਰਹੇਗੀ।

20 ਜੁਲਾਈ ਨੂੰ ਸੰਤ ਜੀ ਜਥੇ ਸਮੇਤ ਗੁਰਦੁਆਰਾ ਮਿੱਠਾ ਟਿਵਾਣਾ ਪੁੱਜ ਗਏ ਤੇ ਉਥੋਂ ਜਥਾ ਚੱਲ ਕੇ 21 ਜੁਲਾਈ ਵਾਲੇ ਦਿਨ ਦੁਪਹਿਰ 12 ਕੁ ਵਜੇ ਊਨਾ ਸਾਹਿਬ ਪੁੱਜਾ। ਉਥੇ ਪੁੱਜਦਿਆਂ ਹੀ ਦੀਵਾਨ ਸਜਾਇਆ ਜਿਸ ਵਿਚ ਸੰਤਾਂ ਨੇ ਅੰਮ੍ਰਿਤ-ਮਈ ਕਥਾ ਵਿਚਾਰ ਸੰਗਤਾਂ ਨੂੰ ਸ੍ਰਵਣ ਕਰਾਏ। ਉਪਰੰਤ ਸਾਰੇ ਸਿੰਘਾਂ ਨੂੰ ਉਥੇ ਦੀਆਂ ਖ਼ਾਸ ਵਸਤਾਂ ਦੇ ਦਰਸ਼ਨ ਕਰਾਏ। ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਦੇ ਦਰਸ਼ਨ ਕੀਤੇ ਜੋ ਕਿ ਹੱਥ-ਲਿਖਤ ਸਰੂਪ ਹੈ ਜਿਸ ਵਿਚ ਪੰਗਤੀ ਦੇ ਥੱਲੇ ਸੋਨੇ ਦੀ ਤਾਰ ਹੈ। ਪਹਿਲਾਂ ਸ਼ੁਰੂ ਵਿਚ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਚਿੱਤਰ ਬਣਿਆ ਹੋਇਆ ਹੈ, ਉਸ ਤੋਂ ਬਾਅਦ ਮੂਲ ਮੰਤਰ ਦੇ ਚਾਰੇ ਪਾਸੇ ਬੜੀ ਬਰੀਕ ਤੇ ਖ਼ੂਬਸੂਰਤ ਮੀਨਾਕਾਰੀ ਕੀਤੀ ਹੋਈ ਹੈ ਤੇ ਉਸ ਪਾਵਨ ਸਰੂਪ ਦੇ ਸ਼ੁਰੂ ਵਿਚ ਸਤਿਗੁਰੂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਦਸਤਖ਼ਤ ਹਨ ਤੇ ਦਸਵੇਂ ਪਾਤਸ਼ਾਹ ਦੇ ਚਾਰ ਦਸਤਖ਼ਤ ਹਨ। ਇਕ ਜਾਪੁ ਸਾਹਿਬ ਜੀ ਦਾ ਛੋਟਾ ਗੁਟਕਾ ਸਾਹਿਬ ਜੋ ਬਾਬਾ ਕਲਾਧਾਰੀ ਜੀ ਡੱਬੀ ਵਿਚ ਪਾ ਕੇ ਆਪਣੇ ਪਾਸ ਰੱਖਦੇ ਸਨ। ਇਥੇ ਇਕ ਵਿਸ਼ੇਸ਼ ਗੱਲ ਵੇਖਣ ਵਿਚ ਇਹ ਆਈ ਕਿ ਸੰਤ ਮਧਸੂਦਨ ਸਿੰਘ ਜੀ ਊਨੇ ਵਾਲੇ ਤੇ ਸੰਤ ਜੀ ਇਕ ਦੂਜੇ ਨੂੰ ਬਹੁਤ ਆਦਰ ਮਾਣ ਤੇ ਪਿਆਰ ਦਰਸਾਉਂਦੇ ਸਨ।

22 ਜੁਲਾਈ ਨੂੰ ਜਥਾ ਊਨੇ ਤੋਂ ਚੱਲ ਕੇ ਦੁਪਹਿਰ ਨੂੰ ਡੇਰਾ ਹਰਖੋਵਾਲ ਪੁੱਜਾ। ਪਰ ਸੰਤ ਜੀ ਇਸ ਸਮੇਂ ਦੌਰਾਨ ਰਾਤ ਦੀ ਕਥਾ ਦਾ ਦੀਵਾਨ ਮਿੱਠੇ ਟਿਵਾਣੇ ਹੀ ਕਰਦੇ ਰਹੇ।

24 ਜੁਲਾਈ ਨੂੰ ਜਥਾ ਸੰਤਾਂ ਸਮੇਤ ਪਿੰਡ ਝਿੱਕੇ ਪੁਜਾ ਤੇ ਉਥੇ ਕਥਾ ਦਾ ਪ੍ਰਵਾਹ ਚਲਾਇਆ। ਇਥੋਂ ਦੇ ਭਾਈ ਸੋਹਨ ਸਿੰਘ ਰਾਗੀ ਜਥੇ ਦੇ ਮੁਖੀ ਰਾਗੀ ਸਨ। ਬਹੁਤ ਬੰਦਗੀ ਵਾਲੇ ਸਨ ਜਿਨ੍ਹਾਂ ਦੇ ਰੋਮ-ਰੋਮ ਵਿਚੋਂ ਗੁਰਬਾਣੀ ਸੁਣੀ ਜਾ ਸਕਦੀ ਹੈ ਜੋ ਅੱਜ-ਕਲ੍ਹ ਨਵਾਂ ਸ਼ਹਿਰ ਦੇ ਲਾਗੇ ਨਿਰਮਲੇ ਸੰਤਾਂ ਦੇ ਡੇਰੇ ਪਿੰਡ ਅਲਾਚੌਰ ਰਹਿੰਦੇ ਹਨ। ਇਹ ਨਮੂਨੇ ਦੇ ਸਿੰਘ ਹਨ ਜਿਨ੍ਹਾਂ ਦੇ ਦਰਸ਼ਨ ਕੀਤਿਆਂ ਪੁਰਾਤਨ ਸਿੰਘਾਂ ਦੀ ਯਾਦ ਤਾਜ਼ਾ ਹੋ ਆਉਂਦੀ ਹੈ।

26 ਤੇ 27 ਜੁਲਾਈ ਨੂੰ ਜਥਾ ਝਿੱਕੇ ਪਿੰਡ ਹੀ ਟਿਕਿਆ। ਫਿਰ ਨਗਰ ਦੇ ਮੁਖੀਆਂ ਨੇ ਅਗਾਂਹ ਤੋਂ ਪ੍ਰੋਗਰਾਮ ਦੇਣ ਦੀ ਮੰਗ ਕੀਤੀ ਤਾਂ ਸੰਤ ਜੀ ਕਹਿਣ ਲੱਗੇ ਕਿ ਅੰਮ੍ਰਿਤ ਪਾਨ ਕਰੋ। ਸੋ ਉਨ੍ਹਾਂ ਸਾਰਿਆਂ ਪ੍ਰੇਮੀਆਂ ਨੇ ਬਚਨ ਮੰਨ ਕੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ।

28 ਜੁਲਾਈ ਨੂੰ ਜਥਾ ਪਿੰਡ ਸੂਰੋ ਪੱਡਾ (ਮਹਿਤੇ ਲਾਗੇ) ਪਹੁੰਚ ਗਿਆ। ਜਿਥੇ ਕਿ ਗੁਰਦੁਆਰੇ ਦੇ ਗ੍ਰੰਥੀ ਦੀ ਸੇਵਾ ਭਾਈ ਮੋਹਰ ਸਿੰਘ ਜੋ ਕਿ ਬ੍ਰਾਹਮਣ ਸਨ ਪਰ ਅੰਮ੍ਰਿਤ ਛਕ ਕੇ ਤਿਆਰ-ਬਰ ਤਿਆਰ ਹੋ ਗਏ ਸਨ ਕੋਈ ਪੂਰਬਲੇ ਭਾਗ ਜਾਗੇ ਹੋਣ ਕਰਕੇ। ਆਪ ਜੀ ਪਰਿਵਾਰ ਸਮੇਤ ਸਾਕਾ ਨੀਲਾ ਤਾਰਾ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਤਿਕਾਰ ਨੂੰ ਕਾਇਮ ਰੱਖਦਿਆਂ ਸ਼ਹੀਦੀ ਪਾ ਗਏ ਸਨ ਤੇ ਸਤਿਗੁਰੂ ਸ੍ਰੀ ਗੁਰੂ ਰਾਮ ਦਾਸ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕਰ ਗਏ। ਇਹ ਬੜੀ ਚੜ੍ਹਦੀ ਕਲਾ ਵਾਲੇ ਸਿੰਘ ਸਨ ਤੇ ਕਥਾ ਵੀ ਬੜੀ ਮਿੱਠੀ ਤੇ ਗੁਰਮਤਿ ਅਨੁਸਾਰ ਕਰਦੇ ਸਨ। ਇਹਨਾਂ ਦੀ ਵੀ ਕਮਾਈ ਵੇਖ ਕੇ ਪੁਰਾਤਨ ਸਿੰਘਾਂ ਦੀਆਂ ਘਾਲਣਾ ਦੀਆਂ ਯਾਦਾਂ ਤਾਜ਼ਾ ਹੋ ਜਾਂਦੀਆਂ ਹਨ।

29 ਜੁਲਾਈ ਨੂੰ ਭਾਈ ਜੋਗਿੰਦਰ ਸਿੰਘ ਦੇ ਘਰ ਪਿੰਡ ਮਹਿਤੇ ਵਿਚ ਦੀਵਾਨ ਸਜਿਆ। ਉਸ ਦਿਨ 101/- ਰੁਪੈ ਸੰਤ ਗੁਰਬਚਨ ਸਿੰਘ ਜੀ ਤੇ ਸ਼ਹੀਦ ਭਾਈ ਗੁਰਮੁਖ ਸਿੰਘ ਜੀ ਦੀ ਯਾਦ ਵਿਚ ਗੁਰਦੁਆਰਾ ਪਿੰਡ ਸੂਰੋ ਪੱਡਾ ਦੀ ਨੀਂਹ ਰੱਖਣ ਸਮੇਂ ਦਿੱਤੇ।

30 ਜੁਲਾਈ ਨੂੰ ਦੁਪਹਿਰੇ ਜਥਾ ਪਿੰਡ ਵੈਰੋਵਾਲ ਪੁੱਜਾ। ਉੱਥੇ ਗੁਰਦੁਆਰਾ ਗੁਰੂਆਣਾ ਸਾਹਿਬ ਪਾਤਸ਼ਾਹੀ ਛੇਵੀਂ ਵਿਖੇ ਲੰਗਰ ਛਕਣ ਉਪਰੰਤ ਦੀਵਾਨ ਸਜਾਇਆ ਜਿਸ ਵਿਚ ਕਥਾ ਕੀਰਤਨ ਦਾ ਪ੍ਰਵਾਹ ਚਲਾਇਆ।

ਜਦੋਂ ਜਥਾ ਵਾਪਸ ਪਿੰਡ ਸੂਰੋ ਪੱਡਾ (ਨੇੜੇ ਮਹਿਤਾ) ਵਾਪਸ ਆਇਆ ਤਾਂ ਇਥੇ ਇਕ ਆਦਮੀ ਨੇ ਸੰਤਾਂ ਨੂੰ ਪ੍ਰਸ਼ਨ ਕੀਤਾ ਕਿ ਗੁਰੂ ਗ੍ਰੰਥ ਸਾਹਿਬ

ਵਿਚ ਨਾਮ ਨਹੀਂ ਹੈ, ਇਸ ਲਈ ਨਾਮ ਕਿਸੇ ਦੇਹਧਾਰੀ ਪਾਸੋਂ ਲੈਣਾ ਪੈਂਦਾ ਹੈ। ਸੋ ਸੰਤ ਜੀ ਨੇ ਗੁਰੂ ਗ੍ਰੰਥ ਵਿਚੋਂ ਇਕ ਪੰਗਤੀ ਪੜ੍ਹੀ ਜਿਸ ਵਿਚ ਪ੍ਰਮੇਸ਼ਰ ਦਾ ਨਾਮ ਸੌਂਤ ਵਾਰੀ ਆਇਆ ਤਾਂ ਉਹ ਆਦਮੀ ਸ਼ਰਮਿੰਦਾ ਹੋ ਕੇ ਨੀਵੀਂ ਪਾ ਕੇ ਚੱਲਦਾ ਬਣਿਆ। ਸੋ ਇਥੇ ਇਕ ਸ੍ਰੀ ਅਖੰਡ ਪਾਠ ਸਾਹਿਬ ਪ੍ਰਾਰੰਭ ਕੀਤਾ।

31 ਜੁਲਾਈ ਨੂੰ ਜਥਾ ਸੰਤਾਂ ਸਮੇਤ ਮਹਿਤੇ ਰਿਹਾ ਅਤੇ ਇਥੇ ਡੇਰੇ ਵਿਚ ਇਕ ਕਾਫ਼ੀ ਵੱਡਾ ਛੱਪੜ ਹੈ ਸੀ, ਸੋ ਉਸ ਵਿਚ ਭਰਤੀ ਪੁਆਈ ਗਈ। ਭਾਈ ਮੇਵਾ ਸਿੰਘ ਨੇ ਰਾਤ ਦੀ ਕਥਾ ਪਿੰਡ ਸੂਰੋ ਪੱਡਾ ਕੀਤੀ।

1 ਅਗਸਤ ਨੂੰ ਪਿੰਡ ਸੂਰੋ ਪੱਡਾ ਵਿਖੇ ਅੰਮ੍ਰਿਤ ਸੰਚਾਰ ਹੋਇਆ ਜਿਸ ਵਿਚ 30 ਪ੍ਰਾਣੀਆਂ ਨੇ ਗੁਰੂ ਕੇ ਖੰਡੇ ਬਾਟੇ ਦਾ ਅੰਮ੍ਰਿਤ ਪਾਨ ਕੀਤਾ। ਇਕ ਅਖੰਡ ਪਾਠ ਸਾਹਿਬ ਆਰੰਭ ਹੋਇਆ।

1 ਅਗਸਤ ਤੇ 2 ਅਗਸਤ ਜਥਾ ਪਿੰਡ ਕਲੇਰਾਂ ਰਿਹਾ। ਜਿਥੇ ਕਥਾ ਕੀਰਤਨ ਦਾ ਪ੍ਰਵਾਹ ਚਲਾਇਆ ਤੇ ਸੰਗਤਾਂ ਨੂੰ ਗੁਰੂ ਨਾਲ ਜੋੜਨ ਦੀ ਪ੍ਰੇਰਣਾ ਦਿੱਤੀ।

3 ਅਗਸਤ ਨੂੰ ਜਥਾ ਕਲੇਰਾਂ ਤੋਂ ਚੱਲ ਕੇ ਪਿੰਡ ਕਾਹਲਵਾਂ ਪੁੱਜਾ, ਜਿਥੇ 'ਗੁਰ ਪ੍ਰਤਾਪ ਸੂਰਜ ਗ੍ਰੰਥ' ਦੀ ਕਥਾ ਹੋਈ। ਜਿਸ ਪ੍ਰੇਮੀ ਨੇ ਜਥੇ ਨੂੰ ਲੰਗਰ ਦੀ ਬੇਨਤੀ ਕੀਤੀ ਹੋਈ ਸੀ ਉਹ ਕੇਸ ਦਾਹੜੇ ਦੀ ਬੇਅਦਬੀ ਕਰਦਾ ਸੀ। ਉਸ ਤੋਂ ਕੇਸ ਦਾਹੜਾ ਰੱਖਣ ਦਾ ਪ੍ਰਣ ਲੈ ਕੇ ਲੰਗਰ ਛਕਿਆ।

5 ਅਗਸਤ ਨੂੰ ਪਿੰਡ ਕਾਹਲਵਾਂ ਦੀ ਸੰਗਤ ਨੂੰ ਪ੍ਰੇਰਣਾ ਕਰਕੇ ਪਿੰਡ ਵਿਚ ਗੁਰਦੁਆਰਾ ਬਣਾਉਣ ਲਈ ਤਿਆਰ ਕੀਤਾ, ਜਿਥੇ ਕਿ ਉਸੇ ਸਮੇਂ 3000/- ਰੁਪੈ ਉਗਰਾਹੀ ਹੋ ਗਈ।

7 ਅਗਸਤ ਨੂੰ ਜਥਾ ਲੰਗਰ ਛਕ ਕੇ ਗੁਰਦੁਆਰਾ ਬੋਹੜੀ ਸਾਹਿਬ ਪੁੱਜਾ ਜੋ ਕਿ ਪਿੰਡ ਕਾਹਲਵਾਂ ਤੋਂ ਤਕਰੀਬਨ ਇਕ ਮੀਲ 'ਤੇ ਹੈ। ਇਥੋਂ ਜਥਾ ਸ਼ਾਮ ਨੂੰ ਕਾਦੀਆਂ ਪਹੁੰਚ ਗਿਆ।

8 ਅਗਸਤ ਨੂੰ ਸੰਤਾਂ ਨੇ ਕਥਾ ਵਿਚ ਦੇਹਧਾਰੀਆਂ ਦਾ ਖੰਡਨ ਬੜੇ ਪ੍ਰਭਾਵਮਈ ਤਰੀਕੇ ਨਾਲ ਕੀਤਾ ਤੇ ਸੰਗਤਾਂ 'ਤੇ ਕਾਫ਼ੀ ਅਸਰ ਹੋਇਆ ਅਤੇ ਸ਼ਬਦ ਗੁਰੂ ਦੀ ਪ੍ਰੇਰਣਾ ਕੀਤੀ।

9 ਅਗਸਤ ਨੂੰ ਬਾਬਾ ਅਮਰ ਸਿੰਘ ਦੇ ਘਰ ਪਿੰਡ ਬੁੱਟਰ ਸ੍ਰੀ ਅਖੰਡ ਪਾਠ ਸਾਹਿਬ ਪ੍ਰਾਰੰਭ ਹੋਇਆ। ਬਾਬਾ ਅਮਰ ਸਿੰਘ ਜੀ ਬੜੀ ਚੜ੍ਹਦੀ ਕਲਾ ਵਾਲੇ ਬਜ਼ੁਰਗ ਸਨ ਜੋ ਸੰਤ ਚੰਨਣ ਸਿੰਘ ਜੀ ਦੇ ਸਮੇਂ ਸ਼੍ਰੋਮਣੀ ਕਮੇਟੀ ਦੇ

ਮੈਂਬਰ ਰਹੇ। ਯਾਦ ਰਹੇ ਉਸ ਸਮੇਂ ਕਮੇਟੀ ਦੀ ਮੀਟਿੰਗ ਸ੍ਰੀ ਅੰਮ੍ਰਿਤਸਰ ਵਿਖੇ ਹੋਈ ਸੀ ਜਿਸ ਦਾ ਏਜੰਡਾ ਸੀ ਕਿ ਦੇਸੀ ਘਿਉ ਦੀ ਲਾਗਤ ਬਹੁਤ ਵਧ ਗਈ ਹੈ ਤੇ ਹੁਣ ਲੰਗਰ ਤੇ ਦੇਗ ਵਾਸਤੇ ਡਾਲਡੇ ਘਿਉ ਦਾ ਮਤਾ ਪਾਸ ਕਰ ਦੇਈਏ। ਸੋ ਆਪ ਇਹ ਸੁਣ ਕੇ ਬੜੇ ਜੋਸ਼ ਵਿਚ ਆ ਗਏ ਤੇ ਕਹਿਣ ਲੱਗੇ ਕਿ ਹੁਣ ਗੁਰੂ ਨਾਲ ਵੀ ਧੋਖਾ! ਇਹ ਨਹੀਂ ਹੋਣ ਦਿੱਤਾ ਜਾਵੇਗਾ। ਤੁਸੀਂ ਇਹ ਜ਼ਿੰਮੇਵਾਰੀ ਮੈਨੂੰ ਦਿਉ, ਮੈਂ ਪਿੰਡਾਂ ਵਿਚੋਂ ਘਿਉ ਖ਼ਰੀਦ ਕੇ ਲੈ ਆਇਆ ਕਰਾਂਗਾ ਤੇ ਘਿਉ ਦੀ ਕਮੀ ਨਹੀਂ ਆਉਣ ਦਿਆਂਗਾ। ਇਹ ਸੱਚਾਈ ਭਰਿਆ ਤੇ ਦ੍ਰਿੜ੍ਹਤਾ ਵਾਲਾ ਬਚਨ ਸੁਣ ਕੇ ਸੰਤ ਫ਼ਤਹਿ ਸਿੰਘ ਤੇ ਸੰਤ ਚੰਨਣ ਸਿੰਘ ਜੀ ਵੀ ਮੰਨ ਗਏ। ਗੁਰਸਿੱਖ ਦੀ ਦ੍ਰਿੜ੍ਹਤਾ ਸਦਕਾ ਤੇ ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਅੱਜ ਵੀ ਦੇਸੀ ਘਿਉ ਹੀ ਚੱਲ ਰਿਹਾ ਹੈ। ਇਨ੍ਹਾਂ ਦੇ ਪਰਿਵਾਰ ਵਿਚ ਅੱਜ-ਕਲ੍ਹ ਸੰਤ ਬਾਬਾ ਕਰਤਾਰ ਸਿੰਘ ਜੀ ਬਰਿਆਰਾਂ ਵਾਲਿਆਂ ਦੀ ਵੱਡੀ ਲੜਕੀ ਵਿਆਹੀ ਹੋਈ ਹੈ ਤੇ ਸਾਰਾ ਪਰਿਵਾਰ ਅਜੇ ਵੀ ਗੁਰਸਿੱਖੀ ਵਿਚ ਪ੍ਰਪੱਕ ਹੈ।

12 ਅਗਸਤ ਨੂੰ ਆਸਾ ਰਾਗ ਦਾ ਭੋਗ ਪਾਇਆ ਤੇ 13 ਅਗਸਤ ਨੂੰ ਰਾਗ ਗੂਜਰੀ ਆਰੰਭ ਕੀਤਾ। ਕਿਉਂ ਜੁ ਲੜੀਵਾਰ ਕਥਾ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਚਲਦੀ ਰਹਿੰਦੀ ਸੀ। ਜਿਸਦੀ ਕਥਾ ਸੰਤ ਜੀ ਆਪ ਕਰਦੇ ਜਿਵੇਂ ਕਿ ਨਿਯਮ ਅਨੁਸਾਰ ਸਵੇਰ ਵੇਲੇ ਗੁਰਬਾਣੀ ਦੀ ਕਥਾ ਤੇ ਸ਼ਾਮ ਨੂੰ ਇਤਿਹਾਸ ਦੀ ਕਥਾ ਦਾ ਨਿਯਮ ਹੈ।

14 ਅਗਸਤ ਨੂੰ ਕਾਦੀਆਂ ਨਗਰ ਵਿਖੇ ਅੰਮ੍ਰਿਤ ਸੰਚਾਰ ਹੋਇਆ ਪਰ ਇਥੇ ਕੇਵਲ 5 ਪ੍ਰਾਣੀਆਂ ਨੇ ਹੀ ਗੁਰੂ ਕੀ ਦਾਤ ਪ੍ਰਾਪਤ ਕੀਤੀ। ਇਥੋਂ ਜਥਾ ਸ਼ਾਮ ਨੂੰ ਪਿੰਡ ਠਕਰਵਾਲ ਪਹੁੰਚਿਆ ਤੇ ਇਥੇ 16 ਅਗਸਤ ਨੂੰ ਭਾਈ ਸਵਰਨ ਸਿੰਘ ਦੇ ਗ੍ਰਿਹ ਸ੍ਰੀ ਅਖੰਡ ਪਾਠ ਪ੍ਰਾਰੰਭ ਹੋਇਆ। ਇਸੇ ਨਗਰ ਵਿਚ ਹੀ ਕੁਝ ਪ੍ਰਾਣੀਆਂ ਨੂੰ ਕੇਸਾਂ ਦੀ ਬੇਅਦਬੀ ਕਰਨ ਤੋਂ ਰੋਕਿਆ। ਫਿਰ ਸੰਤਾਂ ਨੇ ਪ੍ਰੇਰਣਾ ਕੀਤੀ ਕਿ ਗੰਦੇ ਗਾਣੇ ਕਦੀ ਨਹੀਂ ਸੁਣਨੇ ਚਾਹੀਦੇ। ਪਿੰਡ ਦੇ ਜ਼ੁੰਮੇਵਾਰ ਬੰਦਿਆਂ ਨੇ ਬਚਨ ਕੀਤਾ ਕਿ ਅਸੀਂ ਪਿੰਡ ਵਿਚ ਸਪੀਕਰਾਂ 'ਤੇ ਕਦੇ ਗੰਦੇ ਗਾਣੇ ਨਹੀਂ ਵਜਾਉਣ ਦੇਵਾਂਗੇ। ਸੋ ਇਸ ਤਰ੍ਹਾਂ ਸੰਤ ਜੀ ਲੋਕਾਂ ਨੂੰ ਤਰੀਕੇ ਨਾਲ ਬੁਰੇ ਕੰਮਾਂ ਤੋਂ ਵਰਜਦੇ ਜੋ ਕਿ ਸਾਰਿਆਂ ਦੇ ਭਲੇ ਵਾਸਤੇ ਹੁੰਦੇ ਸਨ।

18 ਅਗਸਤ ਨੂੰ ਦੀਵਾਨ ਵਿਚ ਸੰਤ ਜੀ ਕਹਿਣ ਲੱਗੇ ਕਿ ਭਾਈ ਪਿੰਡ ਵਾਲਿਓ ਜਿਨ੍ਹਾਂ ਨੇ ਪਹਿਲਾਂ ਅੰਮ੍ਰਿਤਪਾਨ ਕੀਤਾ ਹੈ ਪਰ ਉਨ੍ਹਾਂ ਵਿਚੋਂ

ਬਹੁਤੇ ਪਤਿਤ ਹੋ ਚੁੱਕੇ ਹਨ ਸੋ ਅਸੀਂ ਪਤਿਤਾਂ ਦੇ ਘਰੋਂ ਲੰਗਰ ਪਾਣੀ ਨਹੀ ਛਕਣਾ। ਜਿਥੇ ਵੀ ਪਤਿਤ ਮਨੁੱਖ ਹੋਣ, ਜਥਾ ਉਨ੍ਹਾਂ ਪਾਸੋਂ ਲੰਗਰ ਪਾਣੀ ਦੀ ਸੇਵਾ ਨਹੀਂ ਪ੍ਰਵਾਨ ਕਰਦਾ ਤੇ ਨਾ ਹੀ ਅਸੀਂ ਪਤਿਤਾਂ ਤੋਂ ਦੁੱਧ ਆਟੇ ਦੀ ਸੇਵਾ ਹੀ ਲੈਂਦੇ ਹਾਂ। ਸੋ ਇਨ੍ਹਾਂ ਬਚਨਾਂ ਤੋਂ ਬਾਅਦ ਨਗਰ ਦੇ 10 ਕੁ ਸਿੰਘ ਇਕੱਠੇ ਹੋ ਕੇ ਆਏ ਤੇ ਗਲਤੀ ਦੀ ਮੁਆਫ਼ੀ ਮੰਗੀ। ਦੋਬਾਰਾ ਅੰਮ੍ਰਿਤ ਛਕਿਆ ਤੇ ਅੱਗੇ ਤੋਂ ਪ੍ਰਣ ਕੀਤਾ ਕਿ ਇਹ ਗਲਤੀ ਨਹੀਂ ਕਰਾਂਗੇ।

19 ਅਗਸਤ ਨੂੰ ਠਕਰਵਾਲ ਨਗਰ ਵਿਚ ਅੰਮ੍ਰਿਤ ਸੰਚਾਰ ਹੋਇਆ ਤੇ 66 ਪ੍ਰਾਣੀ ਗੁਰੂ ਵਾਲੇ ਬਣੇ ਤੇ ਉਥੋਂ ਜਥਾ ਪੈਦਲ ਹੀ ਪਿੰਡ ਘੋੜੇ ਵਾਹ ਆ ਗਿਆ।

20 ਅਗਸਤ ਨੂੰ ਉਥੇ ਦੀਵਾਨ ਵਿਚ ਦੇਹਧਾਰੀ ਗੁਰੂਆਂ ਦਾ ਗੁਰਮਤਿ ਅਨੁਸਾਰ ਖੰਡਨ ਕੀਤਾ ਜਿਸ ਦਾ ਸੰਗਤਾਂ 'ਤੇ ਬੜਾ ਡੂੰਘਾ ਅਸਰ ਹੋਇਆ।

21 ਅਗਸਤ ਨੂੰ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਉਤਸਵ ਮਨਾਇਆ ਤੇ ਕਥਾ ਵਿਚਾਰ ਵਿਚ ਸੰਗਤਾਂ ਨੂੰ ਦੱਸਿਆ ਕਿ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲੋੜ ਕਿਉਂ ਪਈ? ਇਹਦੇ ਬਾਰੇ ਬੜੇ ਵਿਸਥਾਰ ਸਹਿਤ ਚਾਨਣਾ ਪਾਇਆ।

22 ਅਗਸਤ ਨੂੰ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਗੁਰਤਾ ਗੱਦੀ 'ਤੇ ਬਿਰਾਜਮਾਨ ਹੋਣ ਦੀ ਸੰਖੇਪ ਕਥਾ ਕੀਤੀ। ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲੜੀਵਾਰ ਕਥਾ ਕੀਤੀ। ਦੁਪਹਿਰ ਨੂੰ ਅੰਮ੍ਰਿਤ ਸੰਚਾਰ ਹੋਇਆ ਜਿਥੇ 62 ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ। ਇਥੋਂ ਜਥਾ ਪਿੰਡ ਭਾਮ ਪਹੁੰਚਿਆ ਤੇ 23 ਅਗਸਤ ਨੂੰ ਸਤਿਗੁਰੂ ਰਾਮ ਦਾਸ ਜੀ ਦੇ ਜੋਤੀ ਜੋਤਿ ਸਮਾਉਣ ਦਾ ਪੁਰਬ ਮਨਾਇਆ। ਸਤਿਗੁਰੂ ਜੀ ਦੇ ਕੌਤਕਾਂ ਦੀ ਵਿਸਥਾਰ ਨਾਲ ਵਿਚਾਰ ਕੀਤੀ ਤੇ ਨਾਲ ਹੀ ਕਥਾ ਵਿਚ ਅੰਮ੍ਰਿਤ ਦੀ ਮਹਾਨਤਾ ਦਰਸਾਈ।

24 ਅਗਸਤ ਨੂੰ ਪਿੰਡ ਭਾਮ ਵਿਚ ਅੰਮ੍ਰਿਤ ਸੰਚਾਰ ਰੱਖਿਆ ਜਿਥੇ 32 ਪ੍ਰਾਣੀਆਂ ਨੇ ਗੁਰੂ ਕੇ ਖੰਡੇ ਬਾਟੇ ਦੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਇਥੋਂ ਜਥਾ ਤਲਵੰਡੀ ਵਿਰਕ ਨੂੰ ਰਵਾਨਾ ਹੋਇਆ ਤੇ ਨਗਰ ਪੁੱਜ ਕੇ ਸ੍ਰੀ ਰਹਿਰਾਸ ਸਾਹਿਬ ਦੇ ਪਾਠ ਦੇ ਨਿਤਨੇਮ ਦੀ ਡਿਊਟੀ ਨਿਭਾਈ। ਇਸ ਨਗਰ ਵਿਚ 25 ਅਗਸਤ ਨੂੰ ਸ੍ਰੀ ਅਖੰਡ ਪਾਠ ਸਾਹਿਬ ਪ੍ਰਾਰੰਭ ਕੀਤਾ। ਇਸੇ ਦਿਨ ਹੀ ਗੁਰਦਾਸਪੁਰ ਦੇ ਨੇੜੇ ਨਗਰ ਪਾਹੜਾ ਪਿੰਡ ਹੈ ਜਿਥੇ ਕਿਸੇ ਵਿਅਕਤੀ ਨੇ ਸਿੰਘਾਂ ਨੂੰ ਕੜਾਹ ਖਾਣੇ ਕਹਿ ਦਿੱਤਾ ਜੋ ਕਿ ਸੰਤ ਜੀ ਨੇ ਸੁਣ ਲਿਆ। ਸੰਤਾਂ ਨੇ ਉਸੇ

ਵਕਤ ਸਿੰਘਾਂ ਨੂੰ ਅਖੰਡ ਪਾਠ ਸਾਹਿਬ ਆਰੰਭ ਕਰਨ ਤੋਂ ਮਨ੍ਹਾਂ ਕਰ ਦਿੱਤਾ। ਸੰਤ ਜੀ ਇੰਨੇ ਨਰਾਜ਼ ਹੋਏ ਅਸਾਂ ਕਦੇ ਪਹਿਲਾਂ ਨਹੀਂ ਸਨ ਵੇਖੇ। ਉਸ ਵਿਅਕਤੀ ਨੂੰ ਇਨ੍ਹਾਂ ਫਿਟਕਾਰਿਆ ਕਿ ਉਹ ਅੱਗੇ ਤੋਂ ਸ਼ਾਇਦ ਇਹ ਗੱਲ ਸਿੰਘਾਂ ਪ੍ਰਤੀ ਕਹਿਣ ਦੀ ਸਾਰੀ ਉਮਰ ਜੁਰਅਤ ਨਹੀਂ ਕਰੇਗਾ। ਆਖ਼ਰ ਉਸ ਆਦਮੀ ਨੇ ਮੁਆਫ਼ੀ ਮੰਗੀ ਤੇ ਸੰਤ ਜੀ ਦੀ ਨਾਰਾਜ਼ਗੀ ਦੂਰ ਹੋਈ ਤੇ ਸਿੰਘਾਂ ਨੂੰ ਫਿਰ ਉਸ ਪਿੰਡ ਅਖੰਡ ਪਾਠ ਸਾਹਿਬ ਕਰਨ ਲਈ ਭੇਜਿਆ। ਸੋ ਇਹ ਅਖੰਡ ਪਾਠ ਸਾਹਿਬ ਤਕਰੀਬਨ ਸ਼ਾਮ 4 ਵਜੇ ਆਰੰਭ ਹੋਇਆ ਹੋਵੇਗਾ। ਪਰ ਆਮ ਲੋਕੀਂ ਵਿਚਾਰ ਕਰਦੇ ਹਨ ਕਿ ਖ਼ੁਸ਼ੀ ਦਾ ਪਾਠ ਤਾਂ 12 ਵਜੇ ਤੋਂ ਪਹਿਲਾਂ ਆਰੰਭ ਹੋਣਾ ਚਾਹੀਦਾ ਹੈ। ਗੁਰੂ ਪਿਆਰਿਓ ਗੁਰਬਾਣੀ ਸਾਨੂੰ ਸਮੇਂ ਤੋਂ ਉਪਰ ਲਿਜਾਂਦੀ ਹੈ। ਜਿਸ ਬੰਦੇ ਨੇ ਸਿੰਘਾਂ ਨੂੰ ਕੜਾਹ ਖਾਣੇ ਕਿਹਾ ਸੀ ਉਸਦਾ ਨਾਮ ਰਾਮ ਸਿੰਘ ਸੀ ਤੇ ਉਸ ਦੇ ਘਰ ਹੀ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕੀਤਾ ਸੀ ਉਸ ਦਾ ਭੋਗ ਪਾਇਆ। ਸੰਤਾਂ ਨੇ ਕਥਾ ਕੀਤੀ ਪਰ ਸੰਤ ਜੀ ਨੇ ਉਸ ਘਰ ਤੋਂ ਪਾਣੀ ਵੀ ਨਹੀਂ ਪੀਤਾ। ਇਥੇ ਮਹਾਂਪੁਰਖਾਂ ਨੇ ਚਾਰ ਵਾਰ ਕਥਾ ਕੀਤੀ ਜਿਸ ਤੋਂ ਇਕ ਪੰਜ ਸਾਲ ਦਾ ਬੱਚਾ ਕਥਾ ਤੋਂ ਇੰਨਾ ਪ੍ਰਭਾਵਤ ਹੋਇਆ ਤੇ ਉਹ ਕ੍ਰਿਪਾਨ ਪਾ ਕੇ ਸੰਤਾਂ ਕੋਲ ਆ ਗਿਆ ਤੇ ਕਹਿਣ ਲੱਗਾ ਕਿ ਮੈਨੂੰ ਅੰਮ੍ਰਿਤ ਛਕਾਉ ਪਰ ਪ੍ਰਬੰਧ ਨਾ ਹੋਣ ਕਰਕੇ ਉਹ ਰਹਿ ਗਿਆ। ਰਾਮ ਸਿੰਘ ਨੇ ਸੰਤਾਂ ਨੂੰ ਮਾਇਆ ਭੇਟ ਕਰਨੀ ਚਾਹੀ ਪਰ ਸੰਤਾਂ ਨੇ ਉਸ ਤੋਂ ਮਾਇਆ ਵੀ ਪ੍ਰਵਾਨ ਨਹੀਂ ਕੀਤੀ। ਇਥੋਂ ਅੱਗੇ 29 ਅਗਸਤ ਨੂੰ ਪਿੰਡ ਖੁੱਡੇ ਚਲੇ ਗਏ ਜਿਥੇ ਜਾ ਕੇ ਸੰਤਾਂ ਨੇ ਨਗਰ ਦੇ ਮੰਦਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਾਇਆ। ਨਾਲ ਹੀ ਲੋਕਾਂ ਨੂੰ ਪੱਥਰ ਦੀ ਪੂਜਾ ਕਰਨ ਤੋਂ ਰੋਕਿਆ ਤੇ ਗੁਰੂ ਕੀ ਬਾਣੀ ਅਨੁਸਾਰ ਦੱਸਿਆ ਕਿ :

**ਜੋ ਪਾਥਰ ਕੀ ਪਾਂਈ ਪਾਇ॥ ਤਿਸ ਕੀ ਘਾਲ ਅਜਾਂਈ ਜਾਇ॥**

*(ਮਹਲਾ ੫, ਅੰਗ ੧੧੬੦)*

ਤਥਾ :

**ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੋ ਪੂਜਨ ਧਾਇਓ॥**
**ਕੂਰ ਕ੍ਰਿਆ ਉਰਝਿਓ ਸਭ ਹੀ ਜਗ**
**ਸ੍ਰੀ ਭਗਵਾਨ ਕੋ ਭੇਦੁ ਨ ਪਾਇਓ॥੧੦॥**

*(ਅਕਾਲ ਉਸਤਤਿ)*

ਇਥੇ ਕਥਾ ਪੰਜ ਵਾਰ ਹੋਈ। ਵਿਰਕ ਪਿੰਡ ਦੇ ਲਾਗੇ ਇਕ ਪੱਤੀ ਸੀ

ਜੋ ਕਬਰ ਦੀ ਪੂਜਾ ਕਰਦੀ ਸੀ। ਉਹਨਾਂ ਨੂੰ ਕਬਰ ਦੀ ਪੂਜਾ ਤੋਂ ਸਮਝਾ ਕੇ ਰੋਕਿਆ ਤੇ ਗੁਰੂ ਘਰ ਦੀ ਵਡਿਆਈ ਦਰਸਾਈ।

31 ਅਗਸਤ ਨੂੰ ਜਥਾ ਪਿੰਡ ਜਫਰਵਾਲ ਵਿਖੇ ਸੀ। ਸੰਤ ਜੀ ਤਲਵੰਡੀ ਵਿਰਕ ਪਿੰਡ ਵਿਚ ਅੰਮ੍ਰਿਤ ਸੰਚਾਰ ਕਰਨ ਗਏ ਹੋਏ ਸਨ ਜਿਥੇ ਕ੍ਰਿਪਾਨਾਂ ਘੱਟ ਗਈਆਂ ਤੇ ਦੇਰੀ ਹੋ ਗਈ, ਕਿਉਂ ਜੁ ਕ੍ਰਿਪਾਨਾਂ ਦਾ ਪ੍ਰਬੰਧ ਕਰਨਾ ਪਿਆ। ਸੰਗਤਾਂ ਨੂੰ ਵੱਡੇ ਮਹਾਂਪੁਰਖ ਗਿਆਨੀ ਸੰਤ ਗੁਰਬਚਨ ਸਿੰਘ ਜੀ ਖ਼ਾਲਸਾ ਦੀ ਟੇਪ ਕੀਤੀ ਹੋਈ ਕਥਾ ਸੁਣਾਈ ਜਿਸ ਤੋਂ ਸੰਗਤਾਂ ਬਹੁਤ ਪ੍ਰਭਾਵਤ ਹੋਈਆਂ। ਇਥੇ 30 ਪ੍ਰਾਣੀ ਅੰਮ੍ਰਿਤ ਪਾਨ ਕਰਕੇ ਭਾਗਾਂ ਵਾਲੇ ਬਣੇ। 1 ਸਤੰਬਰ ਨੂੰ ਰਾਗ ਦੇਵਗੰਧਾਰੀ ਦੀ ਬਾਣੀ ਦੀ ਕਥਾ ਲੜੀਵਾਰ ਆਰੰਭ ਹੋਈ। 2 ਸਤੰਬਰ ਵਾਲੇ ਦਿਨ ਧੰਨ ਸ੍ਰੀ ਗੁਰੂ ਰਾਮਦਾਸ ਪਾਤਸ਼ਾਹ ਜੀ ਦੇ ਗੁਰਗੱਦੀ 'ਤੇ ਬਿਰਾਜਮਾਨ ਹੋਣ ਦੀ ਕਥਾ ਕੀਤੀ ਤੇ ਨਾਲ ਹੀ ਕਥਾ ਵਿਚ ਅੰਮ੍ਰਿਤ ਦੀ ਮਹਾਨਤਾ 'ਤੇ ਚਾਨਣਾ ਪਾਇਆ ਅਤੇ ਕਥਾ ਕਰਦਿਆਂ ਸੰਤਾਂ ਨੇ ਕਿਹਾ ਕਿ ਜਿਵੇਂ ਸਰਕਾਰ ਮਾਡਲ ਗਰਾਮ ਬਣਾਉਂਦੀ ਹੈ, ਤੁਸੀਂ ਵੀ ਸਿੱਖੀ ਦੇ ਮਾਡਲ ਗਰਾਮ ਬਣਾਉ, ਗੁਰੂ ਦੀ ਰਹਿਤ ਰਹਿਣੀ ਵਿਚ ਰਹਿੰਦਿਆਂ ਹੋਇਆਂ। ਨਗਰ ਵਿਚ ਜਿਸ ਪਰਿਵਾਰ ਦੇ ਗ੍ਰਹਿ ਵਿਖੇ ਸੰਤਾਂ ਦਾ ਆਸਣ ਸੀ, ਉਸ ਪਰਿਵਾਰ ਦਾ ਇਕ ਲੜਕਾ ਸੰਤਾਂ ਲਈ ਫਲ ਲੈ ਕੇ ਆਇਆ ਪਰ ਉਸ ਨੇ ਦਾੜ੍ਹੀ ਕੱਟੀ ਹੋਈ ਸੀ। ਸੰਤ ਜੀ ਨੇ ਉਸ ਤੋਂ ਦਾਹੜੀ ਨਾ ਕੱਟਣ ਦਾ ਪ੍ਰਣ ਲੈ ਕੇ ਫਲ ਛਕੇ। ਪਰ ਉਸ ਦੇ ਭਾਗ ਜਾਗੇ ਕਿ ਉਸ ਲੜਕੇ ਨੇ ਅੰਮ੍ਰਿਤ ਸੰਚਾਰ ਪ੍ਰੋਗਰਾਮ ਵਿਚ ਅੰਮ੍ਰਿਤ ਦੀ ਦਾਤ ਵੀ ਪ੍ਰਾਪਤ ਕਰ ਲਈ। ਇਥੋਂ ਜਥਾ 4 ਸਤੰਬਰ ਨੂੰ ਪਿੰਡ ਨਵੇਂ ਠੱਟੇ ਪੁੱਜਾ। ਸੰਤਾਂ ਦੀ ਇਕ ਵਿਸ਼ੇਸ਼ ਗੱਲ ਦੇਖਣ ਵਿਚ ਇਹ ਆਈ ਕਿ ਜੋ ਵੀ ਪ੍ਰੇਮੀ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਮਹਿਤੇ ਦੀ ਸੇਵਾ ਵਾਸਤੇ ਮਾਇਆ ਹਾਜ਼ਰ ਕਰਦਾ ਤਾਂ ਉਸ ਤੋਂ ਪਹਿਲਾਂ ਸ਼ਰਾਬ ਨਾ ਪੀਣ ਦਾ ਪ੍ਰਣ ਲੈਂਦੇ। ਇਸੇ ਤਰ੍ਹਾਂ 8 ਸਤੰਬਰ ਵਾਲੇ ਦਿਨ ਸੰਤ ਜੀ ਨੇ ਕਥਾ ਕਰਦਿਆਂ ਪੰਜਾਂ ਕਕਾਰਾਂ ਦੀ ਮਹਾਨਤਾ ਬੜੇ ਵਿਸਥਾਰ ਸਹਿਤ ਤੇ ਪ੍ਰਭਾਵਮਈ ਤਰੀਕੇ ਨਾਲ ਸੰਗਤਾਂ ਨੂੰ ਦੱਸੀ। ਇਸੇ ਤਰ੍ਹਾਂ 9 ਸਤੰਬਰ ਵਾਲੇ ਦਿਨ ਕਥਾ ਵਿਚ ਸੰਤਾਂ ਨੇ ਦੂਸਰੇ ਪਾਤਸ਼ਾਹ ਧੰਨ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਗੁਰਤਾ ਗੱਦੀ 'ਤੇ ਬਿਰਾਜਣ ਸਬੰਧੀ ਬਹੁਤ ਸਾਰੇ ਇਤਿਹਾਸਕ ਪ੍ਰਮਾਣ ਦੇ ਕੇ ਇਸ ਗੱਲ 'ਤੇ ਵਿਸ਼ੇਸ਼ ਜ਼ੋਰ ਦਿੱਤਾ ਕਿ ਗੁਰੂ ਸਾਹਿਬ ਦੇ ਹੁਕਮ ਮੰਨਣ ਵਿਚ ਸਾਰੇ ਪਦਾਰਥਾਂ ਦੀ ਪ੍ਰਾਪਤੀ ਹੋ ਜਾਂਦੀ ਹੈ ਤੇ ਲੋਕ-ਪਰਲੋਕ ਵੀ ਸੰਵਰ ਜਾਂਦੇ ਹਨ। ਇਸੇ ਪ੍ਰੋਗਰਾਮ ਵਿਚ ਸ਼ਾਮ ਨੂੰ

ਢਾਡੀ ਵਾਰਾਂ ਲਗਾਦੀਆਂ। ਵੱਡੇ ਮਹਾਂਪੁਰਖਾਂ ਦੇ ਬਖ਼ਸ਼ਿਸ਼ ਦੇ ਬਚਨ ਜੋ ਸੰਤ ਕਰਤਾਰ ਸਿੰਘ ਜੀ ਖ਼ਾਲਸਾ 'ਤੇ ਕੀਤੇ ਸਨ, ਸੰਗਤਾਂ ਨੂੰ ਟੇਪ ਰਿਕਾਰਡ ਰਾਹੀ ਸੁਣਾਏ ਜਾਂਦੇ। ਸੋ 10 ਸਤੰਬਰ ਨੂੰ ਜਥਾ ਜੱਸੋਵਾਲ ਪਿੰਡ ਪੁੱਜ ਗਿਆ। ਇਥੇ 24 ਪ੍ਰਾਣੀਆਂ ਕੋਲੋਂ ਸ਼ਰਾਬ ਨਾ ਪੀਣ ਦਾ ਤੇ ਨਾਲ ਹੀ ਕੇਸਾਂ ਦੀ ਬੇ-ਅਦਬੀ ਨਾ ਕਰਨ ਦਾ ਪ੍ਰਣ ਲਿਆ। ਪਿੰਡ ਵਾਸੀਆਂ ਤੋਂ ਸਪੀਕਰਾਂ 'ਤੇ ਗੰਦੇ ਗਾਣੇ ਨਾ ਵਜਾਉਣ ਦਾ ਪ੍ਰਣ ਕਰਵਾਇਆ। ਇਥੇ ਇਕ ਜਗਤ ਸਿੰਘ ਨਾਮ ਦੇ ਵਿਅਕਤੀ ਨੇ ਜਥੇ ਦੀ ਬੜੀ ਸੇਵਾ ਕੀਤੀ। ਚੱਲਦੇ ਪ੍ਰੋਗਰਾਮ ਵਿਚੋਂ ਹੀ ਸੰਤ ਜੀ ਗੁਰਦੁਆਰਾ ਹੱਟ ਸਾਹਿਬ (ਸੁਲਤਾਨਪੁਰ ਸਾਹਿਬ) ਵਿਖੇ ਦਰਸ਼ਨ ਕਰਨ ਗਏ। ਜਦੋਂ ਸੰਤਾਂ ਨੇ ਹੁਕਮਨਾਮਾ ਲਿਆ ਤਾਂ ਜਥੇ ਦੇ ਸਾਰੇ ਸਿੰਘਾਂ ਨੂੰ ਦੱਸਿਆ ਕਿ ਇਥੇ ਹੀ ਵੱਡੇ ਮਹਾਂਪੁਰਖਾਂ ਨੇ ਸਾਨੂੰ ਦੱਸਿਆ ਸੀ ਕਿ ਗੁਰੂ ਨਾਨਕ ਸਾਹਿਬ ਨੇ ਇਥੇ ਤੇਰਾਂ ਤੇਰਾਂ ਕਹਿ ਕੇ ਤਕੜੀ ਤੋਲੀ ਸੀ ਤੇ ਹੁਣ ਅਸੀਂ ਵੀ ਤੇਰੀਆਂ ਝੋਲੀਆਂ ਭਰ ਦਈਏ। ਤਾਂ ਦਾਸ ਨੇ ਬੇਨਤੀ ਕੀਤੀ ਕਿ ਅਜੇ ਕੁਝ ਸਮਾਂ ਠਹਿਰ ਜਾਓ। ਜਦੋਂ ਸੰਤ ਕਰਤਾਰ ਸਿੰਘ ਜੀ ਗੁਰਦੁਆਰਾ ਹੱਟ ਸਾਹਿਬ ਦੀ ਸੇਵਾ ਕਰਾਉਣ ਵਾਲਿਆਂ ਨੇ ਮਹਾਂਪੁਰਖਾਂ ਨੂੰ ਸਿਰੋਪਾ ਦਿੱਤਾ ਤਾਂ ਸੰਤਾਂ ਨੇ ਕਿਹਾ ਕਿ ਇਹਨਾਂ ਸੰਤਾਂ ਨੇ ਸਾਨੂੰ ਭਿੰਡਰੀਂ ਕਿਹਾ ਸੀ ਕਿ ਤੇਰੇ 'ਤੇ ਔਕੜ ਆਉਣ ਵਾਲੀ ਹੈ ਪਰ ਸ਼ਾਂਤੀ ਰੱਖੀਂ। ਸੋ ਇਥੋਂ ਫਿਰ ਸੰਤ ਜੀ ਕੁਝ ਸਿੰਘਾਂ ਸਮੇਤ ਆਪਣੇ ਜਨਮ ਨਗਰ ਭੂਰੇ ਕੋਹਨੇ ਚਲੇ ਗਏ। ਉਥੇ ਦੋ ਸਿੰਘਾਂ ਨੂੰ ਨਵੇਂ ਹਾਰਮੋਨੀਅਮ ਲੈ ਕੇ ਕੀਰਤਨ ਕਰਨ ਵਾਸਤੇ ਦਿੱਤੇ। ਇਨ੍ਹਾਂ ਕੁਝ ਚਿਰ ਤਾਂ ਗੁਰਦੁਆਰਾ ਸਾਹਿਬ ਕੀਰਤਨ ਕੀਤਾ ਪਰ ਫਿਰ ਵਾਜੇ ਆਪਣੇ ਘਰਾਂ ਨੂੰ ਲੈ ਗਏ ਤੇ ਕਹਿਣ ਲੱਗੇ ਕਿ ਸੰਗਤ ਘਰ ਹੀ ਕੀਰਤਨ ਸੁਣਨ ਵਾਸਤੇ ਆ ਜਾਇਆ ਕਰੇ। ਸੰਤਾਂ ਨੂੰ ਪਤਾ ਲੱਗਾ ਤੇ ਕਹਿਣ ਲੱਗੇ ਕਿ ਤੁਹਾਡੀ ਸੱਤੇ ਬਲਵੰਡੇ ਵਾਲੀ ਹਾਲਤ ਹੋਵੇਗੀ। ਤੁਸੀਂ ਗੁਰੂ ਘਰ ਦੀ ਵਡਿਆਈ ਨੂੰ ਸਮਝਿਆ ਨਹੀਂ ਹੈ। ਦੋਨਾਂ ਨੇ ਸੰਗਤ ਵਿਚ ਮੁਆਫ਼ੀ ਮੰਗੀ ਤੇ ਗੁਰਦੁਆਰਾ ਸਾਹਿਬ ਕੀਰਤਨ ਕਰਨ ਲੱਗ ਪਏ। ਇਥੇ ਹੀ ਇਕ ਪ੍ਰੇਮੀ ਅਜੀਤ ਸਿੰਘ ਪੁੱਤਰ ਦਰਸ਼ਨ ਸਿੰਘ ਕਹਿਣ ਲੱਗਾ ਕਿ ਮਹਾਂਪੁਰਖੋ! ਮੈਂ ਤਰਨ ਤਾਰਨ ਸਾਹਿਬ 12 ਮੱਸਿਆ ਇਸ਼ਨਾਨ ਕੀਤਾ ਹੈ ਮੇਰੇ 'ਤੇ ਕ੍ਰਿਪਾ ਕਰੋ ਮੇਰੀ ਇੱਛਾ ਪੂਰੀ ਕਰੋ। ਤਾਂ ਸੰਤ ਜੀ ਕਹਿਣ ਲੱਗੇ ਕਿ ਭਾਈ ਕ੍ਰਿਪਾ ਤਾਂ ਗੁਰੂ ਸਾਹਿਬ ਨੇ ਕਰਨੀ ਹੈ ਮੈਂ ਇੰਨੇ ਜੋਗਾ ਨਹੀਂ ਹਾਂ। ਤਾਂ ਸੰਤ ਜੀ ਭਾਈ ਧਰਮ ਸਿੰਘ (ਜੋ ਅੱਜ-ਕਲ੍ਹ ਟਰੇਸੀ (ਅਮਰੀਕਾ) ਵਿਚ ਦਮਦਮੀ ਟਕਸਾਲ ਦਾ ਗੁਰਦੁਆਰਾ ਬਣਾ ਰਹੇ ਹਨ ਤੇ ਉਥੋਂ ਦੇ ਮੁੱਖ ਸੇਵਾਦਾਰ ਹਨ) ਨੂੰ ਕਹਿਣ

ਲੱਗੇ ਕਿ ਤੂੰ ਪੜ੍ਹਾਈ ਵੀ ਛੱਡ ਦਿੱਤੀ ਹੈ ਤੇ ਕਥਾ ਵਿਚਾਰਨੀ ਵੀ ਛੱਡ ਦਿੱਤੀ ਹੈ, ਹੁਣ ਤੂੰ ਇਸ ਪ੍ਰੇਮੀ ਦੀ ਆਸ ਪੂਰੀ ਕਰ ਦੇਹ। ਭਾਈ ਧਰਮ ਸਿੰਘ ਕਹਿਣ ਲੱਗੇ ਕਿ ਆਪ ਜੀ ਜੋ ਚਾਹੋ ਕਰ ਸਕਦੇ ਹੋ। ਉਸ ਤੋਂ ਉਪਰੰਤ ਭਾਈ ਗੁਰਦੇਵ ਸਿੰਘ ਰਾਜਗੜ੍ਹ ਵਾਲਿਆਂ ਨੂੰ ਕਿਹਾ ਕਿ ਤੂੰ ਇਸ ਪ੍ਰੇਮੀ ਦੇ ਨਮਿਤ ਕੋਈ ਖ਼ਾਸ ਤਪੱਸਿਆ ਕਰ ਤਾਂ ਉਸ ਨੇ ਵੀ ਹੱਥ ਜੋੜ ਕੇ ਕਿਹਾ ਕਿ ਆਪ ਜੀ ਹੀ ਕਰ ਸਕਦੇ ਹੋ। ਏਸੇ ਤਰ੍ਹਾਂ ਬਾਬਾ ਠਾਕੁਰ ਸਿੰਘ ਜੀ ਨੂੰ ਕਹਿਣ ਲੱਗੇ ਕਿ ਇਨ੍ਹਾਂ ਨੂੰ ਗੁਰਦੁਆਰੇ ਸਾਹਿਬ ਦੇ ਸੰਤਾਂ ਕੋਲ ਭੇਜ ਦਈਏ ਜਾਂ ਤੁਸੀਂ ਕੋਈ ਰੇਖ ਵਿਚ ਮੇਖ ਮਾਰੋ ਤਾਂ ਬਾਬਾ ਜੀ ਕਹਿਣ ਲੱਗੇ ਕਿ ਇਹ ਕੰਮ ਤੁਹਾਡਾ ਹੀ ਹੈ ਤੇ ਤੁਸਾਂ ਹੀ ਕਰਨਾ ਹੈ। ਤਾਂ ਸੰਤ ਜੀ ਕਹਿਣ ਲੱਗੇ ਕਿ ਬਾਬਾ ਜੀ ਤੁਹਾਡੇ ਤੋਂ ਕੀ ਛੁਪਾਇਆ ਹੈ। ਬਾਬਾ ਜੀ ਬੋਲੇ ਵੱਡੇ ਮਹਾਂਪੁਰਖ ਵੀ ਇਸੇ ਤਰ੍ਹਾਂ ਕਹਿੰਦੇ ਹੁੰਦੇ ਸਨ। ਉਨ੍ਹਾਂ ਨੇ ਆਪ ਜੀ ਨੂੰ ਸਾਰੀ ਬਖ਼ਸ਼ਿਸ਼ ਕੀਤੀ ਹੈ ਆਪ ਜੀ ਜੋ ਚਾਹੋ ਕਰ ਸਕਦੇ ਹੋ ਪਰ ਅੰਤ ਨੂੰ ਸੰਤਾਂ ਨੇ ਕਿਹਾ ਕਿ ਸਾਰੀ ਸੰਗਤ ਅਰਦਾਸ ਕਰੇ, ਮੇਰੇ ਪਾਸ ਕੋਈ ਕਰਾਮਾਤ ਜਾਂ ਸ਼ਕਤੀ ਨਹੀਂ ਹੈ।

ਉਪਰੰਤ ਸੰਤਾਂ ਨੇ ਲੰਗਰ ਛਕਿਆ ਤੇ ਦੇਹਧਾਰੀ ਗੁਰੂਆਂ ਦਾ ਖੰਡਨ ਕੀਤਾ। ਬਾਅਦ ਵਿਚ ਪਤਾ ਚੱਲਿਆ ਕਿ ਜਿਸ ਪਰਿਵਾਰ ਨੇ ਲੰਗਰ ਦੀ ਸੇਵਾ ਕੀਤੀ ਹੈ ਉਹ ਰਾਧਾ ਸੁਆਮੀ ਹੈ ਤਾਂ ਬੜਾ ਪਛਤਾਵਾ ਕੀਤਾ। ਸੰਤ ਜੀ ਇਥੋਂ ਰਾਤ ਨੂੰ ਹੀ ਸਫ਼ਰ ਕਰਕੇ ਪਿੰਡ ਜਸੋਵਾਲ ਪਹੁੰਚ ਗਏ ਕਿ ਕਥਾ ਦਾ ਪ੍ਰੋਗਰਾਮ ਕਿਤੇ ਰਹਿ ਨਾ ਜਾਵੇ। 16 ਤਾਰੀਖ਼ ਨੂੰ ਦੁਪਹਿਰੇ ਰਕਬੇ ਪਿੰਡ ਕਥਾ ਕੀਤੀ। 19 ਤਾਰੀਖ਼ ਨੂੰ ਜਥਾ ਜਸੋਵਾਲ ਤੋਂ ਪਿੰਡ ਬੋਪਾਰਾਇ ਪੁੱਜ ਗਿਆ। ਇਥੇ 20 ਤਾਰੀਖ਼ ਨੂੰ ਇਕ ਅਖੰਡ ਪਾਠ ਸਾਹਿਬ ਪ੍ਰਾਰੰਭ ਕੀਤਾ ਤੇ 22 ਤਾਰੀਖ਼ ਨੂੰ 10 ਪ੍ਰਾਣੀ ਅੰਮ੍ਰਿਤਪਾਨ ਕਰਕੇ ਗੁਰੂ ਵਾਲੇ ਬਣ ਗਏ। ਇਥੋਂ ਜਥਾ ਚੱਲ ਕੇ ਪਿੰਡ ਨਾਰੰਗਵਾਲ ਪਹੁੰਚ ਗਿਆ। ਇਥੇ ਸ. ਰਛਪਾਲ ਸਿੰਘ ਜੀ ਦੇ ਪਰਿਵਾਰ ਅੰਦਰ ਗੁਰੂ ਕ੍ਰਿਪਾ ਸਦਕਾ ਗੁਰਸਿੱਖੀ ਕੁੱਟ-ਕੁੱਟ ਕੇ ਭਰੀ ਹੋਈ ਹੈ। ਪਰਿਵਾਰ ਦੇ ਜੀਆਂ ਨੂੰ ਇੰਨੀ ਗੁਰਬਾਣੀ ਜ਼ਬਾਨੀ ਕੰਠ ਹੈ ਕਿ ਜਦੋਂ ਸਿੰਘ ਅਖੰਡ ਪਾਠ ਸਾਹਿਬ ਕਰਦੇ ਤਾਂ ਬੀਬੀਆਂ ਨਾਲ-ਨਾਲ ਪਾਠ ਜ਼ਬਾਨੀ ਕਰਦੀਆਂ ਰਹਿੰਦੀਆਂ। ਦਾਸ ਨੂੰ ਯਾਦ ਹੈ ਕਿ ਦਾਸ ਅਜੇ ਗੁਰਬਾਣੀ ਦੀ ਸੰਥਿਆ ਕਰਦਾ ਸੀ ਜੋ ਕਿ ਅਜੇ ਪੂਰੀ ਨਹੀਂ ਸੀ ਹੋਈ ਤੇ ਮੇਰੀ ਅਖੰਡ ਪਾਠ ਸਾਹਿਬ ਦੀ ਰੋਲ ਇਨ੍ਹਾਂ ਦੇ ਘਰ ਹੀ ਸੀ ਤੇ ਸਰੂਪ ਵੀ ਸਤਿਗੁਰੂ ਜੀ ਦਾ ਲੜੀਵਾਰ ਤੇ ਹੱਥ-ਲਿਖਤ ਹੇ ਸੀ। ਜਦੋਂ ਮੈਂ ਅਖੰਡ ਪਾਠ ਸਾਹਿਬ ਦੀ

ਰੌਲ 'ਤੇ ਬੈਠਾ ਪਾਠ ਕਰ ਰਿਹਾ ਸਾਂ ਤਾਂ ਪਰਿਵਾਰ ਦੀ ਬੀਬੀ ਮੂੰਹ ਜ਼ਬਾਨੀ ਪਾਠ ਮੇਰੇ ਨਾਲ ਹੀ ਕਰੀ ਜਾਵੇ ਤਾਂ ਮੈਂ ਕੰਬ ਗਿਆ। ਉਪਰੰਤ ਦਾਸ ਨੇ ਅਖੰਡ ਪਾਠ ਦੇ ਇੰਚਾਰਜ ਭਾਈ ਗੁਰਬੰਸ ਸਿੰਘ ਜੀ ਨੂੰ ਇਸ ਬਾਰੇ ਦੱਸਿਆ ਤਾਂ ਉਨ੍ਹਾਂ ਕਿਹਾ ਕਿ ਇਥੇ ਜਿਹੜਾ ਪਾਠੀ ਪਾਸ ਹੋ ਗਿਆ, ਉਹ ਫਿਰ ਫ਼ੇਲ੍ਹ ਨਹੀਂ ਹੋ ਸਕਦਾ। ਇਹ ਪਰਿਵਾਰ ਜਥੇ (ਸੰਗਤ) ਦੀ ਇੰਨੀ ਸੇਵਾ ਕਰਦਾ ਹੈ ਕਿ ਮੇਰੀ ਕਲਮ ਲਿਖਣ ਦੀ ਸਮਰਥਾ ਨਹੀਂ ਰੱਖਦੀ। ਮੇਰੇ ਮਨ ਵਿਚ ਇਸ ਥਾਂ ਦਾ ਵਿਸ਼ੇਸ਼ ਸਤਿਕਾਰ ਹੈ ਕਿਉਂ ਜੋ ਦਾਸ 23 ਨਵੰਬਰ 1975 ਨੂੰ ਇਥੇ ਹੀ ਆ ਕੇ ਜਥੇ ਵਿਚ ਸ਼ਾਮਲ ਹੋਇਆ ਸੀ। 24 ਸਤੰਬਰ ਮਹਾਂਪੁਰਖ ਬਾਬਾ ਮਧਸੂਦਨ ਸਿੰਘ ਜੀ ਬੇਦੀ ਮਨਸੂਰਾਂ (ਊਨਾ ਸਾਹਿਬ ਵਾਲੇ) ਆਏ। ਉਨ੍ਹਾਂ ਦੇ ਮਨ ਵਿਚ ਇਕ ਪੰਗਤੀ ਗੁਰਬਾਣੀ ਦੀ ਹੈ ਜਿਸਦਾ ਉਹ ਨਿਰਣਾ ਕਰਨ ਵਾਸਤੇ ਸੰਤਾਂ ਕੋਲ ਆਏ ਸਨ। ਇਹ ਪੰਗਤੀ ਸੀ : **ਮੈਲੇ ਹਛੇ ਕਾ ਵੀਚਾਰੁ ਆਪਿ ਵਰਤਾਇਸੀ।** ਪਰ ਸੰਤਾਂ ਨੇ ਕਥਾ ਵਿਚ ਹੀ ਕਥਾ ਕਰਦਿਆਂ ਅੰਤਰਯਾਮਤਾ ਨਾਲ ਪੁੱਛਣ ਤੋਂ ਪਹਿਲਾਂ ਹੀ ਸਾਰਾ ਨਿਰਣਾ ਕਰ ਦਿੱਤਾ। ਸੋ ਬਾਅਦ ਵਿਚ ਪੁੱਛਣ 'ਤੇ ਸੰਤ ਜੀ ਕਹਿਣ ਲੱਗੇ ਕਿ ਬਾਬਾ ਜੀ ਅਸੀਂ ਤੁਹਾਡੇ ਹੁਕਮ ਕਰਨ ਤੋਂ ਪਹਿਲਾਂ ਹੀ ਇਸ ਪੰਗਤੀ ਦਾ ਨਿਰਣਾ ਕਰ ਦਿੱਤਾ ਹੈ। ਫਿਰ ਬਾਬਾ ਬੇਦੀ ਨੇ ਜਥੇ ਨੂੰ ਨਾਲ ਲੈ ਕੇ ਰਾਤ ਗੁਜਰਵਾਲ ਪਿੰਡ ਕਥਾ ਕਰਕੇ ਸੰਗਤਾਂ ਨੂੰ ਗੁਰੂ ਨਾਲ ਜੋੜਿਆ। ਇਥੋਂ 25 ਸਤੰਬਰ ਨੂੰ ਦੀਵਾਨ ਸਜਿਆ ਹੋਇਆ ਸੀ ਤੇ ਸ. ਗੁਰਨਾਮ ਸਿੰਘ (ਜੋ ਪਹਿਲਾਂ ਪੰਜਾਬ ਦਾ ਮੁੱਖ ਮੰਤਰੀ ਸੀ) ਉਹ ਦੀਵਾਨ ਵਿਚ ਆਇਆ। ਇਹ ਸੱਜਣ ਵੀ ਭਿੰਡਰੀਂ ਮਹਾਂਪੁਰਖਾਂ ਦੀ ਦਸਤਾਰ ਸਮੇਂ ਵਿਰੋਧੀਆਂ ਵਿਚੋਂ ਮੁਖ ਵਿਰੋਧੀ ਹੈਸੀ। ਇਸ ਦਾ ਜੱਦੀ ਪਿੰਡ ਵੀ ਨਾਰੰਗਵਾਲ ਹੀ ਸੀ। ਮਹਾਂਪੁਰਖਾਂ ਨੇ ਕਟਾਖ ਭਰੇ ਲਹਿਜੇ ਨਾਲ ਬਚਨ ਕੀਤਾ ਕਿ ਅੱਜਕਲ੍ਹ ਦੇ ਵਜ਼ੀਰ ਹੀ ਕੌਮ ਨੂੰ ਢਾਹ ਲਾ ਰਹੇ ਹਨ। ਸੰਤਾਂ ਨੇ ਕਥਾ ਵਿਚ ਪੰਜਾਂ ਕਕਾਰਾਂ ਦੀ ਬੜੀ ਗੁਰਮਤਿ ਭਰੀ ਬਾ-ਦਲੀਲ ਵਿਆਖਿਆ ਕੀਤੀ। ਉਪਰੰਤ ਬਾਬਾ ਮਧਸੂਦਨ ਸਿੰਘ ਜੀ ਨੇ ਵੀ ਗੁਰਮਤਿ ਸਬੰਧੀ ਗਿਆਨ ਭਰਪੂਰ ਕਥਾ ਕੀਤੀ।

26 ਸਤੰਬਰ ਵਾਲੇ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਚਾਲੂ ਸੰਥਿਆ ਦਾ ਭੋਗ ਪਾਇਆ। ਉਪਰੰਤ ਕੀਰਤਨ ਤੇ ਸੂਖਮ ਰੂਪ ਵਿਚ ਹੀ ਹੁਕਮਨਾਮੇ ਦੀ ਵਿਚਾਰ ਹੋਈ। ਇਥੋਂ ਮਨਸੂਰਾਂ ਨੂੰ ਜਥੇ ਨੇ ਚਾਲੇ ਪਾ ਦਿੱਤੇ। ਉਥੇ ਬਾਬਾ ਬੇਦੀ ਜੀ ਨੂੰ ਨਾਲ ਲੈ ਕੇ ਟਿੱਬੀ ਸਾਹਿਬ ਗੁਰਦੁਆਰੇ ਜੋੜ ਮੇਲਾ ਮਨਾਉਣ ਦਾ ਪ੍ਰੋਗਰਾਮ ਬਣਾਇਆ। ਉਥੇ ਰਾਤ ਨੂੰ ਮੁੱਖ ਵਾਕ ਦੀ ਕਥਾ ਕੀਤੀ। ਸੰਤ

ਜੀ 27-28 ਸਤੰਬਰ ਤੱਕ ਮਨਸੂਰਾਂ ਹੀ ਕਥਾ ਕਰਦੇ ਰਹੇ। 29 ਨੂੰ ਜਥਾ ਪਿੰਡ ਦਾਖਾ ਪੁੱਜਾ ਤੇ ਇਥੋਂ 20 ਤਾਰੀਖ਼ ਨੂੰ ਕਲਗੀਧਰ ਸਿੰਘ ਸਭਾ ਗੁਰਦੁਆਰਾ ਲੁਧਿਆਣੇ ਵੀ ਕਥਾ ਕੀਤੀ। ਉਥੇ ਮੁਖ ਵਾਕ ਸੀ : **ਸਭ ਸੰਗਤਿ ਸਾਧ ਪਾਈ ਵਡਭਾਗੀ ਮਨੁ ਚਲਤੌ ਭਇਓ ਅਰੂੜਾ॥** ਨਾਲ ਹੀ ਅੰਮ੍ਰਿਤ ਛਕਣ 'ਤੇ ਜ਼ੋਰ ਦਿੱਤਾ।

1 ਅਕਤੂਬਰ ਨੂੰ ਫਿਰ ਲੁਧਿਆਣੇ ਉਸੇ ਹੀ ਗੁਰਦੁਆਰੇ ਕਥਾ ਕਰਨ ਗਏ ਤੇ ਹੁਕਮਨਾਮਾ ਸੀ : **ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ॥**

2 ਅਕਤੂਬਰ ਨੂੰ ਫਿਰ ਇਥੇ ਹੀ ਗੁਰਵਾਕ ਦੀ ਕਥਾ ਕੀਤੀ : **ਦਰਸਨੁ ਦੇਖਿ ਜੀਵਾ ਗੁਰ ਤੇਰਾ॥** ਅੰਮ੍ਰਿਤ ਵੇਲੇ ਹੰਸ ਪਿੰਡ ਨੂੰ ਅਖੰਡ ਪਾਠੀ ਭੇਜੇ ਸ੍ਰੀ ਅਖੰਡ ਪਾਠ ਪ੍ਰਾਰੰਭ ਕਰਨ ਲਈ ਤੇ ਹੁਕਮਨਾਮੇ : **ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ॥** ਦੀ ਕਥਾ ਕੀਤੀ।

4 ਅਕਤੂਬਰ ਨੂੰ ਫਿਰ ਕਲਗੀਧਰ ਸਿੰਘ ਸਭਾ ਗੁਰਦੁਆਰੇ ਕਥਾ ਕੀਤੀ। 5 ਅਕਤੂਬਰ ਨੂੰ ਜਥਾ ਮਲਕ ਪਿੰਡ ਪੁੱਜਾ ਤੇ 6 ਅਕਤੂਬਰ ਵਾਲੇ ਦਿਨ ਸ੍ਰੀ ਗੁਰੂ ਰਾਮਦਾਸ ਮਹਾਰਾਜ ਦੇ ਅਵਤਾਰ ਪੁਰਬ ਦੀ ਸੰਗਤਾਂ ਨੂੰ ਲੱਖ-ਲੱਖ ਵਧਾਈ ਦਿੱਤੀ ਤੇ ਇਥੇ ਹੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲੜੀ ਵਾਰ ਕਥਾ ਆਰੰਭ ਕੀਤੀ। ਹੁਕਮਨਾਮਾ ਸਤਿਗੁਰੂ ਜੀ ਨੇ ਬਖ਼ਸ਼ਿਆ : **ਗੁਰਿ ਪੂਰੈ ਕਿਰਪਾ ਧਾਰੀ॥ ਪ੍ਰਭਿ ਪੂਰੀ ਲੋਚ ਹਮਾਰੀ॥** ਇਥੇ 4 ਅਖੰਡ ਪਾਠਾਂ ਦੇ ਭੋਗ ਪਾਏ। ਇਕ ਗੁਰਮੁਖ ਪ੍ਰੇਮੀ ਨੇ ਸਾਰੇ ਜਥੇ ਦੀ ਸੇਵਾ ਸੰਭਾਲ ਦਾ ਜ਼ਿੰਮਾ ਲਿਆ ਹੋਇਆ ਸੀ ਤੇ ਸੰਤਾਂ ਨੇ ਕਥਾ ਕਰਦਿਆਂ ਬਚਨ ਕੀਤਾ ਕਿ ਅਸੀਂ ਇਥੋਂ ਨਾਰਾਜ਼ ਜਾ ਰਹੇ ਹਾਂ। ਸਾਡੀ ਖ਼ੁਸ਼ੀ ਤਾਂ ਹੀ ਹੋਵੇਗੀ ਜਦੋਂ ਆਪ ਸਭ ਅੰਮ੍ਰਿਤ ਛਕੋਗੇ। ਉਸ ਸਾਰੇ ਪਰਿਵਾਰ ਨੇ ਹੀ ਅੰਮ੍ਰਿਤ ਛਕ ਲਿਆ ਤੇ ਸਿੰਘ ਰਾਤ 12 ਵਜੇ ਤੱਕ ਅੰਮ੍ਰਿਤ ਸੰਚਾਰ ਦੀ ਸੇਵਾ ਨਿਭਾਉਂਦੇ ਰਹੇ। ਇਥੋਂ 8 ਅਕਤੂਬਰ ਨੂੰ ਜਥਾ ਲੰਗਰ ਪਾਣੀ ਛਕ ਕੇ ਮਨਾਵੇਂ ਪਿੰਡ ਪਹੁੰਚਿਆ। 9 ਅਕਤੂਬਰ ਨੂੰ ਕੁਝ ਸਿੰਘ ਪਿੰਡ ਦੋਸਾਂਝ ਤੋਂ ਜੋ ਜਥੇ ਨੂੰ ਲੈਣ ਆਏ ਸਨ, ਉਨ੍ਹਾਂ ਵਿਚ ਕੁਝ ਕੁ ਦੀਆਂ ਦਾੜ੍ਹੀਆਂ ਮੁੰਨੀਆਂ ਹੋਈਆਂ ਸਨ। ਸੰਤਾਂ ਨੇ ਉਨ੍ਹਾਂ ਤੋਂ ਦਾੜ੍ਹੀ ਨਾ ਕੱਟਣ ਦਾ ਪ੍ਰਣ ਲਿਆ ਤਾਂ ਜਥਾ ਨਾਲ ਚੱਲ ਪਿਆ। ਇਥੇ ਦੋ ਸ੍ਰੀ ਅਖੰਡ ਪਾਠ ਸਾਹਿਬ ਪ੍ਰਾਰੰਭ ਕੀਤੇ। 11 ਅਕਤੂਬਰ ਨੂੰ ਗਿਆਨੀ ਦਲੀਪ ਸਿੰਘ ਜੀ ਨੇ ਕਥਾ ਕੀਤੀ। ਉਪਰੰਤ ਮਹਾਂਪੁਰਖਾਂ ਨੇ ਅਠਵੇਂ ਪਾਤਸ਼ਾਹ ਦੇ ਗੁਰਤਾ ਗੱਦੀ 'ਤੇ ਸਜਣ ਦੇ ਪ੍ਰਸੰਗ ਦੀ ਕਥਾ ਵਿਚਾਰ

ਸੰਗਤਾਂ ਵਿਚ ਕੀਤੀ।

12 ਅਕਤੂਬਰ ਨੂੰ ਗਿਆਨੀ ਦਲੀਪ ਸਿੰਘ ਜੀ ਨੇ ਹੁਕਮਨਾਮੇ ਦੀ ਵਿਚਾਰ ਕੀਤੀ। ਸੰਤਾਂ ਨੇ ਚੱਲਦੀ ਲੜੀ ਵਾਰ ਸੰਥਿਆ ਦਾ ਵਡਹੰਸ ਰਾਗ ਦਾ ਭੋਗ ਪਾਇਆ ਤੇ ਦੁਪਹਿਰ ਨੂੰ ਪਿੰਡ ਭੂਰੇ ਕੋਹਨੇ ਅੰਮ੍ਰਿਤ ਸੰਚਾਰ ਕਰਨ ਲਈ ਪੰਜਾਂ ਪਿਆਰਿਆਂ ਸਮੇਤ ਪਹੁੰਚੇ।

14 ਅਕਤੂਬਰ ਨੂੰ ਭਾਈ ਪ੍ਰਤਾਪ ਸਿੰਘ ਤੇ ਭਾਈ ਜੋਗਾ ਸਿੰਘ ਜੀ ਦੇ ਘਰ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਤੇ ਉਥੇ ਸੰਗਤਾਂ ਨੂੰ ਵੱਡੇ ਮਹਾਂਪੁਰਖਾਂ ਦੀ ਟੇਪ ਕੀਤੀ ਹੋਈ ਕਥਾ ਸੰਗਤਾਂ ਨੂੰ ਸ੍ਰਵਣ ਕਰਾਈ। ਇਥੋਂ ਪਿੰਡ ਧੀਰੇ ਪੱਤਰੇ ਨੂੰ ਜਾਂਦਿਆਂ ਰਸਤੇ ਵਿਚ ਪਿੰਡ ਭੜਾਨੇ ਦੀਵਾਨ ਸਜਾਇਆ। ਇਥੇ ਸੰਤਾਂ ਦੇ ਜਨਮ ਨਗਰ ਦੇ ਭਾਈ ਪਰਸਾ ਸਿੰਘ ਆਪਣੇ ਸਹੁਰੇ ਪਿੰਡ ਜ਼ਮੀਨ ਸੰਭਾਲਦੇ ਸਨ। ਉਪਰੰਤ ਜਥਾ ਪਿੰਡ ਧੀਰੇ ਪੱਤਰੇ ਪੁੱਜਾ। ਇਥੋਂ 15 ਅਕਤੂਬਰ ਨੂੰ ਜਲ ਪਾਣੀ ਛਕ ਕੇ ਅੰਮ੍ਰਿਤ ਵੇਲੇ ਹੀ ਮੁਕਤਸਰ ਸਾਹਿਬ ਨੂੰ ਚੱਲ ਪਏ। ਇਸ ਅਸਥਾਨ ਨਾਲ ਸੰਤਾਂ ਦਾ ਵਿਸ਼ੇਸ਼ ਹੀ ਪਿਆਰ ਸੀ। ਦਰਸ਼ਨ ਇਸ਼ਨਾਨ ਕਰਨ ਉਪਰੰਤ ਭਾਈ ਜਗਦੀਸ਼ ਸਿੰਘ ਦੇ ਘਰ ਜਲ ਪਾਣੀ ਛਕ ਕੇ ਜਥਾ ਗੰਗਾਨਗਰ ਲਈ ਰਵਾਨਾ ਹੋ ਗਿਆ। ਇਥੇ ਸੰਤਾਂ ਦਾ ਡੇਰਾ ਲਾਇਲਪੁਰੀਆਂ ਦੇ ਬਾਗ਼ ਵਿਚ ਹੁੰਦਾ ਸੀ।

17 ਅਕਤੂਬਰ ਨੂੰ ਸੰਗਰਾਂਦ ਦਾ ਦਿਹਾੜਾ ਹੋਣ ਕਰਕੇ ਮਹੀਨੇ ਦੀ ਕਥਾ ਵਿਚਾਰ ਕੀਤੀ। ਸ਼ਾਮ ਨੂੰ ਭਾਈ ਰਣਬੀਰ ਸਿੰਘ ਜੀ ਦੇ ਜਥੇ ਨੇ ਕੀਰਤਨ ਕੀਤਾ। 19 ਅਕਤੂਬਰ ਨੂੰ ਰਾਮਗੜ੍ਹੀਏ ਸਿੰਘਾਂ ਦੇ ਗੁਰਦੁਆਰੇ ਕਥਾ ਕਰਨ ਗਏ ਤੇ ਉਸ ਗੁਰਦੁਆਰਾ ਦਾ ਨਾਮ ਗੁਰੂ ਅਰਜਨ ਦਰਬਾਰ ਰੱਖਿਆ। 19 ਤੋਂ 28 ਅਕਤੂਬਰ ਤੱਕ ਇਸ ਗੁਰਦੁਆਰਾ ਸਾਹਿਬ ਵਿਖੇ ਕਥਾ ਹੋਈ ਤੇ ਸ਼ਾਮ ਦੀ ਕਥਾ ਲਾਇਲਪੁਰੀਆਂ ਦੇ ਬਾਗ਼ ਵਿਚ ਹੁੰਦੀ ਸੀ। 29 ਅਕਤੂਬਰ ਤੋਂ 8 ਨਵੰਬਰ ਤੱਕ ਗੁਰਦੁਆਰਾ ਗੁਰੂ ਨਾਨਕ ਦਰਬਾਰ ਵਿਚ ਅੰਮ੍ਰਿਤ ਵੇਲੇ ਦੀ ਕਥਾ ਹੋਈ। 8 ਨਵੰਬਰ ਨੂੰ ਭਾਈ ਧਰਮ ਸਿੰਘ ਸੰਤ ਜੀ ਨੂੰ ਕਹਿਣ ਲੱਗੇ ਕਿ ਮੈਂ ਜਲ ਪਾਣੀ ਦੀ ਸੇਵਾ ਕਰਨੀ ਚਾਹੁੰਦਾ ਹਾਂ, ਜੇ ਨਾ ਛਕੋ ਤਾਂ ਤੁਹਾਨੂੰ ਸਹੁੰ ਲੱਗੇ। ਸੰਤ ਜੀ ਨਰਾਜ਼ ਹੋ ਗਏ ਤੇ ਕਹਿਣ ਲੱਗੇ ਕਿ ਤੈਨੂੰ ਇਕ ਹਜ਼ਾਰ ਰੁਪੈ ਇਸ ਗ਼ਲਤੀ ਦਾ ਜੁਰਮਾਨਾ। ਉਸਨੇ ਆਪਣੀ ਗ਼ਲਤੀ ਮੰਨੀ ਤੇ ਜੁਰਮਾਨਾ ਭਰਿਆ। ਜਥੇ ਦੀ ਜਲ ਪਾਣੀ ਨਾਲ ਸੇਵਾ ਵੀ ਕੀਤੀ। 14 ਨਵੰਬਰ ਨੂੰ ਅੰਮ੍ਰਿਤ ਸੰਚਾਰ ਹੋਇਆ ਜਿਸ ਵਿਚ 47 ਪ੍ਰਾਣੀ ਗੁਰੂ ਵਾਲੇ ਬਣੇ। 16 ਨਵੰਬਰ ਤੋਂ 24 ਨਵੰਬਰ ਤੱਕ ਅੰਮ੍ਰਿਤ ਵੇਲੇ ਦੀ ਕਥਾ ਬਸਤੀ

ਸ੍ਰੀ ਗੰਗਾਨਗਰ ਵਿਖੇ ਹੋਈ, ਜਿਥੇ 24 ਨਵੰਬਰ ਨੂੰ ਸੋਰਠਿ ਰਾਗ ਦੀ ਸੰਥਿਆ ਦਾ ਭੋਗ ਪਾਇਆ। 25 ਨਵੰਬਰ ਨੂੰ ਲਾਇਲਪੁਰੀਆਂ ਦੇ ਬਾਗ਼ ਚੱਕ ਵਿਚ ਅੰਮ੍ਰਿਤ ਵੇਲੇ ਦਾ ਦੀਵਾਨ ਸਜਿਆ ਤੇ ਸੰਗਤਾਂ ਨੇ ਜਥੇ ਨੂੰ ਬੜੀ ਪਿਆਰ-ਭਿੱਜੀ ਵਿਦਾਇਗੀ ਦਿੱਤੀ। ਇਥੋਂ ਜਥਾ ਕਾਰਾਂ-ਜੀਪਾਂ ਤੇ ਟਰੱਕਾਂ ਰਾਹੀਂ ਗੰਗਾਨਗਰ ਵਾਸਤੇ ਰਵਾਨਾ ਹੋਇਆ। 26 ਨਵੰਬਰ ਨੂੰ ਜਥਾ ਫਿਰ ਮੁਕਤਸਰ ਸਾਹਿਬ ਆ ਗਿਆ ਜਿਥੇ ਸੰਥਿਆ ਜੋ ਲੜੀਵਾਰ ਚਲਦੀ ਸੀ ਉਸਦਾ ਧਨਾਸਰੀ ਰਾਗ ਆਰੰਭ ਹੋਇਆ।

21 ਨਵੰਬਰ ਨੂੰ ਕੁਝ ਸਿੰਘਾਂ ਨੂੰ 'ਸਾਰੁਕਤਾਵਲੀ' ਗ੍ਰੰਥ ਦੀ ਸੰਥਿਆ ਸ਼ੁਰੂ ਕਰਾਈ। 30 ਨਵੰਬਰ ਨੂੰ ਰਾਗੀ ਜਥਾ ਬਾਬਾ ਠਾਕੁਰ ਸਿੰਘ ਜੀ ਦੇ ਪਿੰਡ ਮਖੂ ਲਾਗੇ ਸਦਰ ਵਾਲੇ ਗਿਆ ਤੇ ਨਾਲ ਹੀ ਭਗਤ ਜਸਵੰਤ ਸਿੰਘ ਦਉਧਰ ਵਾਲੇ ਗਏ। ਇਕ ਦਸੰਬਰ ਨੂੰ ਸੰਤਾਂ ਨੇ ਬਾਬਾ ਠਾਕੁਰ ਸਿੰਘ ਜੀ ਦੇ ਨਗਰ ਕਥਾ ਕੀਤੀ ਤੇ ਰਾਤ ਉਥੇ ਹੀ ਰਹੇ, ਜਦ ਕਿ ਜਥਾ ਮੁਕਤਸਰ ਹੀ ਸੀ। ਉਥੋਂ ਸੰਤ ਜੀ ਕਥਾ ਕਰਕੇ 2 ਦਸੰਬਰ ਨੂੰ ਰੋਡੇ ਨਗਰ ਕਥਾ ਕਰਨ ਚਲੇ ਗਏ। ਇਥੋਂ ਰਾਤ ਨੂੰ ਸੰਤ ਜੀ ਮੁਕਤਸਰ ਸਾਹਿਬ ਪਹੁੰਚ ਗਏ। 3 ਦਸੰਬਰ ਨੂੰ ਦੋ ਅਖੰਡ ਪਾਠ ਸਾਹਿਬ ਬਾਬਾ ਠਾਕੁਰ ਸਿੰਘ ਜੀ ਦੇ ਮਾਤਾ-ਪਿਤਾ ਜੀ ਦੀ ਯਾਦ ਵਿਚ ਆਰੰਭ ਕਰਾਏ। 5 ਦਸੰਬਰ ਨੂੰ ਦੁਪਹਿਰ ਦੀ ਕਥਾ ਖ਼ਾਲਸਾ ਹਾਈ ਸਕੂਲ ਵਿਚ ਕੀਤੀ।

6 ਦਸੰਬਰ ਨੂੰ ਇਕ ਅਜੀਬ ਘਟਨਾ ਵਾਪਰੀ ਕਿ ਇਕ ਆਦਮੀ ਸੰਤਾਂ ਨੂੰ ਆਪਣੇ ਘਰ ਲੈ ਗਿਆ। ਜਲ ਪਾਣੀ ਛਕਾਉਣ ਤੋਂ ਪਹਿਲਾਂ ਹੀ ਇਕ ਅਜੀਬ ਗੱਲ ਕੀਤੀ ਕਿ ਸਾਡੇ ਘਰ ਇਕ ਸੈੱਟ ਹੈ ਜੁ ਉਸਨੂੰ ਕੁਆਰੀ ਕੁੜੀ ਦੇ ਹੱਥ ਲੱਗਣ 'ਤੇ ਉਹ ਬੋਲਦਾ ਹੈ ਤੇ ਉਹ ਕਹਿੰਦਾ ਹੈ ਕਿ ਉਹ ਦੋ ਮਹੀਨੇ ਬੋਲੇਗਾ। ਇਹਨੂੰ ਇਕ ਠੋਕਰ ਮਾਰੀਏ ਤਾਂ ਪਹਿਲੇ ਪਾਤਸ਼ਾਹ ਦੀ ਆਵਾਜ਼ ਆਉਂਦੀ ਹੈ, ਜੇ ਦੋ ਠੋਕਰਾਂ ਮਾਰੀਏ ਤਾਂ ਦੂਜੇ ਪਾਤਸ਼ਾਹ ਦੀ ਆਵਾਜ਼ ਆਉਂਦੀ ਹੈ, ਤਿੰਨ ਠੋਕਰਾਂ ਮਾਰਨ 'ਤੇ ਤੀਜੇ ਪਾਤਸ਼ਾਹ ਦੀ ਆਵਾਜ਼ ਆਉਂਦੀ ਹੈ। ਸੰਤ ਜੀ ਇਹ ਸੁਣ ਕੇ ਬੜੇ ਬੀਰ-ਰਸ ਵਿਚ ਆ ਗਏ ਤੇ ਕਹਿਣ ਲੱਗੇ ਕਿ ਜਾ ਸੈੱਟ ਬੁਲਾ ਕੇ ਦਿਖਾ ਤਾਂ ਉਸਨੇ ਬੜੇ ਯਤਨ ਕੀਤੇ ਪਰ ਕੁਝ ਨਾ ਹੋਇਆ। ਸੰਤ ਜੀ ਕਹਿਣ ਲੱਗੇ ਕਿ ਪਛਤਾਉਗੇ ਔਖੇ ਹੋਵੋਗੇ। ਤਦ ਉਹ ਪਰਿਵਾਰ ਵਾਲੇ ਬੜੇ ਕੰਬੇ, ਮੁੜ ਕੇ ਦੀਵਾਨ ਵਿਚ ਆ ਕੇ ਕਹਿਣ ਲੱਗੇ ਕਿ ਸੰਤ ਜੀ ਮੁਆਫ਼ੀ ਦੇ ਦਿਉ। ਸੰਤ ਜੀ ਕਹਿਣ ਲੱਗੇ ਕਿ ਮੈਂ ਕੌਣ ਹਾਂ ਮੁਆਫ਼ੀ ਦੇਣ ਵਾਲਾ। ਤੁਸੀਂ ਗੁਰੂ ਦੇ ਨਿੰਦਕ ਹੋ, ਸਤਿਗੁਰੂ ਗ੍ਰੰਥ ਸਾਹਿਬ

ਪਾਸੋਂ ਮੁਆਫ਼ੀ ਮੰਗੋ ਤੇ ਅੰਮ੍ਰਿਤ ਛਕੋ, ਗੁਰਦੇਵ ਬਖ਼ਸ਼ਿੰਦ ਹਨ। ਸੋ ਉਨ੍ਹਾਂ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆ ਕੇ ਮੁਆਫ਼ੀ ਮੰਗੀ ਤੇ ਅੰਮ੍ਰਿਤ ਛਕਿਆ। 7 ਦਸੰਬਰ ਨੂੰ ਜਥਾ ਮੁਕਤਸਰ ਸਾਹਿਬ ਤੋਂ ਪਿੰਡ ਕਬਰਵਾਲਾ ਪਹੁੰਚਿਆ ਤੇ ਕਥਾ ਕੀਰਤਨ ਪ੍ਰਵਾਹ ਚਲਦਾ ਰਿਹਾ। 16 ਦਸੰਬਰ ਨੂੰ 33 ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕਰਕੇ ਆਪਣੇ ਜਨਮ ਨੂੰ ਸਫਲਾ ਬਣਾਇਆ।

22 ਦਸੰਬਰ ਨੂੰ ਜਥਾ ਕਬਰਵਾਲਾ ਪਿੰਡ ਤੋਂ ਚੱਲ ਕੇ ਮਹਿਤੇ ਪਹੁੰਚਿਆ। 24 ਦਸੰਬਰ ਨੂੰ ਦਸਮ ਪਾਤਸ਼ਾਹ ਜੀ ਦਾ ਅਵਤਾਰ ਦਿਹਾੜਾ ਸੀ। ਇਸ ਦਿਨ ਸੰਤ ਜੀ ਨੇ ਬੜੇ ਪਿਆਰ ਨਾਲ ਦਸਮ ਪਾਤਸ਼ਾਹ ਦੇ ਇਤਿਹਾਸਕ ਕੌਤਕ ਦੱਸੇ ਤੇ ਕਾਫ਼ੀ ਖੁੱਲ੍ਹਾ ਸਮਾਂ ਕਥਾ ਵਿਚ ਲਾਇਆ। ਉਪਰੰਤ ਅੰਮ੍ਰਿਤ ਸੰਚਾਰ ਹੋਇਆ ਜਿਸ ਵਿਚ 70 ਪ੍ਰਾਣੀ ਗੁਰੂ ਕੇ ਖੰਡੇ ਬਾਟੇ ਦੀ ਦਾਤ ਪ੍ਰਾਪਤ ਕਰਕੇ ਭਾਗਾਂ ਵਾਲੇ ਬਣੇ। ਨਗਰ ਕੀਰਤਨ ਵੀ ਨਿਕਲਿਆ ਜਿਸ ਵਿਚ ਸਿੰਘਾਂ ਨੇ ਗਤਕੇ ਦੇ ਜੌਹਰ ਦਿਖਾਏ। ਆਤਸ਼ਬਾਜ਼ੀ ਵੀ ਚਲਾਈ ਗਈ। ਸੰਤ ਜੀ ਅੰਮ੍ਰਿਤ ਛਕਾਉਣ ਲਈ ਪੰਜਾਂ ਪਿਆਰਿਆਂ ਸਮੇਤ ਰਾਤ ਨੂੰ ਪਿੰਡ ਕਬਰਵਾਲਾ ਗਏ, ਤਕਰੀਬਨ ਰਾਤ ਦੋ ਵਜੇ ਪਿੰਡ ਪੁੱਜੇ ਤੇ ਸਵੇਰੇ ਉੱਠ ਕੇ ਕਥਾ ਦੀ ਸੇਵਾ ਨਿਭਾਈ, ਉਪਰੰਤ ਅੰਮ੍ਰਿਤ ਸੰਚਾਰ ਹੋਇਆ। 29 ਪ੍ਰਾਣੀ ਗੁਰੂ ਕੀ ਦਾਤ ਦੇ ਭਾਗੀ ਬਣੇ। ਇਥੋਂ ਚੱਲ ਕੇ ਸੰਤ ਜੀ ਫਿਰ ਮਹਿਤੇ ਵਾਪਸ ਆ ਗਏ। 26 ਦਸੰਬਰ ਨੂੰ ਕੁਝ ਸਿੰਘ ਪਿੰਡ ਬੱਲ ਸਰਾਂ ਸ੍ਰੀ ਅਖੰਡ ਪਾਠ ਕਰਨ ਲਈ ਭੇਜੇ। 27 ਦਸੰਬਰ ਨੂੰ ਰਾਤ ਨੂੰ ਪਿੰਡ ਸੂਰੋ ਪੱਡੇ ਵਿਚ ਅੰਮ੍ਰਿਤ ਸੰਚਾਰ ਕੀਤਾ ਜਿਥੇ 30 ਪ੍ਰਾਣੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਭਗਤ ਜੀ ਤੇ ਰਾਗੀ ਸਿੰਘ ਪਿੰਡ ਬੱਲ ਸਰਾਂ ਗਏ ਜਿਥੇ ਕਥਾ ਕੀਰਤਨ ਦਾ ਦੀਵਾਨ ਸਜਾਇਆ ਗਿਆ। 28 ਦਸੰਬਰ ਨੂੰ ਜਥਾ ਮਹਿਤੇ ਤੋਂ ਪਿੰਡ ਸਠਿਆਲਾ ਵਿਖੇ ਪੁੱਜਾ ਜਿਥੇ 30 ਦਸੰਬਰ ਨੂੰ ਸੰਤ ਜੀ ਕਥਾ ਕਰਨ ਤੋਂ ਬਾਅਦ ਸਕੂਟਰ 'ਤੇ ਪਿੰਡ ਠਕਰਵਾਲ ਗਏ, ਉਥੇ ਰਾਗੀ ਜਥਾ ਪਹਿਲਾਂ ਹੀ ਕੀਰਤਨ ਦੀ ਸੇਵਾ ਲਈ ਪੁੱਜਾ ਹੋਇਆ ਸੀ। ਸੰਤ ਜੀ ਨੇ ਕਥਾ ਕੀਤੀ, ਉਪਰੰਤ ਉਥੇ ਇਕ ਮੋਹਨ ਸਿੰਘ ਨਾਮੇ ਪ੍ਰੇਮੀ ਆਇਆ ਤੇ ਸੰਤਾਂ ਨੂੰ ਕਹਿਣ ਲੱਗਾ ਕਿ ਬਾਬਾ ਜੀ ਆਪ ਜੀ ਦੀ ਅਮਾਨਤ ਹੈ, ਲੈ ਜਾਉ। ਸੰਤ ਜੀ ਹੈਰਾਨ ਹੋ ਕੇ ਕਹਿਣ ਲੱਗੇ ਕਿ ਭਾਈ ਸਾਡੀ ਕਿਹੜੀ ਅਮਾਨਤ ਹੈ ਤਾਂ ਉਸ ਪ੍ਰੇਮੀ ਨੇ ਕਿਹਾ ਕਿ ਇਹ ਕੁਝੰਗੀ ਸਿੰਘ ਚੜ੍ਹਾਈ ਕਰ ਚੱਲਿਆ ਸੀ ਤਾਂ ਮੈਂ ਅਰਦਾਸ ਕੀਤੀ ਕਿ ਪਾਤਸ਼ਾਹ ਜੇ ਇਹ ਭੁਝੰਗੀ ਬਚ ਜਾਵੇ ਤਾਂ ਮੈਂ ਇਹ ਆਪ ਜੀ ਨੂੰ ਭੇਟ ਕਰ ਦਿਆਂਗਾ। ਮੈਂ ਤਾਂ ਹੁਣ ਇਸ ਦਾ ਨਾਮ ਵੀ ਨਹੀਂ ਲੈਂਦਾ।

ਮੈਂ ਹੁਣ ਇਸ ਦਾ ਨਾਮ ਰੱਖਣ ਲਈ ਆਇਆ ਹਾਂ। ਉਸ ਵਕਤ ਹੁਕਮਨਾਮਾ ਲਿਆ ਗਿਆ ਤਾਂ ਸਤਿਗੁਰੂ ਜੀ ਨੇ ਹੁਕਮਨਾਮਾ ਬਖਸ਼ਿਆ "ਬਾਬਾ ਆਇਆ ਹੈ ਉਠ ਚਲਣਾ....." ਤਾਂ ਸੰਤ ਜੀ ਕਹਿਣ ਲੱਗੇ ਕਿ ਇਸ ਨੂੰ ਹੁਣ ਤੱਕ ਚੜ੍ਹਾਈ ਕਰ ਜਾਣੀ ਚਾਹੀਦੀ ਸੀ। ਉਸ ਪ੍ਰੇਮੀ ਨੇ ਸਾਰੀ ਗੱਲ ਦੱਸੀ ਕਿ ਇਹ ਚੜ੍ਹਾਈ ਕਰ ਚੱਲਿਆ ਸੀ ਤਾਂ ਹੀ ਤਾਂ ਅਰਦਾਸ ਕੀਤੀ ਸੀ ਤਾਂ ਫਿਰ ਉਸ ਭੁਝੰਗੀ ਦਾ ਨਾਮ ਬਖ਼ਸ਼ੀਸ਼ ਸਿੰਘ ਰੱਖਿਆ ਗਿਆ।

ਗੰਗਾਨਗਰ ਜਥੇ ਨੇ ਉਗਰਾਹੀ ਕੀਤੀ, ਉਸ ਦਾ ਵੇਰਵਾ ਇਸ ਪ੍ਰਕਾਰ ਹੈ:

101/- ਰੁਪੈ ਭਾਈ ਇੰਦਰ ਸਿੰਘ
101/- ਰੁਪੈ ਮਾਤਾ ਗੁਰਦੀਪ ਕੌਰ ਸਰਹਾਲੀ ਵਾਲੇ
151/- ਰੁਪੈ ਗੁਰਦੁਆਰਾ ਵਿਸ਼ਕਰਮਾ ਹੁਣ ਨਾਮ ਗੁਰੂ ਅਰਜਨ ਦਰਬਾਰ
101/- ਰੁਪੈ ਕੈਪਟਨ ਹਰਜੀਤ ਸਿੰਘ, ਰਣਜੀਤ ਸਿੰਘ, ਗੰਗਾਨਗਰ
105/- ਰੁਪੈ ਭਾਈ ਮਨਜੀਤ ਸਿੰਘ 5 ਏ ਛੋਟੀ, ਗੰਗਾਨਗਰ
1000/- ਰੁਪੈ ਭਾਈ ਧਰਮ ਸਿੰਘ ਚਾਹ ਵਾਲੇ, ਗੰਗਾਨਗਰ
252/- ਰੁਪੈ ਗੁਰੂ ਨਾਨਕ ਦਰਬਾਰ ਸੰਗਤ, ਗੰਗਾਨਗਰ
31/- ਰੁਪੈ ਪੂਰਨ ਸਿੰਘ, ਗੰਗਾਨਗਰ
51/- ਰੁਪੈ ਭਾਈ ਗੁਰਮੁਖ ਸਿੰਘ ਟੈਕਨੀਸ਼ੀਅਨ, ਗੰਗਾਨਗਰ
51/- ਰੁਪੈ ਭਾਈ ਪਾਖਰ ਸਿੰਘ, ਮਸਤਾਨ ਸਿੰਘ
51/- ਰੁਪੈ ਸਿੰਘ ਸਭਾ ਗੁਰਦੁਆਰੇ ਤੋਂ ਗੰਗਨਗਰ
51/- ਰੁਪੈ ਸਿੰਘ ਸਭਾ ਕੇਸਰੀ ਸਿੰਘ ਪੁਰਾ, ਗੰਗਾਨਗਰ
101/- ਰੁਪੈ ਭਾਈ ਗਰਬੰਸ ਸਿੰਘ ਆੜ੍ਹਤੀ, ਗੰਗਾਨਗਰ
105/- ਰੁਪੈ ਮੋਹਨ ਪੁਰਾ ਦੀ ਸੰਗਤ, ਗੰਗਾਨਗਰ
101/- ਰੁਪੈ ਟੈਕਨੀਸ਼ੀਅਨ ਦਲਜੀਤ ਸਿੰਘ ਦੀ ਮਾਤਾ ਵਲੋਂ, ਗੰਗਾਨਗਰ
101/- ਰੁਪੈ ਮੋਹਨ, ਜਸਬੀਰ, ਪ੍ਰਕਾਸ਼, ਸੋਢੀ, ਗੰਗਾਨਗਰ
101/- ਰੁਪੈ ਭਾਈ ਜੋਗਿੰਦਰ ਸਿੰਘ ਪ੍ਰਧਾਨ ਵਿਨੋਬਾ ਬਸਤੀ
21/- ਰੁਪੈ ਮਿਸਤਰੀ ਕਿਸ਼ਨ ਸਿੰਘ ਭਿੰਡਰਾਂ ਵਾਲੇ, ਗੰਗਾਨਗਰ
51/- ਰੁਪੈ ਭਾਈ ਰਾਮ ਸਿੰਘ ਮਿਸਤਰੀ, ਗੰਗਾਨਗਰ
250/- ਰੁਪੈ ਭਾਈ ਟਹਿਲ ਸਿੰਘ
21/- ਰੁਪੈ ਭਾਈ ਅਰਜਨ ਸਿੰਘ ਭਾਈ ਗੁਰਬਖਸ਼ ਸਿੰਘ
101/- ਰੁਪੈ ਭਾਈ ਪ੍ਰੀਤਮ ਸਿੰਘ ਭਾਟੀਆ, ਪ੍ਰਧਾਨ ਕਲਗੀਧਰ ਸਿੰਘ ਸਭਾ

101/- ਰੁਪੈ ਭਾਈ ਰਸ਼ਬੇਗ ਸਿੰਘ ਬਿੱਡਰਾਂ ਵਾਲੇ
21/- ਰੁਪੈ ਭਾਈ ਤਰਲੋਚਨ ਸਿੰਘ ਭਾਈ ਹਰਚਰਨ ਸਿੰਘ
101/- ਰੁਪੈ ਭਾਈ ਪ੍ਰੀਤਮ ਸਿੰਘ ਭਾਈ ਅਮਰ ਸਿੰਘ
101/- ਰੁਪੈ ਡਾਕਟਰ ਸਵਰਨ ਸਿੰਘ
101/- ਰੁਪੈ ਬੀਬੀ ਦਲਜੀਤ ਕੌਰ
101/- ਰੁਪੈ ਡਾਕਟਰ ਹਰਭਜਨ ਸਿੰਘ
51/- ਰੁਪੈ ਬੀਬੀ ਜਸਵੰਤ ਕੌਰ
101/- ਰੁਪੈ ਬੀਬੀ ਅਜਮੇਰ ਕੌਰ
252/- ਰੁਪੈ ਸੰਗਤ ਗੁਰਦੁਆਰਾ ਵਿਨੋਬਾ ਬਸਤੀ
101/- ਰੁਪੈ ਭਾਈ ਸਤਨਾਮ ਸਿੰਘ
101/- ਰੁਪੈ ਭਾਈ ਜੋਗਿੰਦਰ ਸਿੰਘ
31/- ਰੁਪੈ ਭਾਈ ਕਰਤਾਰ ਸਿੰਘ ਘੜੀਸਾਜ਼
25/- ਰੁਪੈ ਗਿਆਨੀ ਅਤਰ ਸਿੰਘ
118/- ਰੁਪੈ ਸਾਧ ਸੰਗਤ ਮੁਕਤਸਰ ਸਾਹਿਬ
25/- ਰੁਪੈ ਬੀਬੀਆਂ ਦੀ ਸਤਿਸੰਗ ਸਭਾ ਵਲੋਂ
101/- ਰੁਪੈ ਕਥਰ ਵਾਲਾ ਦੀ ਸੰਗਤ

ਲਿਖਣ ਤੋਂ ਭਾਵ ਇਹ ਹੈ ਕਿ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਕਿਰਤੀ ਸਿੰਘਾਂ ਦੀ ਕਿਰਤ ਨਾਲ ਬਣਿਆ ਹੈ। ਅਮੀਰਾਂ ਦਿਆਂ ਡਾਲਰਾਂ ਨਾਲ ਨਹੀਂ, ਇਸ ਵਿਚੋਂ ਭਾਈ ਲਾਲੋ ਦੀ ਸੁਗੰਧੀ ਆਉਂਦੀ ਹੈ, ਮਲਕ ਭਾਗੋ ਦੀ ਹੈਂਕੜ ਨਹੀਂ। ਇਹ ਭਾਈ ਸ਼ੀਹੇ ਤੇ ਸੱਜਣ ਵਰਗਿਆਂ ਦੀ ਪ੍ਰੇਮ ਭੇਟਾ ਹੈ ਨੂਰਦੀਨ ਦੀ ਧਿੰਙੋਜ਼ੋਰੀ ਦਾ ਪੈਸਾ ਨਹੀਂ।

# ਮਹਾਂਪੁਰਖਾਂ ਦੇ 1972 ਈ: ਦੇ ਵਾਕਿਆਤ

1 ਜਨਵਰੀ ਤੋਂ 4 ਜਨਵਰੀ ਤੱਕ ਸਵੇਰੇ ਸ਼ਾਮ ਦੀ ਕਥਾ ਨਿਯਮ ਅਨੁਸਾਰ ਹੁੰਦੀ ਜਿਵੇਂ ਕਿ ਸਵੇਰੇ ਗੁਰਬਾਣੀ ਦੀ ਕਥਾ ਤੇ ਸ਼ਾਮ ਨੂੰ ਇਤਿਹਾਸ ਦੀ ਕਥਾ ਹੁੰਦੀ। ਪਰ ਦੁਪਹਿਰ ਦੀ ਕਥਾ ਲਾਗਲੇ ਨਗਰਾਂ ਵਿਚ ਕਰਕੇ ਆਉਂਦੇ ਜਿਵੇਂ ਪਿੰਡ ਬੁਤਾਲਾ, ਪਿੰਡ ਸਠਿਆਲੇ ਤੇ ਪਿੰਡ ਜਫਰਵਾਲ ਆਦਿ। 4 ਜਨਵਰੀ ਨੂੰ ਦੁਪਹਿਰੇ ਸਠਿਆਲੇ ਪਿੰਡ ਤੋਂ ਲੰਗਰ ਛਕ ਕੇ ਪਿੰਡ ਵਰਪਾਲ (ਨੇੜੇ ਅੰਮ੍ਰਿਤਸਰ ਸਾਹਿਬ) ਪੁੱਜ ਗਏ। 5 ਜਨਵਰੀ ਨੂੰ ਤਿਲੰਗ ਰਾਗ ਦੀ ਲੜੀਵਾਰ ਸੰਥਿਆ ਆਰੰਭ ਹੋਈ। 6 ਜਨਵਰੀ ਨੂੰ ਅੰਮ੍ਰਿਤਸਰ ਸਾਹਿਬ ਜਥੇ ਸਮੇਤ ਪੰਜ ਸਰੋਵਰਾਂ ਦੇ ਇਸ਼ਨਾਨ ਕੀਤੇ। ਭਾਈ ਮੰਝ ਜੀ ਦੇ ਗੁਰਦੁਆਰੇ ਦੇ ਦਰਸ਼ਨ ਕੀਤੇ। 7 ਜਨਵਰੀ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਅਜਾਇਬ ਘਰ ਵਿਖੇ ਸੰਤ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਦੀ ਫੋਟੋ ਸੁਭਾਇਮਾਨ ਕੀਤੀ। ਇਸ ਰਸਮ ਵਿਚ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਹੈੱਡ ਗ੍ਰੰਥੀ ਤੇ ਮੰਜੀ ਸਾਹਿਬ ਦੀਵਾਨ ਹਾਲ ਦੇ ਕਥਾ ਵਾਚਕ ਗਿਆਨੀ ਦਲੀਪ ਸਿੰਘ ਆਦਿ ਸਿੰਘ ਸ਼ਾਮਲ ਹੋਏ। ਸੰਤਾਂ ਨੇ ਇਸ ਖ਼ੁਸ਼ੀ ਵਿਚ ਸ੍ਰੀ ਹਰਿਮੰਦਰ ਸਾਹਿਬ ਵਿਖੇ ਦੇਗ ਕਰਵਾਈ। 9 ਜਨਵਰੀ ਨੂੰ ਸਵੇਰੇ ਕਥਾ ਉਪਰੰਤ ਲੰਗਰ ਛਕ ਕੇ ਜਥਾ ਗੁਰਦੁਆਰਾ ਠੱਟੇ ਟਿੱਬੇ ਨੂੰ ਰਵਾਨਾ ਹੋਇਆ। ਉਥੇ ਜਾਂਦਿਆਂ ਠੱਟੇ ਟਿੱਬੇ ਦੀਵਾਨ ਸਜਾਇਆ ਜਿਥੇ ਸੰਤਾਂ ਨੇ 'ਗੁਰ ਪ੍ਰਤਾਪ ਸੂਰਜ ਗ੍ਰੰਥ' ਦੀ ਕਥਾ ਕੀਤੀ। ਇਤਿਹਾਸ ਤੇ ਗੁਰਬਾਣੀ ਦੀ ਕਥਾ ਨਾਲ ਗਿਆਨੀ ਸਿੰਘਾਂ ਨੂੰ 'ਸਾਰੁਕਤਾਵਲੀ ਗ੍ਰੰਥ' ਦੀ ਵੀ ਸੰਥਾ ਦਿੱਤੀ ਜਾਂਦੀ। 16 ਜਵਨਰੀ ਨੂੰ ਗੁਰਦੁਆਰਾ ਠੱਟੇ ਟਿੱਬੇ ਤੋਂ ਚੱਲ ਕੇ ਸੁਲਤਾਨਪੁਰ ਸਾਹਿਬ ਜਾ ਕੇ ਦੀਵਾਨ ਸਜਾਇਆ। ਸ਼ਾਮ ਵੇਲੇ ਪਿੰਡ ਧੀਰੇ ਪੱਤਰੇ ਕਥਾ ਦੀ ਸੇਵਾ ਨਿਭਾਈ। ਗੁਰਦੁਆਰਾ ਹੱਟ ਸਾਹਿਬ ਵਿਖੇ ਅੰਮ੍ਰਿਤ ਸੰਚਾਰ ਕੀਤਾ ਜਿਸ ਵਿਚ 50 ਪ੍ਰਾਣੀ ਅੰਮ੍ਰਿਤ ਪਾਨ ਕਰਕੇ ਵਡਭਾਗੇ ਬਣੇ। 21 ਜਨਵਰੀ ਪਿੰਡ ਧੀਰੇ ਪੱਤਰੇ ਤੋਂ ਹਰੀਹਰ ਝੋਕ ਕਥਾ ਕੀਤੀ। ਕੁਝ ਪ੍ਰੇਮੀਆਂ ਨੇ ਬੇਨਤੀ ਕੀਤੀ ਕਿ ਸੰਤ ਜੀ ਕਾਰ ਲੈ ਲਉ। ਕੁਝ ਪ੍ਰੇਮੀਆਂ ਨੇ ਮਾਇਆ ਇਸ ਕੰਮ ਲਈ ਹਾਜ਼ਰ ਵੀ ਕਰਨੀ ਸ਼ੁਰੂ ਕਰ ਦਿੱਤੀ। ਜਿਸ ਵਿਚ 500/- ਰੁਪੈ ਭਾਈ ਸ਼ਿੰਗਾਰਾ ਸਿੰਘ

ਭੂਰੇ, 500/- ਰੁਪੈ ਭਾਈ ਗੁਰਦਿਆਲ ਸਿੰਘ ਅਸਮਾਨ ਵਾਲਾ, 100/- ਰੁਪੈ ਬਾਬਾ ਤਾਰਾ ਸਿੰਘ ਜੀ ਤਲਵੰਡੀ, ਭਾਈ ਸੋਭਾ ਸਿੰਘ 100/- ਰੁਪੈ, ਸ. ਅਮਰ ਸਿੰਘ ਨੇ ਕਾਰ ਲਈ ਹਾਜ਼ਰ ਕੀਤੇ। ਪਰ ਬਾਬਾ ਠਾਕੁਰ ਸਿੰਘ ਜੀ ਨੇ ਮਨ੍ਹਾਂ ਕਰ ਦਿੱਤਾ ਤੇ ਪ੍ਰੇਮੀਆਂ ਦੇ ਪੈਸੇ ਵਾਪਸ ਕਰ ਦਿੱਤੇ। ਪਿੰਡ ਹਰੀਹਰ ਝੋਕ ਜਥਾ ਠਹਿਰਿਆ ਰਿਹਾ ਪਰ ਸੰਤ ਜੀ 22 ਜਨਵਰੀ ਨੂੰ ਛਾਉਣੀ ਕਥਾ ਕਰਕੇ ਆਏ। ਕੁਝ ਸਿੰਘ ਪਿੰਡ ਮੌਜੇਵਾਲ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕਰਨ ਲਈ ਭੇਜੇ। 23 ਜਨਵਰੀ ਨੂੰ ਪਿੰਡ ਨੂਰਪੁਰ ਦੇ ਗੁਰਦੁਆਰੇ ਦੀ ਹਾਲਤ ਮਾੜੀ ਵੇਖ ਕੇ ਸੰਤਾਂ ਦੇ ਮਨ ਨੂੰ ਬੜਾ ਦੁੱਖ ਹੋਇਆ। ਸੋ ਸੰਗਤਾਂ ਨੂੰ ਪ੍ਰੇਰਣਾ ਕਰਕੇ ਉਸੇ ਸਮੇਂ 8000/- ਰੁਪੈ ਇਕੱਠੇ ਕੀਤੇ ਤੇ ਨਗਰ ਦੇ ਮੁਖੀ ਸਿੰਘਾਂ ਦੀ ਗੁਰਦੁਆਰੇ ਦੀ ਸੇਵਾ ਲਈ ਡਿਊਟੀ ਲਾ ਦਿੱਤੀ ਗਈ। ਉਪਰੰਤ ਲੰਗਰ ਛਕ ਕੇ ਪਿੰਡ ਹਰੀਹਰ ਝੋਕ ਪੁੱਜ ਗਏ। ਦੋ ਅਖੰਡ ਪਾਠ ਸਾਹਿਬ ਇਸੇ ਨਗਰ ਆਰੰਭ ਕੀਤੇ। 24 ਜਨਵਰੀ ਨੂੰ ਸੰਤਾਂ ਨੇ ਪਿੰਡ ਮੌਜੇਵਾਲ ਅੰਮ੍ਰਿਤ ਦੀ ਮਹਾਨਤਾ ਬਾਰੇ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਸੰਗਤਾਂ ਨੂੰ ਚਾਨਣਾ ਪਾਇਆ। 27 ਜਨਵਰੀ ਨੂੰ ਜਥਾ ਹਰੀਹਰ ਝੋਕ ਤੋਂ ਚੱਲ ਕੇ ਸੁਧਾਰ ਨਗਰ ਪਹੁੰਚਿਆ ਪਰ ਰਸਤੇ ਵਿਚ ਹੀ ਪਿੰਡ ਜੋਗੇਵਾਲ ਰੁੱਕ ਕੇ ਕਥਾ ਕੀਤੀ। ਜਲ ਪਾਣੀ ਤੇ ਮਠਿਆਈਆਂ ਛਕ ਕੇ ਸੂਰਜ ਡੁੱਬਣ ਤੋਂ ਪਹਿਲਾਂ ਪਿੰਡ ਸੁਧਾਰ ਪਹੁੰਚ ਗਏ। ਜਥੇ ਦਾ ਪ੍ਰੋਗਰਾਮ 4 ਫ਼ਰਵਰੀ ਤੱਕ ਸੁਧਾਰ ਨਗਰ ਵਿਚ ਕਥਾ ਕੀਰਤਨ ਦਾ ਪ੍ਰਵਾਹ ਚਲਾਉਣ ਦਾ ਰਿਹਾ। ਇਥੋਂ ਲੰਗਰ ਪਾਣੀ ਛਕ ਕੇ ਪਿੰਡ ਖਡੂਰ ਨੂੰ ਚਾਲੇ ਪਾ ਦਿੱਤੇ। 5 ਫ਼ਰਵਰੀ ਨੂੰ ਦੁਪਹਿਰੇ ਪੰਜ ਸਿੰਘ ਨਾਲ ਲੈ ਕੇ ਅਯਾਲੀ ਪਿੰਡ ਸੰਗਤਾਂ ਨੂੰ ਕਥਾ ਸਰਵਣ ਕਰਵਾ ਕੇ ਆਏ। 8 ਫ਼ਰਵਰੀ ਨੂੰ ਜਥਾ ਰਾਜਗੜ੍ਹ ਪੁੱਜ ਗਿਆ। ਇਸ ਪਿੰਡ ਸੰਤ ਗੁਰਬਚਨ ਸਿੰਘ ਜੀ ਖ਼ਾਲਸਾ ਜੀ ਦੇ ਨਾਨਕੇ ਹਨ। ਸੰਤਾਂ ਦੇ ਮਾਮੇ ਦੇ ਪੋਤਰੇ ਭਾਈ ਮੋਹਨ ਸਿੰਘ ਜੀ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਚ ਮੁੱਖ ਗ੍ਰੰਥੀ ਦੀ ਸੇਵਾ ਨਿਭਾ ਰਹੇ ਹਨ। 12 ਫ਼ਰਵਰੀ ਨੂੰ ਇਥੇ ਜਗਦੇਵ ਸਿੰਘ ਤਲਵੰਡੀ ਜੀ ਆਏ ਤੇ ਰਾਗਮਾਲਾ ਬਾਰੇ ਵਿਚਾਰ ਹੋਈ। ਸੰਤਾਂ ਨੇ ਕਿਹਾ ਕਿ ਭਾਈ ਗੁਰੂ ਕੀ ਬਾਣੀ ਦੇ ਭਰੋਸੇ ਨੇ ਹੀ ਸਾਨੂੰ ਬੰਨੇ ਲਾਉਣਾ ਹੈ। ਇਥੇ ਹੀ ਸੰਤ ਗੁਰਬਚਨ ਸਿੰਘ ਜੀ ਖ਼ਾਲਸਾ ਦਾ ਜਨਮ ਦਿਨ ਮਨਾਇਆ। ਕਥਾ ਵਿਚ ਮਹਾਂਪੁਰਖਾਂ ਦੇ ਜੀਵਨ ਦੇ ਕੌਤਕਾਂ ਦੀਆਂ ਵਿਚਾਰਾਂ ਕੀਤੀਆਂ। ਸੰਤ ਬਾਬਾ ਸੁੰਦਰ ਸਿੰਘ ਜੀ ਦੇ ਸੱਚਖੰਡ ਗਮਨ ਕਰਨ ਸਮੇਂ ਦੇ ਕੌਤਕਾਂ 'ਤੇ ਚਾਨਣਾ ਪਾਇਆ ਤੇ ਤਿੰਨ ਅਖੰਡ ਪਾਠਾਂ ਦੇ ਭੋਗ ਪਾਏ ਗਏ, ਜੋ ਕਿ ਵੱਡੇ ਮਹਾਂਪੁਰਖਾਂ ਦੇ ਨਾਨਕੇ ਪਰਿਵਾਰ ਨੇ ਰਖਾਏ ਹੋਏ ਸਨ। 13 ਫ਼ਰਵਰੀ ਨੂੰ ਸੰਤ ਜੀ ਮੁੜ ਕੇ

ਆਲਮਗੀਰ ਰਵਾਨਾ ਹੋਏ। ਰਸਤੇ ਵਿਚ ਨੂਰਪੁਰੇ ਦੀਵਾਨ ਸਜਿਆ, ਲੰਗਰ ਛਕ ਕੇ ਜਥਾ ਆਲਮਗੀਰ ਪਹੁੰਚ ਗਿਆ। 20 ਫ਼ਰਵਰੀ ਨੂੰ ਜਥਾ ਗੁਰਦੁਆਰਾ ਫਲਾਹੀ ਸਾਹਿਬ ਦੇ ਦਰਸ਼ਨ ਕਰਕੇ ਰੋਡੇ ਨਗਰ ਪੁੱਜੇ। 24 ਫ਼ਰਵਰੀ ਨੂੰ ਰਾਤ ਨੂੰ ਪਿੰਡ ਘੋਲੀਏ ਕਥਾ ਕਰਕੇ ਆਏ। 27 ਫ਼ਰਵਰੀ ਨੂੰ ਰੋਡੇ ਪਿੰਡ ਵਿਚ ਅੰਮ੍ਰਿਤ ਸੰਚਾਰ ਕੀਤਾ ਜਿਥੇ 55 ਪ੍ਰਾਣੀ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ ਗੁਰੂ ਦੇ ਲੜ ਲੱਗੇ। ਗੁਰਦੁਆਰੇ ਸਾਹਿਬ ਨਿਸ਼ਾਨ ਸਾਹਿਬ ਝੁਲਾਇਆ ਗਿਆ। 28 ਫ਼ਰਵਰੀ ਨੂੰ ਜਥਾ ਟਰਾਲੀਆਂ ਰਾਹੀਂ ਭੰਡੇਆਣੇ ਪਹੁੰਚਿਆ। ਪਹਿਲੀ ਮਾਰਚ ਨੂੰ ਸਿੰਘਾਂ ਨੇ ਹੋਲਾ ਮਹੱਲਾ ਮਨਾਇਆ ਤੇ ਗਤਕੇ ਦੇ ਜੌਹਰ ਦਿਖਾਏ। ਨਿਯਮ ਅਨੁਸਾਰ ਕਥਾ ਹੁੰਦੀ, ਅੰਮ੍ਰਿਤ ਵੇਲੇ ਗੁਰਬਾਣੀ ਦੀ ਸੰਥਿਆ ਸ਼ਾਮ ਨੂੰ 'ਗੁਰਪ੍ਰਤਾਪ ਸੂਰਜ ਗ੍ਰੰਥ' ਦੀ ਕਥਾ ਤੇ ਦੁਪਹਿਰੇ 'ਸਾਰੁਕਤਾਵਲੀ' ਗ੍ਰੰਥ ਦੀ ਕਥਾ ਹੁੰਦੀ। 2 ਮਾਰਚ ਨੂੰ 28 ਪ੍ਰੇਮੀਆਂ ਨੇ ਅੰਮ੍ਰਿਤ ਛਕ ਕੇ ਗੁਰੂ ਕੀਆਂ ਖੁਸ਼ੀਆਂ ਹਾਸਲ ਕੀਤੀਆਂ। ਇਥੇ ਹੀ ਭਾਈ ਜੁਗਰਾਜ ਸਿੰਘ ਨੂੰ ਕੇਸਾਂ ਦੀ ਬੇਅਦਬੀ ਕਰਨ ਤੋਂ ਹਟਾਇਆ। 3 ਮਾਰਚ ਨੂੰ ਕਥਾ ਤੋਂ ਇਲਾਵਾ ਦੋ ਘਰਾਂ ਵਿਚ ਅਖੰਡ ਪਾਠਾਂ ਦੇ ਭੋਗ ਪਾਏ, ਕੀਰਤਨ ਤੋਂ ਬਾਅਦ ਸੰਤਾਂ ਨੇ ਕਥਾ ਕੀਤੀ। ਇਥੋਂ 4 ਮਾਰਚ ਪਿੰਡ ਸ਼ੇਖੇ ਪਹੁੰਚੇ ਪਰ ਬੱਦਲ ਤੇ ਹਨੇਰੀ ਕਾਰਨ ਇਤਿਹਾਸ ਦੀ ਕਥਾ ਨਾ ਹੋ ਸਕੀ। 5 ਮਾਰਚ ਨੂੰ ਸਾਰੀ ਨਿਯਮਤ ਮਰਿਆਦਾ ਮੁਤਾਬਿਕ ਕਥਾ ਹੋਣ ਤੋਂ ਉਪਰੰਤ ਜੋ ਕੁਝ ਹਨੇਰੀ ਕਰਕੇ ਕਥਾ ਨਹੀਂ ਸੀ ਹੋਈ, ਸੋ ਅੱਜ ਰਹਿਰਾਸ ਸਾਹਿਬ ਦੇ ਭੋਗ ਤੋਂ ਉਪਰੰਤ ਆਰਤੀ ਦਾ ਪਾਠ ਕਰਕੇ ਸੰਤਾਂ ਨੇ ਕਥਾ ਕੀਤੀ ਤੇ ਬਚਨ ਕੀਤੇ ਕਿ ਅਸੀਂ ਕਲ ਸ਼ਾਮ ਦੀ ਕਥਾ ਨਹੀਂ ਕੀਤੀ ਪਰ ਰੋਟੀ ਤਾਂ ਖਾਧੀ ਹੈ। ਸਾਡੀ ਰੋਟੀ ਖਾਧੀ ਤਦ ਹੀ ਸਫਲੀ ਹੈ ਜੇ ਕਲ ਵਾਲਾ ਘਾਟਾ ਅੱਜ ਪੂਰਾ ਕਰ ਲਈਏ। ਇਸ ਨਗਰ ਵਿਚ 7 ਮਾਰਚ ਨੂੰ ਅੰਮ੍ਰਿਤ ਸੰਚਾਰ ਹੋਇਆ ਜਿਸ ਵਿਚ 17 ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ ਤੇ ਇਥੋਂ ਜਥਾ ਟਰਾਲੀਆਂ ਰਾਹੀਂ ਪਿੰਡ ਧਰਮ ਕੋਟ ਵਾਸਤੇ ਰਵਾਨਾ ਹੋ ਗਿਆ। ਇਸੇ ਤਾਰੀਖ਼ ਨੂੰ 'ਸਾਰੁਕਤਾਵਲੀ ਗ੍ਰੰਥ' ਦੀ ਕਥਾ ਦਾ ਭੋਗ ਪਿਆ। 8 ਮਾਰਚ ਨੂੰ ਸਾਰੇ ਜਥੇ ਦੇ ਸਿੰਘਾਂ ਨੂੰ ਭਾਵ ਵਿਦਿਆਰਥੀਆਂ ਨੂੰ ਸੰਤਾਂ ਨੇ ਕਿਹਾ ਕਿ 10,000 ਪਾਠ ਚੌਪਈ ਸਾਹਿਬ ਦੇ ਪੰਥ ਦੀ ਚੜ੍ਹਦੀ ਕਲਾ ਲਈ ਕਰਨ। 9 ਮਾਰਚ ਨੂੰ ਦੁਪਹਿਰੇ ਪਿੰਡ ਕਾਹਨੂੰਵਾਨ ਕਥਾ ਕਰਨ ਲਈ ਗਏ, ਉਥੇ ਗਿਆਨੀ ਦਲੀਪ ਸਿੰਘ ਜੀ ਕਥਾਵਾਚਕ ਸੰਤਾਂ ਨੂੰ ਮਿਲਣ ਆਏ। ਗਿਆਨੀ ਜੀ ਨੇ ਵੀ ਪ੍ਰਚਾਰ ਕੀਤਾ ਤੇ ਪੰਥ ਨੂੰ ਵੋਟਾਂ ਪਾਉਣ ਦੀ ਸੰਗਤਾਂ ਨੂੰ ਬੇਨਤੀ ਕੀਤੀ। 11 ਮਾਰਚ ਵਾਲੇ ਦਿਨ ਅੰਮ੍ਰਿਤ ਸੰਚਾਰ ਹੋਇਆ ਜਿਥੇ 13 ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ।

ਇਥੋਂ ਜਥਾ 12 ਮਾਰਚ ਨੂੰ ਮਹਿਤੇ ਵਾਸਤੇ ਰਵਾਨਾ ਹੋ ਗਿਆ, ਜਾਂਦੇ ਹੋਏ ਰਸਤੇ ਵਿਚ ਸੁਲਤਾਨਪੁਰ ਸਾਹਿਬ ਦਰਸ਼ਨ ਦੀਦਾਰੇ ਕੀਤੇ। 13 ਮਾਰਚ ਨੂੰ ਸਤਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿ ਰਾਏ ਸਾਹਿਬ ਜੀ ਦਾ ਗੁਰਤਾ ਗੱਦੀ ਦਿਹਾੜਾ ਬੜੀ ਸ਼ਰਧਾ ਪੂਰਵਕ ਮਨਾਇਆ ਤੇ ਸਾਰਾ ਦਿਨ ਸੰਗਤ ਮਹਿਤੇ ਗੁਰਦੁਆਰੇ ਮਿੱਟੀ ਦੀ ਭਰਤੀ ਪਾਉਣ ਦੀ ਸੇਵਾ ਕਰਦੀ ਰਹੀ। ਕੁਝ ਸਿੰਘਾਂ ਦੇ ਮਨ ਵਿਚ ਵਿਚਾਰ ਸੀ ਕਿ ਸੰਤ ਜੀ ਨੇ ਬ੍ਰਹਮ-ਵਿਦਿਆ ਵਲੋਂ ਹਟਾ ਕੇ ਐਵੇਂ ਇਸ ਸੇਵਾ 'ਤੇ ਲਾਇਆ ਹੈ ਇਸ ਦਾ ਕੀ ਫ਼ਾਇਦਾ ਹੈ। ਸੰਤਾਂ ਨੇ ਬਚਨ ਕੀਤਾ ਕਿ ਸਿੰਘੋ ਧੰਨ ਗੁਰੂ ਅਮਰਦਾਸ ਜੀ ਦਾ ਬਚਨ ਮੰਨ ਕੇ ਭਾਈ ਮਾਣਕ ਨੇ ਬਾਉਲੀ ਸਾਹਿਬ ਦੀ ਸੇਵਾ ਕਰਦਿਆਂ ਜਿਸ ਸਮੇਂ ਜ਼ੋਰ ਦੀ ਵਦਾਨ (ਵੱਡਾ ਹਥੌੜਾ) ਮਾਰਿਆ ਤਾਂ ਭਾਈ ਮਾਣਕ ਜੀ ਡੁੱਬ ਗਏ, ਸਿੱਖਾਂ ਵਿਚ ਹਾਹਾਕਾਰ ਮੱਚ ਗਈ ਕਿ ਭਾਈ ਮਾਣਕ ਡੁੱਬ ਗਿਆ ਹੈ ਤਾਂ ਸਤਿਗੁਰੂ ਜੀ ਨੇ ਬਚਨ ਕੀਤਾ ਸੀ ਕਿ ਸਿੱਖਿ ਸੇਵਾ ਨਾਲ ਡੁੱਬੀ ਦਾ ਨਹੀਂ ਸਗੋਂ ਤਰੀਦਾ ਹੈ। ਭਾਈ ਮਾਣਕ ਦੀ ਲੋਥ ਪਾਣੀ 'ਤੇ ਤਰ ਆਈ, ਤਦੋਂ ਧੰਨ ਗੁਰੂ ਅਮਰਦਾਸ ਜੀ ਨੇ ਆਪਣਾ ਚਰਣ ਛੁਹਾ ਕੇ ਜਿੰਦਾ ਕੀਤਾ ਤੇ ਨਾਲ ਹੀ ਗੁਰੂ-ਘਰ ਦੀਆਂ ਖ਼ੁਸ਼ੀਆਂ ਬਖ਼ਸ਼ ਕੇ ਨਿਹਾਲ ਕਰ ਦਿੱਤਾ। ਇਕ ਮਹਾਤਮਾ ਜੋ ਦੇਵੀ ਭਗਤ ਮਹਾਂ ਕਰਮ-ਕਾਂਡੀ ਸੀ, ਉਸਨੂੰ ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਤੁਸੀਂ ਮਾਣਕ ਦੇ ਪੈਰਾਂ 'ਤੇ ਸਿਰ ਰੱਖੋ, ਤੁਹਾਨੂੰ ਅਸੀਂ ਆਤਮਿਕ ਗਿਆਨ ਬਖ਼ਸ਼ਣਾ ਹੈ ਕਿਉਂ ਜੋ ਇਸਨੇ ਸੇਵਾ ਕਰਕੇ ਸਭ ਕੁਝ ਪ੍ਰਾਪਤ ਕਰ ਲਿਆ ਹੈ ਜੋ ਤੁਹਾਨੂੰ ਵੀ ਪ੍ਰਾਪਤ ਹੋਣਾ ਹੈ। ਇਹ ਭਾਈ ਮਾਣਕ ਮੁਖੀ ਪ੍ਰਚਾਰਕ ਹੋਵੇਗਾ ਤੇ ਤੁਸੀਂ ਇਨ੍ਹਾਂ ਦੇ ਨਾਲ ਸੇਵਾ ਵਿਚ ਤਤਪਰ ਰਹਿਣਾ, ਤੁਹਾਨੂੰ ਇਨ੍ਹਾਂ ਦੀ ਸੰਗਤ ਵਿਚ ਆਤਮ ਰੰਗ ਹੋਰ ਗੂੜ੍ਹਾ ਤੇ ਪੱਕਾ ਹੋ ਜਾਵੇਗਾ। ਸੋ ਸਿੰਘੋ ਬੰਦੇ ਦੀ ਸੇਵਾ ਨਾਲੋਂ ਗੁਰੂ ਦੀ ਸੇਵਾ ਬਹੁਤ ਮਹਾਨ ਹੈ। ਸੋ ਸੇਵਾ ਕਰਦਿਆਂ ਕਦੀ ਵੀ ਸ਼ੰਕਾ ਨਾ ਕਰਿਆ ਕਰੋ। ਜਿਵੇਂ ਕਪੜੇ ਨੂੰ ਮਾਂਡੀ ਲੱਗੀ ਹੋਣ ਕਰਕੇ ਉਸ 'ਤੇ ਰੰਗ ਨਹੀਂ ਚੜ੍ਹਦਾ ਪਰ ਜਦੋਂ ਉਸ ਕਪੜੇ ਦੀ ਮਾਂਡੀ ਲਹਿ ਜਾਏ ਤਾਂ ਰੰਗ ਗੂੜ੍ਹਾ ਚੜ੍ਹਦਾ ਹੈ। ਇਸ ਲਈ ਮੈਂ (ਹਉਮੈ) ਦੀ ਮਾਂਡੀ ਕੇਵਲ ਸੇਵਾ ਨਾਲ ਹੀ ਲਹਿੰਦੀ ਹੈ ਤੇ ਨਾਮ ਬਾਣੀ ਦਾ ਰੰਗ ਗੂੜ੍ਹਾ ਚੜ੍ਹਦਾ ਹੈ। 14 ਮਾਰਚ ਨੂੰ ਭਾਈ ਪਿੰਡਾਣਾ ਦੇ ਅਸਥਾਨ ਜੋ ਕਿ ਖੇਮਕਰਨ ਤੇ ਭੂਰਿਆਂ ਦਰਮਿਆਨ ਹੈ ਜੋੜ ਮੇਲੇ 'ਤੇ ਗਏ, ਜਿਥੇ ਹਰ ਸਾਲ ਬੜੀਆਂ ਸੰਗਤਾਂ ਪੁੱਜਦੀਆਂ ਹਨ। ਇਸ ਸਿੱਖ ਦਾ ਜ਼ਿਕਰ ਪਿੱਛੇ ਆ ਚੁੱਕਾ ਹੈ ਜੋ ਕਿ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ ਅਨਿੰਨ ਸਿੱਖ ਸੀ। ਇਥੇ ਸੰਤਾਂ ਨੇ ਕਥਾ ਕੀਤੀ ਤੇ ਵਾਪਸ ਮਹਿਤੇ ਆ ਗਏ। 15 ਮਾਰਚ ਵਾਲੇ ਦਿਨ ਸ੍ਰੀ ਤਰਨ ਤਾਰਨ ਸਾਹਿਬ ਮੱਸਿਆ ਦਾ ਇਸ਼ਨਾਨ

ਕਰਕੇ ਵਾਪਸ ਫਿਰ ਮਹਿਤੇ ਆ ਕੇ ਸੇਵਾ ਵਿਚ ਜੁੱਟ ਗਏ। 16 ਮਾਰਚ ਨੂੰ ਗੁਰਦੁਆਰਾ ਸਾਹਿਬ ਦਾ ਵੱਡਾ ਲੈਂਟਰ ਪਿਆ। ਕੀਰਤਨ ਤੋਂ ਉਪਰੰਤ ਭਗਤ ਜਸਵੰਤ ਸਿੰਘ ਜੀ ਨੇ ਕਥਾ ਕੀਤੀ।

22 ਮਾਰਚ ਨੂੰ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਸਮੇਂ ਦੇਗ ਸਜਾਉਣ ਵਾਲੇ ਸਿੰਘਾਂ ਨੇ ਦੇਗ ਨਾ ਪਹੁੰਚਾਈ। ਸੋ ਇਸ ਕਰਕੇ ਉਹਨਾਂ ਨੂੰ ਤਨਖ਼ਾਹ ਲਾਈ ਅਤੇ ਆਪਣੇ ਆਪ ਨੂੰ ਵੀ ਲਾਈ ਕਿਉਂ ਜੋ ਮੇਰੀ ਜ਼ਿੰਮੇਵਾਰੀ ਹੈ। ਨਿਤਨੇਮ ਤੋਂ ਇਲਾਵਾ 51 ਪਾਠ ਸ੍ਰੀ ਜਪੁਜੀ ਸਾਹਿਬ ਦੇ ਪਾਠਾਂ ਦੀ ਤਨਖ਼ਾਹ ਲੁਆਈ। ਇਸੇ ਦਿਨ ਸ਼ਾਮ ਨੂੰ ਮਹਿਤੇ ਲਾਗੇ ਭੋਏਵਾਲ ਪਿੰਡ ਵਿਚ ਅੰਮ੍ਰਿਤ ਸੰਚਾਰ ਹੋਇਆ ਜਿਸ ਵਿਚ 90 ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕਰਕੇ ਸਤਿਗੁਰੂ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ। ਸੇਵਾ ਸਮਾਪਤ ਹੋਣ 'ਤੇ ਜੋ ਕਿ ਗੁਰਦੁਆਰਾ ਸਾਹਿਬ ਵਿਚ ਚੱਲ ਰਹੀ ਸੀ, ਦੀ ਖ਼ੁਸ਼ੀ ਵਿਚ ਪੱਕਾ ਭੰਡਾਰਾ ਕੀਤਾ। 23 ਮਾਰਚ ਨੂੰ ਜੋ ਸੰਗਤਾਂ ਸੇਵਾ ਵਾਸਤੇ ਬਾਹਰੋਂ ਆਈਆਂ ਹੋਈਆਂ ਸਨ, ਉਨ੍ਹਾਂ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ, ਤਰਨ ਤਾਰਨ ਸਾਹਿਬ ਤੇ ਗੋਇੰਦਵਾਲ ਸਾਹਿਬ ਦੇ ਅਸਥਾਨਾਂ ਦੀ ਯਾਤਰਾ ਕਰਵਾਈ। ਆਪ ਨਾਲ ਜਾ ਕੇ ਇਹ ਸੇਵਾ ਨਿਭਾਈ। ਅੱਜ ਦੇ ਅਖੌਤੀ ਸਾਧ ਤਾਂ ਆਪਣਿਆਂ ਡੇਰਿਆਂ ਵੱਲ ਜ਼ਿਆਦਾ ਖਿੱਚ ਰੱਖਦੇ ਹਨ। ਉਪਰੰਤ ਜਿੰਨੀਆਂ ਵੀ ਸੰਗਤਾਂ ਆਈਆਂ ਸਨ ਉਨ੍ਹਾਂ ਨੂੰ ਸਿਰੋਪੇ ਬਖ਼ਸ਼ੇ ਗਏ। 24 ਮਾਰਚ ਨੂੰ ਗਿਆਨੀ ਜੋਗਿੰਦਰ ਸਿੰਘ ਜੀ ਨੂੰ ਸੰਗਤ ਨਾਲ ਭੇਜਿਆ ਤੇ ਕਿਹਾ ਕਿ ਇਨ੍ਹਾਂ ਨੂੰ ਬਾਬਾ ਬੁੱਢਾ ਜੀ ਦੀ ਬੀੜ, ਗੁਰਦੁਆਰਾ ਸੰਨ੍ਹ ਸਾਹਿਬ ਤੇ ਗੁਰਦੁਆਰਾ ਛੇਹਰਟਾ ਸਾਹਿਬ ਦੇ ਦਰਸ਼ਨ ਕਰਾਉ। ਸੰਤ ਜੀ ਨੇ ਰਾਤ ਨੂੰ ਪਿੰਡ ਨੰਗਲੀ ਕਥਾ ਕੀਤੀ। 25 ਮਾਰਚ ਨੂੰ ਕਥਾ ਭਗਤ ਜਸਵੰਤ ਸਿੰਘ ਜੀ ਨੇ ਕੀਤੀ ਤੇ ਅੰਮ੍ਰਿਤ ਸੰਚਾਰ ਹੋਇਆ ਜਿਸ ਵਿਚ 23 ਪ੍ਰਾਣੀਆਂ ਨੇ ਗੁਰੂ ਕੇ ਖੰਡੇ ਬਾਟੇ ਦੀ ਦਾਤ ਪ੍ਰਾਪਤ ਕੀਤੀ ਤੇ ਕਾਦੀਆਂ ਲਾਗੇ ਪਿੰਡ ਬੁੱਟਰ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਪ੍ਰਾਰੰਭ ਕੀਤਾ। 29 ਮਾਰਚ ਨੂੰ ਜਥਾ ਤਲਵੰਡੀ ਸੋਭਾ ਸਿੰਘ ਪਹੁੰਚਿਆ, ਨਿਯਮ ਅਨੁਸਾਰ ਕਥਾ ਕੀਰਤਨ ਹੋਇਆ। 30 ਮਾਰਚ ਵਾਲੇ ਦਿਨ ਪ੍ਰੋ. ਜਗੀਰ ਸਿੰਘ ਐੱਮ. ਐੱਲ. ਏ. ਹਲਕਾ ਵਲਟੋਹਾ ਸੰਤਾਂ ਦੇ ਦਰਸ਼ਨ ਕਰਨ ਲਈ ਆਇਆ ਤੇ ਧੰਨਵਾਦ ਕੀਤਾ ਕਿ ਆਪ ਜੀ ਦੀਆਂ ਅਰਦਾਸਾਂ ਸਦਕਾ ਸਾਨੂੰ ਸਤਿਗੁਰੂ ਜੀ ਨੇ ਕਾਮਯਾਬੀ ਬਖ਼ਸ਼ੀ ਹੈ। ਰਾਤ ਦੀਵਾਨ ਵਿਚ ਆਰਤੀ ਤੋਂ ਬਾਅਦ ਕਵੀਸ਼ਰੀ ਸਿੰਘਾਂ ਨੇ ਕਵੀਸ਼ਰੀ ਦਾ ਰੰਗ ਬੰਨ੍ਹਿਆ। 31 ਮਾਰਚ ਨੂੰ ਵੀ ਸ਼ਾਮ ਨੂੰ ਦੀਵਾਨ ਤੋਂ ਬਾਅਦ ਕਵੀਸ਼ਰੀ ਜਥਿਆਂ ਨੇ ਕਵਿਤਾਵਾਂ ਸੁਣਾਈਆਂ। ਪਹਿਲੀ ਅਪ੍ਰੈਲ ਨੂੰ ਭਾਈ

ਤਾਰਾ ਸਿੰਘ ਜੀ ਜੋ ਕਿ ਨਾਮ ਬਾਣੀ ਵਿਚ ਰੰਗੇ ਹੋਏ ਹਨ, ਦੇ ਗ੍ਰਿਹਿ ਵਿਖੇ ਦੋ ਅਖੰਡ ਪਾਠ ਸਾਹਿਬ ਆਰੰਭ ਕੀਤੇ। ਅੰਮ੍ਰਿਤ ਸੰਚਾਰ ਹੋਇਆ ਜਿਸ ਵਿਚ 54 ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕਰਕੇ ਆਪਣੇ ਜਨਮ ਨੂੰ ਸਫਲਾ ਕਰਨ ਦਾ ਯਤਨ ਕੀਤਾ। ਰਾਤ ਨੂੰ ਫ਼ੌਜੀਆਂ ਵਲੋਂ ਸੰਤਾਂ ਨੂੰ ਲਧੂਵਾਲ ਪਿੰਡ ਵਿਚ ਲਿਜਾਇਆ ਗਿਆ, ਜਿਥੇ ਕੀਰਤਨ ਤੋਂ ਉਪਰੰਤ ਸੰਤਾਂ ਨੇ ਕਥਾ ਕੀਤੀ। 3 ਅਪ੍ਰੈਲ ਨੂੰ ਭਾਈ ਤਾਰਾ ਸਿੰਘ ਦੇ ਗ੍ਰਿਹਿ ਵਿਖੇ ਅਖੰਡ ਪਾਠਾਂ ਦੇ ਭੋਗ ਪਾਏ। ਇਥੋਂ ਹੀ ਇਕ ਪ੍ਰੇਮੀ ਭਾਈ ਕਰਨੈਲ ਸਿੰਘ ਨਾਮੇ ਸੰਤਾਂ ਨੂੰ ਬੇਨਤੀ ਕਰਕੇ ਘਰ ਲੈ ਗਿਆ। ਜਦੋਂ ਘਰ ਗਏ ਤਾਂ ਪਤਾ ਲੱਗਾ ਕਿ ਇਸ ਦੇ ਪੁੱਤਰ ਸ਼ਰਾਬ ਪੀਂਦੇ ਹਨ। ਉਹਨਾਂ ਨੂੰ ਸ਼ਰਾਬ ਛੱਡਣ ਵਾਸਤੇ ਕਿਹਾ ਪਰ ਉਹ ਮੰਨੇ ਨਹੀਂ। ਸੋ ਸੰਤ ਜੀ ਉਥੋਂ ਬਿਨਾਂ ਕੁਝ ਛਕੇ ਵਾਪਸ ਆ ਗਏ। ਇਥੋਂ ਸ਼ਾਮ ਨੂੰ ਜਥਾ ਸ੍ਰੀ ਖਡੂਰ ਸਾਹਿਬ ਪੁੱਜ ਗਿਆ। 4 ਅਪ੍ਰੈਲ ਨੂੰ ਕਥਾ ਤੋਂ ਬਾਅਦ ਸੰਤਾਂ ਨੇ ਕੁਝ ਸਿਆਣੇ ਸਿੰਘਾਂ ਨੂੰ ਕਿਹਾ ਕਿ ਜੋ ਜਥੇ ਵਿਚ ਨਵੇਂ ਸਿੰਘ ਆਏ ਹਨ, ਉਨ੍ਹਾਂ ਨਾਲ ਕਥਾ ਵਿਚਾਰਿਆ ਕਰਨ ਤਾਂ ਕਿ ਉਹਨਾਂ ਨੂੰ ਕਥਾ ਸਮਝ ਆ ਸਕੇ। ਦੁਪਹਿਰੇ ਭਾਈ ਕਰਮ ਸਿੰਘ ਛੀਨੇ ਪਿੰਡ ਵਾਲਿਆਂ ਨੇ ਲੰਗਰ ਦੀ ਸੇਵਾ ਕੀਤੀ। ਇਸਨੇ ਸ਼ਰਾਬ ਛੱਡਣ ਦਾ ਪ੍ਰਣ ਕੀਤਾ ਸੀ ਸੰਤਾਂ ਨਾਲ ਪਰ ਫਿਰ ਵੀ ਸ਼ਰਾਬ ਪੀ ਲਈ ਤੇ ਡਿਗਣ ਕਰਕੇ ਗਰਦਨ ਦੇ ਮਣਕੇ ਟੁੱਟ ਗਏ। ਸੋ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ, ਗੁਰੂ ਦੀ ਕ੍ਰਿਪਾ ਨਾਲ ਇਸ ਦੀ ਜਾਨ ਬਚ ਗਈ। ਉਹਨੇ ਸੰਤਾਂ ਪਾਸ ਆ ਕੇ ਇਸ ਗੱਲ ਦੀ ਮੁਆਫ਼ੀ ਮੰਗੀ। ਸ਼ਾਮ ਨੂੰ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਅਵਤਾਰ ਪੁਰਬ ਬੜੀ ਸ਼ਰਧਾ ਤੇ ਧੂਮ ਧਾਮ ਨਾਲ ਮਨਾਇਆ। ਦੁਪਹਿਰ ਦਾ ਲੰਗਰ ਪਿੰਡ ਮੁਗਲਾਣੀ ਹੋਇਆ। 9 ਅਪ੍ਰੈਲ ਨੂੰ ਅੰਮ੍ਰਿਤ ਸੰਚਾਰ ਕੀਤਾ ਗਿਆ ਜਿਸ ਵਿਚ 84 ਪ੍ਰਾਣੀ ਗੁਰੂ ਵਾਲੇ ਬਣੇ। 10 ਅਪ੍ਰੈਲ ਨੂੰ ਜਥਾ ਇਥੋਂ ਚੱਲ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜ ਗਿਆ। 13 ਅਪ੍ਰੈਲ ਨੂੰ ਅੰਮ੍ਰਿਤ ਸੰਚਾਰ ਹੋਇਆ ਜਿਥੇ 15 ਪ੍ਰਾਣੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਕਥਾ ਨਿਰੰਤਰ ਸਵੇਰੇ ਸ੍ਰੀ ਹਰਿਮੰਦਰ ਸਾਹਿਬ ਦੇ ਮੁਖਵਾਕ ਦੀ ਹੁੰਦੀ, ਸ਼ਾਮ ਨੂੰ 'ਗੁਰਪ੍ਰਤਾਪ ਸੂਰਜ ਗ੍ਰੰਥ' ਦੀ ਹੁੰਦੀ ਤੇ ਦੁਪਹਿਰੇ 15 ਨਵੰਬਰ ਹਾਲ ਗੁਰੂ ਰਾਮਦਾਸ ਸਰਾਂ ਵਿਚ ਵੇਦਾਂਤ ਦੀ ਸੰਥਿਆ ਕਰਾਈ ਜਾਂਦੀ। 23 ਅਪ੍ਰੈਲ ਨੂੰ ਜਥਾ ਟਰੱਕਾਂ ਰਾਹੀਂ ਪਿੰਡ ਪੱਟੀ ਨੂੰ ਰਵਾਨਾ ਹੋਇਆ। ਇਥੇ ਆਪ ਜੀ ਨੇ ਕਥਾ ਵਿਚ ਦੇਹਧਾਰੀ ਪਾਖੰਡੀ ਗੁਰੂਆਂ ਦੀ ਬੜੇ ਖੁੱਲ੍ਹੇ ਮਨ ਨਾਲ ਮਿੱਟੀ ਪਲੀਤ ਕੀਤੀ ਤੇ ਸੰਗਤਾਂ ਨੂੰ ਸ਼ਬਦ- ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਡਿਆਈ ਦਰਸਾਈ। 28 ਅਪ੍ਰੈਲ ਨੂੰ ਸੰਤ ਜੀ ਆਪ ਪੰਜਾਂ ਪਿਆਰਿਆਂ ਵਿਚ

ਲੱਗੇ ਤੇ ਅੰਮ੍ਰਿਤ ਸੰਚਾਰ ਹੋਇਆ ਜਿਥੇ 54 ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ। ਇਥੋਂ ਜਥਾ ਰਾਤੋ ਰਾਤ ਪਹੇਵੇ ਪੁੱਜ ਗਿਆ, ਜਿਥੇ ਲੰਗਰ ਦੀ ਸੇਵਾ ਭਾਈ ਫ਼ਤਹਿ ਸਿੰਘ ਜੀ ਦੇ ਘਰ ਹੋਈ ਤੇ ਇਥੇ ਕੁਝ ਸਮਾਂ ਆਰਾਮ ਕੀਤਾ। ਸ਼ਾਮ ਨੂੰ ਤਿੰਨ ਵਜੇ ਦੀਵਾਨ ਸਜਿਆ। ਰਾਤ ਨੂੰ ਬਾਉਲੀ ਸਾਹਿਬ ਗੁਰਦੁਆਰੇ 'ਗੁਰਪ੍ਰਤਾਪ ਸੂਰਜ ਗ੍ਰੰਥ' ਦੀ ਕਥਾ ਹੋਈ। ਸਵੇਰੇ ਗੁਰਬਾਣੀ ਦੀ ਕਥਾ ਦੀ ਸੰਥਿਆ ਦੁਪਹਿਰੇ ਭਾਵਰਸਿਮਰਤ ਤੇ ਸ਼ਾਮ ਨੂੰ ਇਤਿਹਾਸ ਦੀ ਕਥਾ ਹੁੰਦੀ। 3 ਮਈ ਨੂੰ ਜਥਾ ਅਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਅਸਥਾਨ ਸ੍ਰੀ ਪੰਜੋਖਰਾ ਸਾਹਿਬ ਪੁੱਜਿਆ। 8 ਮਈ ਨੂੰ ਸੰਤ ਜੀ ਰਾਤੋ ਰਾਤ ਭੂਰਿਆਂ ਲਾਗੇ ਪਿੰਡ ਰਤੋਕੇ ਬਾਬਾ ਬੀਰ ਸਿੰਘ ਨੌਰੰਗਾਬਾਦੀ ਦੇ ਡੇਰੇ ਕਥਾ ਕਰਨ ਪਹੁੰਚੇ। 9 ਮਈ ਨੂੰ ਸੰਤਾਂ ਨੇ ਰਤੋਕੇ ਖਚਾ-ਖਚ ਭਰੇ ਪੰਡਾਲ ਵਿਚ ਕਥਾ ਕੀਤੀ ਤੇ ਗੁਰਮਤਿ ਦਾ ਪ੍ਰਚਾਰ ਕੀਤਾ। ਸੰਗਤਾਂ ਧੰਨ ਧੰਨ ਕਰ ਉਠੀਆਂ। ਸ਼ਾਮ ਨੂੰ ਫਿਰ ਪੰਜੋਖਰਾ ਸਾਹਿਬ ਨੂੰ ਰਵਾਨਾ ਹੋ ਪਏ। 12 ਮਈ ਨੂੰ ਸੰਤ ਜੀ ਅੰਬਾਲਾ ਛਾਉਣੀ ਗਏ, ਉਥੇ ਇਕ ਸਿੰਘ ਦੇ ਘਰ ਦੀਵਾਨ ਸਜਾਇਆ, ਕਥਾ ਕਰਨ ਤੋਂ ਬਾਅਦ ਫਿਰ ਪੰਜੋਖਰਾ ਸਾਹਿਬ ਆ ਗਏ। 14 ਮਈ ਵਾਲੇ ਦਿਨ ਧੰਨ ਸ੍ਰੀ ਗੁਰੂ ਅੰਗਦ ਸਾਹਿਬ ਜੀ ਦਾ ਆਗਮਨ ਪੁਰਬ ਬੜੀ ਸ਼ਰਧਾ ਨਾਲ ਮਨਾਇਆ। ਅੰਮ੍ਰਿਤ ਸੰਚਾਰ ਕੀਤਾ ਜਿਸ ਵਿਚ 48 ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਦੇ ਲੜ ਲੱਗੇ। ਇਥੋਂ ਜਥਾ ਨਾਭਾ ਸਾਹਿਬ ਪੁੱਜਾ ਜੋ ਚੰਡੀਗੜ੍ਹ ਰਾਜਪੁਰਾ ਰੋਡ 'ਤੇ ਹੈ। ਹਰ ਸਾਲ ਦੀ ਤਰ੍ਹਾਂ ਇਥੇ ਜਥਾ ਸਾਰਾ ਮਹੀਨਾ ਰਹਿੰਦਾ ਹੈ। ਇਥੇ ਵਿਦਿਆਰਥੀ ਸਿੰਘਾਂ ਨੂੰ ਇੰਨੀ ਜ਼ੋਰ ਨਾਲ ਪੜ੍ਹਾਈ ਕਰਾਈ ਜਾਂਦੀ ਹੈ ਕਿ ਅਗਲੀਆਂ ਪਿਛਲੀਆਂ ਸਾਰੀਆਂ ਕਮੀਆਂ ਪੇਸ਼ੀਆਂ ਦੂਰ ਕਰ ਦਿੱਤੀਆਂ ਜਾਂਦੀਆਂ ਹਨ। ਸਿੰਘ ਦੋ-ਦੋ ਘੰਟੇ ਸੌਣ ਲਈ ਲੁਕਦੇ ਫਿਰਦੇ ਹਨ ਕਿ ਦੋ ਘੰਟੇ ਹੀ ਆਰਾਮ ਕਰ ਲਈਏ। ਭਾਵਰਸਿਮਰਤ ਪੋਥੀ ਦੀ ਸੰਥਿਆ ਪੂਰੀ ਹੋਣ 'ਤੇ ਵਿਚਾਰ ਮਾਲਾ ਪੋਥੀ ਦੀ ਸੰਥਾ ਆਰੰਭ ਕੀਤੀ। 22 ਮਈ ਨੂੰ ਕੁਝ ਸਿੰਘਾਂ ਨੂੰ ਨਾਲ ਲੈ ਕੇ ਗੁਰਦੁਆਰਾ ਫ਼ਤਹਿਗੜ੍ਹ ਸਾਹਿਬ ਗਏ, ਉਥੇ ਠੰਡੇ ਬੁਰਜ ਦੇ ਦਰਸ਼ਨ ਕੀਤੇ। ਫਿਰ ਅੰਮ੍ਰਿਤਸਰ ਸਾਹਿਬ ਆ ਕੇ ਪ੍ਰਧਾਨ ਸ਼੍ਰੋਮਣੀ ਕਮੇਟੀ ਨੂੰ ਮਿਲੇ, ਉਪਰੰਤ ਪਿੰਡ ਸੁਰ ਸਿੰਘ ਵਿਚ ਜਲੂਸ ਵਿਚ ਸ਼ਾਮਲ ਹੋਏ। ਨਾਭਾ ਸਾਹਿਬ ਵਿਖੇ ਕਥਾ ਦੀ ਸੇਵਾ ਭਗਤ ਜਸਵੰਤ ਸਿੰਘ ਜੀ ਨੇ ਨਿਭਾਈ। 23 ਮਈ ਨੂੰ ਬਾਬਾ ਦੀਪ ਸਿੰਘ ਦੇ ਜਨਮ ਨਗਰ ਪਿੰਡ ਪਹੂਵਿੰਡ ਪੁੱਜੇ। ਇਥੋਂ ਭਾਈ ਤਾਰੂ ਸਿੰਘ ਜੀ ਦੇ ਅਸਥਾਨ ਦੇ ਦਰਸ਼ਨ ਕਰਕੇ ਸੁਰਸਿੰਘ ਵਿਚ ਕਥਾ ਕੀਤੀ। ਇਥੋਂ ਬੀੜ ਬਾਬਾ ਬੁੱਢਾ ਜੀ ਪੁੱਜੇ, ਦਰਸ਼ਨ ਇਸ਼ਨਾਨ ਕੀਤੇ, ਉਪਰੰਤ ਬਾਬਾ

ਖੜਕ ਸਿੰਘ ਜੀ ਕਾਰ ਸੇਵਾ ਵਾਲਿਆਂ ਨਾਲ ਵਿਚਾਰਾਂ ਕੀਤੀਆਂ। ਬਾਬਾ ਖੜਕ ਸਿੰਘ ਜੀ ਨੇ ਬਚਨ ਕੀਤਾ ਕਿ ਅਸੀਂ ਤਾਂ ਮੰਦਰ ਉਸਾਰਨ ਵਾਲੇ ਹਾਂ, ਤੁਸੀਂ ਮੰਦਰਾਂ ਦੇ ਮਾਲਕ ਹੋ, ਬਾਣੀ ਦਾ ਦੀਵਾ ਜਗਾਈ ਚਲੋ, ਜਿਹੜੀ ਕਿ ਵਸਦੇ ਘਰਾਂ ਦੀ ਨਿਸ਼ਾਨੀ ਹੈ। ਦਰਸ਼ਨ ਦੀਦਾਰੇ ਜਲਦੀ-ਜਲਦੀ ਦਿਆ ਕਰੋ। ਸੰਤ ਜੀ ਕਹਿਣ ਲੱਗੇ ਕਿ ਆਪ ਜੀ ਜਦੋਂ ਹੁਕਮ ਕਰਿਆ ਕਰੋ, ਦਾਸ ਹਾਜ਼ਰ ਹਾਂ। ਉਪਰੰਤ ਰਾਤ ਮਹਿਤੇ ਕਥਾ ਦੀ ਸੇਵਾ ਨਿਭਾਈ। 24 ਮਈ ਨੂੰ ਮਹਿਤੇ ਤੋਂ ਅੰਮ੍ਰਿਤ ਵੇਲੇ 3 ਵਜੇ ਨਾਭਾ ਸਾਹਿਬ ਲਈ ਤਿਆਰੀ ਕਰ ਲਈ। ਨਾਭਾ ਸਾਹਿਬ ਵਿਖੇ ਸ੍ਰੀ ਅਖੰਡ ਪਾਠਾਂ ਦੇ ਭੋਗ ਰੋਜ਼ਾਨਾ ਹੀ ਪੈਂਦੇ। 3 ਜੂਨ ਰਾਤ ਨੂੰ ਸੰਤਾਂ ਨੇ ਡੇਰਾ ਬਸੀ ਦੀਵਾਨ ਸਜਾਇਆ ਤੇ ਕਥਾ ਰਾਹੀਂ ਹਾਜ਼ਰੀ ਭਰੀ। 4 ਜੂਨ ਨੂੰ ਪੰਜਾਂ ਪਿਆਰਿਆਂ ਨੂੰ ਰਾਜਪੁਰੇ ਅੰਮ੍ਰਿਤ ਸੰਚਾਰ ਕਰਨ ਵਾਸਤੇ ਭੇਜਿਆ। ਜਿਥੇ 38 ਪ੍ਰਾਣੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। 6 ਤੇ 7 ਜੂਨ ਨੂੰ ਰਾਤ ਦੀ ਕਥਾ ਡੇਰਾ ਬਸੀ ਹੀ ਕੀਤੀ। 15 ਜੂਨ ਨੂੰ ਸਾਰਾ ਜਥਾ ਪਟਿਆਲੇ ਪੁੱਜ ਗਿਆ ਜਿਥੇ ਕਿ ਸੰਗਤਾਂ ਦਾ ਬਹੁਤ ਇਕੱਠ ਹੁੰਦਾ ਹੈ। 18 ਜੂਨ ਦੁਪਹਿਰੇ ਚੰਡੀਗੜ੍ਹ ਕਥਾ ਕਰਕੇ ਵਾਪਸ ਆ ਗਏ। ਪਟਿਆਲੇ ਜੋ ਹੈੱਡ ਗ੍ਰੰਥੀ ਗਿਆਨੀ ਨਾਹਰ ਸਿੰਘ ਸੀ, ਉਹ ਗਿਆਨੀ ਮੋਹਨ ਸਿੰਘ ਦੇ ਜਥੇ ਨਾਲ ਸਬੰਧਤ ਸੀ। ਉਸਨੇ ਰੱਜ ਕੇ ਸੰਤਾਂ ਦੀ ਨਿੰਦਾ ਕੀਤੀ। ਸੰਤਾਂ ਨੇ ਕਿਹਾ ਕਿ ਗਿਆਨੀ ਜੀ ਤੁਸੀਂ ਵੱਡੇ ਹੋ, ਮੈਂ ਤੁਹਾਡੇ ਸਾਰਿਆਂ ਨਾਲੋਂ ਛੋਟਾ ਹਾਂ। ਤੁਸੀਂ ਮੇਰੇ 'ਤੇ ਕ੍ਰਿਪਾ ਕਰਨੀ ਹੈ। ਪਰ ਉਸ ਮਾਈ ਦੇ ਲਾਲ ਨੇ ਨਿੰਦਿਆ ਅਤੇ ਵਿਰੋਧਤਾ ਦੇ ਸਾਰੇ ਰਿਕਾਰਡ ਤੋੜ ਦਿੱਤੇ। ਵਿਦਿਆਰਥੀਆਂ ਨੂੰ ਗਿਆਨੀ ਜੀ ਦੀ ਨਿੰਦਿਆ ਬੜੀ ਚੁਭਦੀ ਸੀ। ਪਰ ਸੰਤਾਂ ਨੇ ਸਿੰਘਾਂ ਨੂੰ ਸਮਝਾਇਆ ਤੇ ਭਾਈ ਗੁਰਦਾਸ ਜੀ ਦੀਆਂ ਪਉੜੀਆਂ ਪੜ੍ਹੀਆਂ :

**ਕਾਉਂ ਕਪੂਰ ਨ ਚਖਈ ਦੁਰਗੰਧਿ ਸੁਖਾਵੈ ॥**
**ਹਾਥੀ ਨੀਰਿ ਨੁਵਾਲੀਐ ਸਿਰਿ ਛਾਰੁ ਉਡਾਵੈ ॥**

*(ਵਾਰ ੩੪, ਪਉੜੀ ੨)*

19 ਜੂਨ ਨੂੰ ਸੰਤ ਮਹਿਤੇ ਪਹੁੰਚੇ। 21 ਤੇ 22 ਜੂਨ ਸੰਤਾਂ ਨੇ ਮਨਿਹਾਲਾ ਜੈ ਸਿੰਘ (ਨਜ਼ਦੀਕ ਪੱਟੀ) ਕਥਾ ਕੀਤੀ। 22 ਜੂਨ ਨੂੰ 16 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। ਜਥਾ ਮਹਿਤੇ ਟਿਕਿਆ ਰਿਹਾ। 1 ਜੁਲਾਈ ਨੂੰ 17 ਪ੍ਰਾਣੀਆਂ ਨੂੰ ਸੂਰੋ ਪੱਡੇ ਅੰਮ੍ਰਿਤ ਛਕਾਇਆ। 3 ਜੁਲਾਈ ਨੂੰ 4 ਵਜੇ ਟਰੱਕਾਂ ਦੁਆਰਾ ਜਥਾ ਗਣੇਸ਼ਪੁਰ ਨੂੰ ਰਵਾਨਾ ਹੋਇਆ। 10 ਵਜੇ ਉਹ ਉਥੇ ਪਹੁੰਚ ਗਿਆ। 12 ਜੁਲਾਈ ਨੂੰ ਜਥਾ ਹਰਖੋਵਾਲ ਰਵਾਨਾ ਹੋਇਆ ਅਤੇ ਨੰਗਲ

ਖੁਰਦ ਸੰਤ ਬਿਸ਼ਨ ਸਿੰਘ ਜੀ ਪਾਸ ਦੀਵਾਨ ਸਜਾਇਆ। 19 ਜੁਲਾਈ ਨੂੰ ਜਥਾ ਹਰਖੋਵਾਲ ਤੋਂ ਗੁਰਦੁਆਰਾ ਟਿੱਬਾ ਸਾਹਿਬ ਹੁਸ਼ਿਆਰਪੁਰ ਪਹੁੰਚਿਆ। ਮਾਲੀ ਗਉੜਾ ਰਾਗ ਆਰੰਭ ਹੋਇਆ, ਵਿਚਾਰ ਮਾਲਾ ਗ੍ਰੰਥ ਦੀ ਸਮਾਪਤੀ ਹੋਈ ਤੇ 'ਸਾਰੁਕਤਾਵਲੀ' ਦੀ ਸੰਥਿਆ ਆਰੰਭ ਕੀਤੀ। 25 ਜੁਲਾਈ ਨੂੰ ਜੋਗਾ ਸਿੰਘ ਦੇ ਗੁਰਦੁਆਰੇ ਦਾ ਲੈਂਟਰ ਪੈਣਾ ਸੀ, ਸਾਰੇ ਸਿੰਘਾਂ ਨੇ ਉਥੇ ਸੇਵਾ ਕੀਤੀ ਜਿਸ ਕਾਰਨ ਸ਼ਾਮ ਦੇ ਦੀਵਾਨ ਦੀ ਕਥਾ ਨਾ ਹੋ ਸਕੀ। 27 ਜੁਲਾਈ ਬਾਬੇ ਜੋਗਾ ਸਿੰਘ ਦੇ ਗੁਰਦੁਆਰੇ ਕਥਾ ਹੋਈ। 29 ਜੁਲਾਈ ਤੋਂ ਕਥਾ ਗੁਰਦੁਆਰਾ ਸਿੰਘ ਸਭਾ ਹੁੰਦੀ। ਤਿੰਨ ਭੁਝੰਗੀ ਮਹਾਂ ਸਿੰਘ, ਅਮਰੀਕ ਸਿੰਘ, ਸਵਰਨ ਸਿੰਘ ਨੂੰ ਜਥੇ ਵਿਚੋਂ ਕੱਢ ਦਿੱਤਾ, ਇਹਨਾਂ ਨੇ ਕੁਰਹਿਤ ਕੀਤੀ। ਸੰਤਾਂ ਜਥਾ ਇਕੱਠਾ ਕੀਤਾ ਤੇ ਕਿਹਾ ਕਿ ਜਦੋਂ ਸਿਮਰਨ ਭਜਨ ਘੱਟ ਜਾਵੇ ਤਾਂ ਇਨਸਾਨ ਨੂੰ ਵਿਕਾਰ ਦਬਾ ਲੈਂਦੇ ਹਨ। ਸਿੰਘੋ ਗੁਰਬਾਣੀ ਹੀ ਮਨ ਦੀ ਵਾੜ ਹੈ। ਨਾਲ ਹੁਕਮ ਕੀਤਾ ਕਿ ਜਥੇ ਦੇ ਵਿਦਿਆਰਥੀ ਨੂੰ 13 ਪਾਠ ਜਪੁਜੀ ਸਾਹਿਬ ਦੇ ਕਰਨੇ ਪੈਣਗੇ, ਜਿਹੜੇ ਨਹੀਂ ਕਰਨਗੇ ਉਹ ਜਥਾ ਛੱਡ ਕੇ ਜਾ ਸਕਦੇ ਹਨ। 31 ਜੁਲਾਈ ਨੂੰ ਮਿੱਠਾ ਟਿਵਾਣਾ ਵਿਖੇ ਕਥਾ ਕੀਤੀ। 3 ਅਗਸਤ ਤੱਕ ਇਥੋਂ ਹੀ ਕਥਾ ਤੇ ਕੀਰਤਨ ਦਾ ਪ੍ਰਵਾਹ ਚੱਲਿਆ ਦੁਪਹਿਰੇ ਮਿੱਠੇ ਟਿਵਾਣੇ 31 ਪ੍ਰੇਮੀਆਂ ਅੰਮ੍ਰਿਤ ਛਕਿਆ। ਜਥਾ ਚਕੋਵਾਲ ਪਿੰਡ ਪਹੁੰਚਿਆ। 8 ਅਗਸਤ ਨੂੰ ਚਕੋਵਾਲ ਤੋਂ 2 ਮੀਲ ਪਿੰਡ ਬੈਸਤਾਨੀ ਜਥਾ ਚਲਾ ਗਿਆ। 12 ਅਗਸਤ ਨੂੰ ਸੰਤ ਜੀ ਗੰਗਾਨਗਰ ਪਹੁੰਚੇ। ਜਥਾ ਨੂਰਪੁਰ ਸਮਾਲ ਕਾਜੀਆਂ ਪਹੁੰਚਿਆ। 13 ਅਗਸਤ ਨੂੰ ਰਾਤ 2:30 ਵਜੇ ਨੂਰਪੁਰ ਪਹੁੰਚੇ। 16 ਅਗਸਤ ਨੂਰਪੁਰ ਤੋਂ ਮਹਿਤੇ ਪਹੁੰਚੇ, ਏਥੇ ਕਾਹਲਵਾਂ ਨੇੜੇ ਜਥਾ ਰਾਤੀਂ ਕਾਦੀਆਂ ਪਹੁੰਚ ਗਿਆ। 17 ਅਗਸਤ ਨੂੰ ਕਾਹਲਵਾਂ ਜਥੇ ਨੇ ਲੰਗਰ ਛਕਿਆ ਉਪਰੰਤ ਪਤਾ ਲੱਗਾ ਕਿ ਘਰ ਵਾਲੇ ਅੰਮ੍ਰਿਤ ਛਕ ਕੇ ਫਿਰ ਦਾਹੜੀ ਕੱਟਦੇ ਹਨ। ਮਹਾਂਪੁਰਖਾਂ ਨੇ ਅਰਦਾਸ ਵਿਚ ਬਚਨ ਕੀਤੇ ਕਿ ਪਾਤਸ਼ਾਹ ਬੇਮੁਖਾਂ ਘਰੋਂ ਲੰਗਰ ਛਕਿਆ ਹੈ ਬਖ਼ਸ਼ ਲਉ, ਸਿਰੋਪਾ ਵਾਪਸ ਮੋੜ ਦਿੱਤਾ। 18 ਅਗਸਤ ਨੂੰ ਮਹਾਂਪੁਰਖ ਕਹਿਣ ਲੱਗੇ ਕਿ ਮਨਮੁਖਾਂ ਘਰੋਂ ਰਾਤ ਦਾ ਲੰਗਰ ਛਕਿਆ ਹੈ ਦਰਦ ਹੋਈ ਜਾਂਦੀ ਹੈ ਉਪਰੰਤ ਪੰਜਾਂ ਪਿਆਰਿਆਂ ਕੋਲ ਪੇਸ਼ ਹੋ ਕੇ ਮਾਫ਼ੀ ਮੰਗੀ ਕਿ ਨਿਗੁਰੇ ਦੇ ਘਰ ਲੰਗਰ ਛਕਿਆ ਹੈ। ਅਸੀਂ ਝਾਤੀ ਮਾਰੀਏ ਸਾਡੀ ਕੀ ਹਾਲਤ ਹੋਵੇਗੀ। 19 ਅਗਸਤ ਨੂੰ ਕਾਦੀਆਂ ਰਵਾਨਾ ਹੋ ਗਏ, ਰਸਤੇ ਵਿਚ ਨੰਗਲ ਜਲ ਪਾਣੀ ਛਕਿਆ। 20 ਅਗਸਤ ਨੂੰ ਸੰਤਾਂ ਕਾਹਲਵਾਂ ਅਖੰਡ ਪਾਠ ਦਾ ਭੋਗ ਪਾਇਆ, ਉਪਰੰਤ ਖੁਜਾਲੇ ਪਿੰਡ ਪਹੁੰਚੇ। ਉਥੇ ਗੁਰੂ ਨਾਨਕ ਸਾਹਿਬ ਜੀ ਦੇ ਮਾਸੀ ਦੇ

ਪੁੱਤਰ ਬਾਬਾ ਰਾਮ ਥੰਮਣ ਜੀ ਦਾ ਅਸਥਾਨ ਸੀ। ਉਥੋਂ ਦੇ ਮਹਾਤਮਾ ਨੇ ਸੰਤਾਂ ਨੂੰ ਬੇਨਤੀ ਕੀਤੀ ਕਿ ਮੈਂ ਇਥੋਂ ਦੀ ਸੇਵਾ-ਸੰਭਾਲ ਆਪ ਨੂੰ ਸੌਂਪਣਾ ਚਾਹੁੰਦਾ ਹਾਂ, ਮਹਾਂਪੁਰਖਾਂ ਨੇ ਸਥਾਨ ਵੇਖ ਕੇ ਕਿਹਾ ਕਿ ਜਥੇ ਤੇ ਸੰਗਤ ਨਾਲ ਸਲਾਹ ਕਰਕੇ ਦੱਸਾਂਗੇ। ਜਥੇ ਦੇ 'ਹਾਂ' ਕਰਨ 'ਤੇ ਮਹਾਂਪੁਰਖਾਂ ਨੇ ਉਥੋਂ ਦੀ ਸੇਵਾ ਸੰਭਾਲ ਦੀ ਜ਼ਿੰਮੇਵਾਰੀ ਲੈ ਲਈ। ਜਿਥੇ ਹੁਣ ਜਥੇਦਾਰ ਲੱਖਾ ਸਿੰਘ ਕਾਹਲਵਾਂ ਵਾਲੇ ਸੇਵਾ ਕਰ ਰਹੇ ਹਨ। ਉਥੋਂ ਦੀ ਸੁੰਦਰ ਇਮਾਰਤ ਮਹਾਂਪੁਰਖਾਂ ਬਣਵਾਈ ਅਤੇ ਇਸ ਸਮੇਂ ਉਥੇ ਦੋਨੋਂ ਸਮੇਂ ਕਥਾ ਕੀਰਤਨ ਦਾ ਪ੍ਰਵਾਹ ਚੱਲਦਾ ਹੈ। 23 ਅਗਸਤ ਨੂੰ ਸੰਤ ਜੀ ਕਾਰ ਰਾਹੀਂ ਪਿੰਡ ਸੰਗਰਾਣਾ ਪਹੁੰਚੇ। ਕਾਰ ਦਾ ਕਿਰਾਇਆ 35/- ਰੁਪੈ ਸੀ ਜੋ ਸੰਤਾਂ ਨੇ ਆਪਣੀ ਜੇਬ ਵਿਚੋਂ ਦਿੱਤੇ। ਉਹਨੇ ਮਹਾਂਪੁਰਖਾਂ ਨੂੰ 21/- ਰੁਪੈ ਭੇਂਟ ਕੀਤੇ ਤੇ ਇੰਜ 14/- ਰੁਪੈ ਜੇਬ ਵਿਚੋਂ ਖ਼ਰਚ ਕੇ ਪ੍ਰਚਾਰ ਕੀਤਾ। ਸਾਡੀ ਪ੍ਰਚਾਰ ਦੀ ਸੇਵਾ ਦੀ ਇਹ ਹਾਲਤ ਸੀ। ਇਕ ਵੇਰਾਂ ਮੈਨੂੰ ਗੁਰੂ ਰਾਮਦਾਸ ਸਰਾਂ ਸਾਹਮਣੇ ਅੰਮ੍ਰਿਤਸਰ ਵਿਖੇ ਇਕ ਬੰਦਾ ਮਿਲਿਆ। ਉਸਨੇ ਕਿਹਾ ਕਿ ਸਾਡਾ ਪ੍ਰਚਾਰ ਨਹੀਂ ਹੈ। ਮੈਂ ਕਿਹਾ ਕਿ ਮੈਂ ਤੁਹਾਡੇ ਪਿੰਡ ਕਥਾ ਕਰਨ ਆਵਾਂਗਾ, ਰੋਟੀ ਖੁਆਵੇਂਗਾ। ਉਸਦੀ ਜ਼ਬਾਨ ਬੰਦ ਹੋ ਗਈ, ਨਾ ਹਾਂ ਤੇ ਨਾ ਨਾਂਹ ਕੀਤੀ। ਇਹ ਹਾਲਤ ਹੈ ਤੁਹਾਡੀ ਪ੍ਰਚਾਰ ਕਰਾਉਣ ਵਾਲਿਆਂ ਦੀ। ਮਹਾਂਪੁਰਖਾਂ ਦੇ ਸਚਖੰਡ ਗਮਨ ਕਰਨ ਤੋਂ ਬਾਅਦ ਮੈਂ ਗੰਗਾਨਗਰ ਜ਼ਿਲ੍ਹੇ ਵਿਚ 4 ਸਾਲ ਗੁਰਮਤਿ ਪ੍ਰਚਾਰ ਕੀਤਾ। ਲੋਕਾਂ ਕਹਿਣਾ ਕਿ ਗਿਆਨੀ ਜੀ ਤੁਹਾਡੇ 'ਤੇ ਬੜੀ ਗੁਰੂ ਦੀ ਕ੍ਰਿਪਾ ਹੈ। ਜਿਹੜਾ ਅਖੰਡ ਪਾਠ ਕਰਨਾ, ਉਹਦੇ ਨਾਲ ਆਪਣੇ ਸਰੀਰ ਦੀ ਕ੍ਰਿਆ ਸਾਧਣੀ। 4 ਸਾਲ ਬਾਅਦ ਨਿਰਾਸ਼ ਹੋ ਕੇ ਵਾਪਸ ਆਉਣਾ ਪਿਆ। ਕਿਸੇ ਨੇ ਕਾਣੀ ਕੌਡੀ ਵੀ ਪ੍ਰਚਾਰ ਵਾਸਤੇ ਨਹੀਂ ਦਿੱਤੀ। ਲੋਕੀਂ ਕ੍ਰਿਪਾ ਹੀ ਕ੍ਰਿਪਾ ਕਹੀ ਜਾਣ, ਕੋਲੋਂ ਇਕ ਚੁਆਨੀ ਦੇਣ ਨੂੰ ਤਿਆਰ ਨਹੀਂ। 20 ਅਗਸਤ 2000 ਦੀ ਗੱਲ ਹੈ, ਮੈਨੂੰ ਕੋਟ ਈਸੇ ਖਾਂ ਕਥਾ ਕਰਨ ਲਈ ਕੁਝ ਸਿੰਘ ਕਹਿਣ ਆਏ ਕਿ ਗਿਆਨੀ ਜੀ ਗੱਡੀ ਕਰਕੇ ਆ ਜਾਣਾ। ਮੈਂ ਕਿਸੇ ਮਿੱਤਰ ਦੀ ਗੱਡੀ ਲਈ। ਕਿਰਾਏ ਵਾਲੇ ਨੇ ਘੱਟ ਤੋਂ ਘੱਟ 600/- ਰੁਪੈ ਲੈਣੇ ਸੀ। ਪਰ ਮੈਂ ਆਪਣੇ ਮਿੱਤਰ ਦੀ ਗੱਡੀ 'ਚ ਤੇਲ ਪੁਆਇਆ। ਉਹਨਾਂ ਨੇ ਮੈਨੂੰ 200/- ਰੁਪੈ ਦੇ ਕੇ ਖ਼ੁਸ਼ੀ ਦੇ ਦਿੱਤੀ। ਇਹ ਹੈ ਸਾਡੀ ਪ੍ਰਚਾਰਕਾਂ ਦੀ ਮਦਦ। ਅਸੀਂ, ਜੋ ਪ੍ਰਚਾਰਕ ਸੰਤੋਖ ਰੱਖਦੇ ਹਨ ਉਹਨਾਂ ਨੂੰ ਜ਼ਲੀਲ ਕਰਦੇ ਹਾਂ। ਗੁਰੂ ਕ੍ਰਿਪਾ ਕਰੇ, ਸਾਨੂੰ ਆਪਣੇ ਪ੍ਰਚਾਰਕਾਂ ਦੀ ਕਦਰ ਕਰਨ ਦੀ ਜਾਚ ਆ ਜਾਏ। ਸੰਤਾਂ ਨੇ ਕਾਦੀਆਂ ਵਿਚ ਦੇਹਧਾਰੀਆਂ ਦਾ ਖੰਡਨ ਕੀਤਾ। ਇਥੇ 25 ਅਗਸਤ ਨੂੰ ਇਕ ਕਾਲਜ ਦੇ ਪ੍ਰੋਫ਼ੈਸਰ ਨੇ ਸੰਤਾਂ ਕੋਲ ਸ਼ੰਕੇ ਪ੍ਰਗਟ ਕੀਤੇ:

? ਸਾਡੀ ਕੌਮ ਨਿਘਰਦੀ ਕਿਉਂ ਜਾ ਰਹੀ ਹੈ ?

— ਸਾਡੀ ਕੌਮ ਦੇ ਆਗੂ ਰਹਿਤ-ਬਹਿਤ ਵਿਚ ਪ੍ਰਪੱਕ ਨਹੀਂ। ਪੰਥਕ ਆਗੂਆਂ ਤੋਂ ਅਸੀਂ ਸੇਧ ਲੈਣੀ ਹੈ। ਉਹਨਾਂ ਦਾ ਢਿੱਲਾ ਜੀਵਨ ਵੇਖ ਕੇ ਸਾਡੇ ਵਿਚ ਵੀ ਢਿਲਿਆਈ ਆਈ ਜਾਂਦੀ ਆ।

? ਦੇਹਧਾਰੀ ਗੁਰੂਆਂ ਦਾ ਜ਼ੋਰ ਕਿਉਂ ਵਧ ਰਿਹਾ ਹੈ ?

— ਮਹਾਂਪੁਰਖਾਂ ਕਿਹਾ ਕਿ ਪ੍ਰੇਮੀਓ ਉਹਨਾਂ ਦੇਹਧਾਰੀਆਂ ਦੇ ਕੋਈ ਪੱਕੇ ਅਸੂਲ ਨਹੀਂ ਹਨ। ਲੋਕੀਂ ਆਪਣੇ ਆਪ ਨੂੰ ਅਸੂਲਾਂ ਵਿਚ ਰੱਖ ਕੇ ਰਾਜ਼ੀ ਨਹੀਂ ਹਨ। ਦੇਹਧਾਰੀਆਂ ਨੂੰ ਮੰਨਣ ਵਾਲੀਆਂ ਭਰਵੱਟੇ ਮੁਨਾਈ ਜਾਣ, ਉਹ ਕੁਝ ਨਹੀਂ ਕਹਿੰਦੇ। ਆਦਮੀ ਦਾਹੜੀ ਮੁੰਨਣ ਤੇ ਕੁਰਹਿਤਾਂ ਕਰਨ, ਉਹਨਾਂ ਕਿਹੜਾ ਕਿਸੇ ਅੱਗੇ ਪੇਸ਼ ਹੋਣਾ ਹੈ। ਗੁਰੂ ਦੇ ਖ਼ਾਲਸੇ ਨੇ ਪਹਿਲੀ ਗੱਲ ਕਿ ਕੁਰਹਿਤ ਕਰਨੀ ਹੀ ਨਹੀਂ, ਅਗਰ ਹੋ ਗਈ ਤੇ ਪੰਜਾਂ ਸਾਹਮਣੇ ਪੇਸ਼ ਹੋ ਕੇ ਮੁਆਫ਼ੀ ਮੰਗਣੀ ਤੇ ਤਨਖ਼ਾਹ ਵੀ ਲਵਾਉਣੀ। ਸਾਨੂੰ ਹੁਕਮ ਹੈ ਕਿ ਨਿਤਨੇਮ ਕਰੀਏ। ਉਹਨਾਂ ਕਿਹੜਾ ਨਿਤਨੇਮ ਕਰਨਾ ਹੈ ? ਸਾਡੇ ਦੋਹਾਂ ਗਿੱਟਿਆਂ ਵਿਚੋਂ ਕਿਤੇ ਕਛਹਿਰਾ ਨਿਕਲ ਜਾਏ ਅਸੀਂ ਪੰਜਾਂ ਕੋਲ ਪੇਸ਼ ਹੋ ਕੇ ਅਰਦਾਸ ਕਰਾਉਣੀ। ਉਥੇ ਖੁੱਲ੍ਹਮ-ਖੁੱਲ੍ਹੀਆਂ ਛੁੱਟੀਆਂ ਹਨ। ਇਸ ਕਰਕੇ ਪਖੰਡ ਦਾ ਜ਼ੋਰ ਵਧਦਾ ਹੈ। ਬਾਕੀ ਅਸ਼ਲੀਲ ਗੀਤ ਵੀ ਆਪਣਾ ਕੰਮ ਕਰਦੇ ਹਨ ਜੋ ਨੌਜਵਾਨਾਂ ਨੂੰ ਢਿੱਲਿਆਂ ਕਰਦੇ ਹਨ।

26 ਅਗਸਤ ਨੂੰ ਕਾਦੀਆਂ ਅਕਾਲੀਆਂ ਦੇ ਖੂਹ 'ਤੇ ਭੋਗ ਪਾਇਆ ਅਤੇ ਉਪਰੰਤ ਲੰਗਰ ਛਕ ਕੇ ਕਾਦੀਆਂ ਆ ਗਏ। ਇਸ ਦਿਨ ਸੰਤ ਬਾਬਾ ਤਾਰਾ ਸਿੰਘ ਜੀ ਸਰਹਾਲੀ ਵਾਲੇ ਤੇ ਰੋਡਿਆਂ ਦੇ ਮਹਾਂਪੁਰਖ ਸੰਤਾਂ ਦੇ ਦਰਸ਼ਨ ਕਰਨ ਲਈ ਆ ਰਹੇ ਸਨ। ਜਥਾ 10 ਵਜੇ ਤਲਵੰਡੀ ਵਿਰਕਾਂ ਪਹੁੰਚਿਆ। 1 ਸਤੰਬਰ ਨੂੰ ਜਥਾ ਜਫਰਵਾਲ ਪਹੁੰਚਿਆ। ਜਫਰਵਾਲ 27 ਸਿੰਘਾਂ ਨੇ ਅੰਮ੍ਰਿਤ ਛਕਿਆ। ਮਾਰੂ ਰਾਗ ਦਾ ਭੋਗ ਪਿਆ। 5 ਸਤੰਬਰ ਨੂੰ ਦੁਪਹਿਰੇ ਦੋਸਰਵਾਲ ਪਿੰਡ ਲੰਗਰ ਛਕਣ ਗਏ। ਜਫਰਵਾਲ ਸਾਰੇ ਤੁਖਾਰੀ ਰਾਗ ਦਾ ਭੋਗ ਪਾਇਆ। 7 ਸਤੰਬਰ ਨੂੰ ਕੇਦਾਰਾ ਰਾਗ ਦਾ ਭੋਗ ਪਾਇਆ ਤੇ ਸ਼ਾਮ ਨੂੰ ਜਥਾ ਮਹਿਤੇ ਪਹੁੰਚਿਆ। 8 ਸਤੰਬਰ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਗੁਰਤਾ ਗੱਦੀ ਦਾ ਪੁਰਬ ਸਮੇਂ ਵਿਸ਼ੇਸ਼ ਪ੍ਰਚਾਰ ਕੀਤਾ ਗਿਆ। ਨਿਸ਼ਾਨ ਸਾਹਿਬ ਚਾੜ੍ਹਿਆ ਗਿਆ। ਨਿਸ਼ਾਨ ਸਾਹਿਬ 20 ਮਿੰਟ ਵਿਚ ਹੀ ਚੜ੍ਹ ਗਿਆ, ਜਦੋਂ ਕਿ ਉਮੀਦ ਸੀ ਕਿ ਕਾਫ਼ੀ ਸਮਾਂ ਲੱਗੇਗਾ। ਬਾਬਾ ਤਾਰਾ ਸਿੰਘ ਜੀ ਸਰਹਾਲੀ ਵਾਲੇ ਆਪਣੇ ਨਾਲ 8 ਮਿਸਤਰੀ ਸਿੰਘ ਲੈ ਕੇ ਆਏ ਸਨ। ਬਾਬਾ ਸੋਹਣ ਸਿੰਘ ਜੀ ਬਿਧੀ ਚੰਦੀਏ,

ਮਹਾਂਪੁਰਖ ਆਪ, ਬਾਬਾ ਕ੍ਰਿਪਾਲ ਸਿੰਘ ਜੀ ਰਤੋ, ਬਾਬਾ ਨੰਦ ਸਿੰਘ ਜੀ ਨੰਗਲੀ ਤੇ ਹੋਰ ਵੀ ਮਹਾਂਪੁਰਖਾਂ ਨੇ ਇਸ ਸੇਵਾ ਦੇ ਕੁੰਭ ਵਿਚ ਹਿੱਸਾ ਲਿਆ। 15 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ ਅਤੇ ਰਾਤ 9 ਵਜੇ ਭਾਮ ਪਿੰਡ ਪਹੁੰਚ ਕੇ ਕਥਾ ਕੀਤੀ। ਜਥਾ ਵੀ ਮਹਾਂਪੁਰਖਾਂ ਦੇ ਨਾਲ ਹੀ ਪਿੰਡ ਪਹੁੰਚ ਗਿਆ। 12 ਸਤੰਬਰ ਤੱਕ ਭਾਮ ਰਹੇ ਤੇ ਉਪਰੰਤ ਕਾਹਲਵਾਂ ਗੁਰਦੁਆਰੇ ਦੀ ਇਮਾਰਤ ਕਿਸ ਤਰ੍ਹਾਂ ਬਣਾਉਣੀ ਹੈ, ਸਮਝਾ ਕੇ ਜਥਾ ਠਕਰਵਾਲ ਪਹੁੰਚ ਗਿਆ। 13 ਸਤੰਬਰ ਨੂੰ ਰਾਤ ਘੋੜੇਵਾਹ ਕਥਾ ਕੀਤੀ। 15 ਸਤੰਬਰ ਤੱਕ ਜਥਾ ਠਕਰਵਾਲ ਰਿਹਾ। 16 ਸਤੰਬਰ ਨੂੰ ਸੁਰਸਿੰਘ ਚਲੇ ਗਏ ਤੇ ਉਥੇ ਬਾਬੇ ਦੀ ਬੀੜ ਦਰਸ਼ਨ ਦੀਦਾਰੇ ਕੀਤੇ, ਉਪਰੰਤ ਰਾਤ ਬੂਰੇ ਕੋਹਨੇ ਕਥਾ ਕੀਤੀ। 17 ਸਤੰਬਰ ਨੂੰ ਸੁਰਸਿੰਘ ਕਥਾ ਕੀਤੀ, ਉਪਰੰਤ ਅੰਮ੍ਰਿਤਸਰ ਸੰਤ ਸਮਾਜ ਦੀ ਮੀਟਿੰਗ ਵਿਚ ਹਾਜ਼ਰੀ ਭਰੀ। ਰਾਤ ਨੂੰ ਤਰਨ ਤਾਰਨ ਸਾਹਿਬ ਕਥਾ ਕੀਤੀ ਤੇ ਬਾਕੀ ਸਮਾਂ ਸਰੋਵਰ ਦੀ ਕਾਰ-ਸੇਵਾ ਕਰਨ ਵਿਚ ਲੰਘਦਾ। 23 ਸਤੰਬਰ ਨੂੰ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਸਮਾਉਣ ਦੀ ਕਥਾ ਕੀਤੀ। ਤਰਨ ਤਾਰਨ ਸਾਹਿਬ ਤੋਂ ਗੋਇੰਦਵਾਲ ਸਾਹਿਬ ਕਥਾ ਕਰਨ ਤੇ ਦਰਸ਼ਨ ਦੀਦਾਰ ਕਰਨ ਹਿਤ ਗਏ। ਸ਼ਾਮ ਨੂੰ ਫਿਰ ਤਰਨ ਤਾਰਨ ਇਤਿਹਾਸ ਦੀ ਕਥਾ ਕੀਤੀ। 24 ਸਤੰਬਰ ਤਰਨ ਤਾਰਨ ਦੀ ਦੂਜੀ ਛੱਤ 'ਤੇ 34 ਪ੍ਰਾਣੀਆਂ ਨੂੰ ਅੰਮ੍ਰਿਤ ਛਕਾਇਆ। ਉਪਰੰਤ ਠੱਟੇ ਟਿੱਬੇ ਨੂੰ ਚੱਲ ਪਏ। ਜਥਾ 27 ਸਤੰਬਰ ਤੱਕ ਠੱਟੇ ਟਿੱਬੇ ਰਿਹਾ। ਪਰ 26 ਸਤੰਬਰ ਨੂੰ ਰਾਤ ਟਿੱਬਾ ਸਾਹਿਬ ਹੁਸ਼ਿਆਰਪੁਰ ਕਥਾ ਕੀਤੀ। ਜਦੋਂ ਕਥਾ ਦੇ ਟਾਈਮ ਮਹਾਂਪੁਰਖ ਪਾਸੇ ਜਾਂਦੇ ਤਾਂ ਭਗਤ ਜਸਵੰਤ ਸਿੰਘ ਦਾਉਧਰ ਵਾਲੇ ਕਥਾ ਕਰਦੇ। 29 ਸਤੰਬਰ ਤੋਂ 4 ਅਕਤੂਬਰ ਤੱਕ ਜਥਾ ਮਨਾਵੇਂ ਰਿਹਾ। ਇਥੇ 1 ਤੋਂ 4 ਤੱਕ ਦੀਵਾਨ ਸਜਦਾ ਅਤੇ ਰਾਤ ਜਸੋਂਵਾਲ ਵਿਖੇ ਕਥਾ ਹੁੰਦੀ। ਵਿਚੋਂ ਟਾਈਮ ਕੱਢ ਕੇ ਮਾਡਲ ਟਾਊਨ ਲੁਧਿਆਣੇ ਵੀ ਕਥਾ ਕੀਤੀ। 10 ਅਕਤੂਬਰ ਨੂੰ 33 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। 11 ਤੋਂ 14 ਅਕਤੂਬਰ ਤੱਕ ਜਸੋਂਵਾਲ ਤੇ 14 ਅਕਤੂਬਰ ਨੂੰ ਬੋਪਾਰਾਇ ਪਹੁੰਚ ਕੇ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕੀਤਾ। 1181 ਅੰਗ 'ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਚੱਲ ਰਹੀ ਸੀ। 17 ਅਕਤੂਬਰ ਬੋਪਾਰਾਇ ਵਿਖੇ 9 ਪ੍ਰਾਣੀਆਂ ਨੂੰ ਅੰਮ੍ਰਿਤ ਛਕਾਇਆ। ਉਪਰੰਤ ਤੁਗਲ ਪਿੰਡ ਪਹੁੰਚੇ, ਤੇ ਅਖੰਡ ਪਾਠ ਆਰੰਭ ਕਰਵਾਇਆ। 21 ਅਕਤੂਬਰ ਨੂੰ ਤੁਗਲ ਤੇ ਨੂਰਪੁਰ ਪਹੁੰਚੇ ਇਸ ਵਿਚ ਮਾਣੂਕੇ ਕਥਾ ਕੀਤੀ। 23 ਅਕਤੂਬਰ ਦੀ ਰਾਤ ਤਲਵੰਡੀ ਕਥਾ ਕੀਤੀ। 24 ਅਕਤੂਬਰ ਨੂੰ 29 ਪ੍ਰਾਣੀਆਂ ਨੇ ਨੂਰਪੁਰ ਵਿਖੇ ਅੰਮ੍ਰਿਤ ਛਕਿਆ। ਇਹ ਨੂਰਪੁਰ ਹਲਵਾਰੇ ਲਾਗੇ

ਹੈ। 24 ਅਕਤੂਬਰ ਨੂੰ ਜਥਾ ਸੰਗਰੂਰ ਰਵਾਨਾ ਹੋਇਆ। ਰਸਤੇ ਵਿਚ ਧਨੌਲੇ ਪਿੰਡ ਗੁਰਦੁਆਰਾ ਸਾਹਿਬ ਦੇ ਦਰਸ਼ਨ ਦੀਦਾਰੇ ਕੀਤੇ। ਉਥੇ ਜਲ ਪਾਣੀ ਛਕਿਆ। ਉਸ ਤੋਂ ਬਾਅਦ ਮਸਤੂਆਣੇ ਸੰਤ ਬਾਬਾ ਅਤਰ ਸਿੰਘ ਦੇ ਗੁਰਦੁਆਰੇ ਦਰਸ਼ਨ ਕੀਤੇ। ਉਪਰੰਤ ਜਿਥੇ ਗੁਰੂ ਨਾਨਕ ਪਾਤਸ਼ਾਹ ਨੇ ਲੜਕੀ ਤੋਂ ਲੜਕਾ ਬਣਾਇਆ, ਉਥੇ ਦਰਸ਼ਨ ਕੀਤੇ। ਰਾਤ ਨੂੰ ਸੰਗਰੂਰ ਪਹੁੰਚੇ। ਧੰਨ ਗੁਰੂ ਰਾਮਦਾਸ ਜੀ ਦਾ ਅਵਤਾਰ ਪੁਰਬ ਬੜੀ ਸ਼ਰਧਾ ਨਾਲ ਮਨਾਇਆ ਗਿਆ। 29 ਅਕਤੂਬਰ ਅੱਠਵੇਂ ਪਾਤਸ਼ਾਹ ਜੀ ਦੇ ਗੁਰਤਾ ਗੱਦੀ ਦੇ ਇਤਿਹਾਸ ਦਾ ਚਾਨਣਾ ਪਾਇਆ ਗਿਆ। ਸ਼ਾਮ ਨੂੰ 75 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। 30 ਅਕਤੂਬਰ ਨੂੰ ਸਤਵੇਂ ਪਾਤਸ਼ਾਹ ਜੀ ਦੇ ਜੋਤੀ ਜੋਤਿ ਸਮਾਉਣ ਦੀ ਕਥਾ ਕੀਤੀ। ਸੰਤ ਫ਼ਤਹਿ ਸਿੰਘ ਜੀ ਅਕਾਲ ਚਲਾਣਾ ਕਰ ਗਏ ਸਨ ਤਾਂ ਸੰਤਾਂ ਨੇ ਜਥੇ ਦੇ ਸਿੰਘਾਂ ਨੂੰ ਪ੍ਰੇਰਣਾ ਦਿੱਤੀ ਕਿ ਸੰਤਾਂ ਦੇ ਨਮਿਤ ਆਪਣੇ ਨਿਤਨੇਮ ਤੋਂ ਇਲਾਵਾ ਕੁਝ ਦਿਨ ਹੋਰ ਨਿਤਨੇਮ ਨਾਲ ਕਰਨ। 31 ਅਕਤੂਬਰ ਨੂੰ ਸੰਤ ਫ਼ਤਹਿ ਸਿੰਘ ਦੇ ਅੰਤਮ ਸਸਕਾਰ ਵਿਚ ਸ਼ਾਮਲ ਹੋਣ ਲਈ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜੇ।

1 ਨਵੰਬਰ ਨੂੰ ਸੰਤ ਜੀ ਅੰਮ੍ਰਿਤ ਵੇਲੇ ਚੱਲ ਕੇ ਸੰਗਰੂਰ ਪੁੱਜੇ। ਇਸ਼ਨਾਨ ਵਗ਼ੈਰਾ ਕਰਕੇ ਉਥੋਂ ਗੰਗਾਨਗਰ ਲਈ ਰਵਾਨਾ ਹੋ ਗਏ। ਰਸਤੇ ਵਿਚ ਭਾਈ ਮਨੀ ਸਿੰਘ ਜੀ ਸ਼ਹੀਦ ਦੇ ਗੁਰਦੁਆਰੇ ਲੌਂਗੋਵਾਲ ਪਿੰਡ ਗਏ। ਉਸ ਤੋਂ ਬਾਅਦ ਸੰਤ ਅਤਰ ਸਿੰਘ ਜੀ ਦੇ ਜਨਮ ਅਸਥਾਨ ਜਿਥੇ 9 ਮੰਜ਼ਲਾ ਗੁਰਦੁਆਰਾ ਸਾਹਿਬ ਹੈ, ਦਰਸ਼ਨ ਕੀਤੇ ਅਤੇ ਜਲ ਪਾਣੀ ਛਕਿਆ। ਪਰ ਜੋ ਪ੍ਰੇਮੀ ਜਲ ਪਾਣੀ ਛਕਾ ਰਿਹਾ ਸੀ, ਉਸ ਦੀ ਦਾੜ੍ਹੀ ਮੁੰਨੀ ਹੋਈ ਸੀ। ਉਸ ਤੋਂ ਪ੍ਰਣ ਕਰਾਇਆ ਕਿ ਅੱਗੇ ਤੋਂ ਇਹ ਗ਼ਲਤੀ ਨਹੀਂ ਕਰਾਂਗਾ। ਇਥੋਂ ਸੰਤ ਜੀ ਤਖ਼ਤ ਸ੍ਰੀ ਦਮਦਮਾ ਸਾਹਿਬ ਗਏ। ਜਿਹੜੇ ਜਥੇ ਦੇ ਸਿੰਘ ਪਹਿਲੀ ਵਾਰ ਤਖ਼ਤ ਸਾਹਿਬ 'ਤੇ ਹਾਜ਼ਰੀ ਲੁਆਣ ਗਏ ਸਨ, ਉਨ੍ਹਾਂ ਦੀ ਦੇਗ ਕਰਵਾਈ ਅਤੇ ਗੋਲਕ ਵਿਚ ਮਾਇਆ ਹਾਜ਼ਰ ਕੀਤੀ ਜੋ ਗੁਰੂ ਕੀ ਮਰਯਾਦਾ ਹੈ। ਇਥੇ ਲਿਖਣਸਰ ਗੁਰਦੁਆਰਾ ਸਾਰੇ ਸਿੰਘਾਂ ਨੇ ਪੈਂਤੀ ਅਖਰੀ ਲਿਖੀ। ਉਥੇ ਹੀ ਮਾਤਾ ਸਾਹਿਬ ਕੌਰ ਜੀ ਦੇ ਗੁਰਦੁਆਰੇ ਤੇ ਨੌਵੇਂ ਪਾਤਸ਼ਾਹ ਜੀ ਦੇ ਗੁਰਦੁਆਰੇ ਸਾਹਿਬ ਦੇ ਦਰਸ਼ਨ ਕਰਕੇ ਮਸਤੂਆਣੇ ਬੁੰਗੇ ਆਏ। ਇਥੋਂ ਗੰਗਾਨਗਰ ਲਾਇਲਪੁਰੀਆਂ ਦੇ ਬਾਗ਼ ਚੱਕ ਵਿਚ ਪਹੁੰਚੇ। 4 ਨਵੰਬਰ ਨੂੰ ਬੁੱਢੇ ਜੌਹੜ ਕਥਾ ਦੀ ਸੇਵਾ ਨਿਭਾਈ। 7 ਨਵੰਬਰ ਨੂੰ ਅੰਬਾਲਾ ਛਾਉਣੀ ਵਿਚ ਗੁਰਦੁਆਰਾ ਸਾਹਿਬ ਨੀਂਹ ਪੱਥਰ ਰੱਖਿਆ। 9 ਨਵੰਬਰ ਤੱਕ ਕਥਾ ਦੀ ਸੇਵਾ ਗੁਰਦੁਆਰਾ ਗੁਰੂ ਅਰਜਨ

ਦਰਬਾਰ ਵਿਚ ਸਵੇਰ ਦੀ ਕਥਾ ਸੰਗਤਾਂ ਸਰਵਣ ਕਰਦੀਆਂ ਰਹੀਆਂ। 10 ਨਵੰਬਰ ਨੂੰ ਗੁਰਦੁਆਰਾ ਨਾਨਕ ਦਰਬਾਰ ਵਿਚ ਕਥਾ ਦੀ ਹਾਜ਼ਰੀ ਭਰੀ। ਉਪਰੰਤ ਫ਼ੌਜੀਆਂ ਦੇ ਕੈਂਪ ਵਿਚ ਆਏ, ਦਸਮ ਪਾਤਸ਼ਾਹ ਜੀ ਦੇ ਜੋਤੀ ਜੋਤਿ ਸਮਾਉਣ ਦੀ ਕਥਾ ਕੀਤੀ। ਰਾਤ ਨੂੰ ਅੰਮ੍ਰਿਤਸਰ ਤੋਂ ਹੁੰਦੇ ਹੋਏ ਮਹਿਤਾ ਸਾਹਿਬ ਪਹੁੰਚੇ। ਬਾਅਦ ਵਿਚ ਭਗਤ ਜਸਵੰਤ ਸਿੰਘ ਦਉਧਰ ਵਾਲੇ ਕਥਾ ਕਰਦੇ।

11 ਨਵੰਬਰ ਨੂੰ ਮਹਿਤੇ ਅੰਮ੍ਰਿਤ ਵੇਲੇ ਦੀ ਕਥਾ ਕੀਤੀ ਅਤੇ ਗੁਰਦੁਆਰਾ ਸਾਹਿਬ ਦੀ ਚਾਰ ਦੀਵਾਰੀ ਬਾਰੇ ਵਿਚਾਰ-ਵਟਾਂਦਰਾ ਕੀਤਾ। ਫਿਰ ਅੰਮ੍ਰਿਤਸਰ ਆ ਗਏ ਜਿਥੇ ਸੰਤ ਫ਼ਤਹਿ ਸਿੰਘ ਜੀ ਦਾ ਦੁਸਹਿਰਾ ਸੀ, ਉਥੇ ਸ਼ਾਮਲ ਹੋਏ, ਸਾਰਿਆਂ ਲੀਡਰਾਂ ਨੇ ਸ਼ਰਧਾਂਜਲੀਆਂ ਦਿੱਤੀਆਂ। ਸੰਤ ਮਹਾਂਪੁਰਖ ਕਹਿਣ ਲੱਗੇ ਕਿ ਅਸੀਂ ਸੰਤ ਬਾਬਾ ਫ਼ਤਹਿ ਸਿੰਘ ਜੀ ਦੇ ਇਸ ਕਰਕੇ ਧੰਨਵਾਦੀ ਹਾਂ ਕਿ ਮੰਗਲਾਂ ਦੀ ਸੁਧਾਈ ਸਮੇਂ ਉਹਨਾਂ ਸਾਡਾ ਸਹਿਯੋਗ ਦਿੱਤਾ ਅਤੇ ਬਾਬਾ ਜੀ ਤੋਂ ਇਹ ਪ੍ਰੇਰਣਾ ਲੈਣੀ ਚਾਹੀਦੀ ਹੈ ਕਿ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਉਪਰ ੧ੴ ਤੋਂ ਲੈ ਕੇ ਅਠਾਰਾਂ ਦਸ ਬੀਸ ਤਕ ਪੂਰਨ ਗੁਰੂ ਰੂਪ ਜਾਣ ਕੇ ਨਿਸਚਾ ਕਰੀਏ।

12-13 ਨਵੰਬਰ ਨੂੰ ਦੋਵੇਂ ਟਾਈਮ ਮਹਿਤੇ ਕਥਾ ਕੀਤੀ ਅਤੇ ਗੁਰਦੁਆਰਾ ਸਾਹਿਬ ਜੀ ਦੀ ਚਾਰ ਦੀਵਾਰੀ ਕਰਵਾਉਂਦੇ ਰਹੇ। ਪਿੰਡ ਦੀ ਸੰਮਤੀ ਨਾਲ ਗੁਰਦੁਆਰਾ ਸਾਹਿਬ ਦੀ ਚਾਰ ਦੀਵਾਰੀ ਦੀ ਨੀਂਹ ਰਖਾਈ। ਰਾਤ ਨੂੰ ਮੁਕਤਸਰ ਹੁੰਦੇ ਹੋਏ 9:30 ਵਜੇ ਗੰਗਾਨਗਰ ਪਹੁੰਚੇ।

14-15 ਨਵੰਬਰ ਨੂੰ ਗੁਰਦੁਆਰਾ ਰਾਮਗੜ੍ਹੀਆਂ ਕਥਾ ਕੀਤੀ। ਸ਼ਾਮ ਦੀ ਕਥਾ ਗੰਗਾ ਨਗਰ ਦੇ ਸਮੁੱਚੇ ਪ੍ਰੋਗਰਾਮ ਵਿਚ ਹੁੰਦੀ।

17 ਨਵੰਬਰ ਨੂੰ 36 ਜੀ.ਬੀ. ਭਾਈ ਬਿਸ਼ਨ ਸਿੰਘ ਦੇ ਬੇਨਤੀ ਕਰਨ 'ਤੇ ਕਥਾ ਕੀਤੀ।

20 ਨਵੰਬਰ ਨੂੰ ਚੱਕ ਵਾਲੇ ਗੁਰਦੁਆਰੇ ਨਿਸ਼ਾਨ ਸਾਹਿਬ ਝੁਲਾਇਆ ਗਿਆ। 18 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। 16 ਨਵੰਬਰ ਤੋਂ 25 ਨਵੰਬਰ ਤਕ ਅੰਮ੍ਰਿਤ ਵੇਲੇ ਦੀ ਕਥਾ ਸ੍ਰੀ ਗੁਰੂ ਸਿੰਘ ਸਭਾ ਗੁਰਦੁਆਰੇ ਹੋਈ। ਗੁਰੂ ਨਾਨਕ ਸਾਹਿਬ ਦਾ ਪਵਿੱਤਰ ਅਵਤਾਰ ਪੁਰਬ ਕਲਗੀਧਰ ਗੁਰਦੁਆਰੇ ਧੂਮ-ਧਾਮ ਨਾਲ ਮਨਾਇਆ ਗਿਆ। 25 ਨਵੰਬਰ ਤੋਂ 1 ਦਸੰਬਰ ਤੱਕ ਕਲਗੀਧਰ ਗੁਰਦੁਆਰੇ ਕਥਾ ਹੁੰਦੀ ਰਹੀ। 1 ਦਸੰਬਰ ਨੂੰ 'ਗੁਰ ਨਾਨਕ ਪ੍ਰਕਾਸ਼' ਦੀ ਕਥਾ ਦਾ ਭੋਗ ਪਾਇਆ ਗਿਆ। 2 ਦਸੰਬਰ ਚੱਕ ਵਾਲੇ ਗੁਰਦੁਆਰੇ ਅੰਮ੍ਰਿਤ ਵੇਲੇ ਦੀ ਕਥਾ ਹੋਈ। ਮਲਾਰ ਰਾਗ ਦਾ ਭੋਗ ਪਾਇਆ ਗਿਆ। ਰਾਤ

ਨੂੰ ਜਥਾ ਮੁਕਤਸਰ ਸਾਹਿਬ ਪਹੁੰਚਿਆ। ਰਾਤ ਕਿਸੇ ਦੱਸਿਆ ਕਿ ਕੱਲ ਕੋਈ ਪਾਖੰਡੀ ਗੁਰੂ ਆ ਰਿਹਾ ਹੈ। ਸੰਤਾਂ ਨੇ ਸੰਗਤਾਂ ਨੂੰ ਸਾਵਧਾਨ ਕੀਤਾ ਕਿ ਸਾਡੇ ਗੁਰੂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। 3 ਦਸੰਬਰ ਨੂੰ ਗੁਰਦੁਆਰਾ ਸਾਹਿਬ ਵਿਖੇ ਕਥਾ ਕੀਤੀ, ਬਾਅਦ ਵਿਚ ਸੰਤ ਰਾਮ ਸਿੰਘ ਜੀ ਦੇ ਡੇਰੇ ਆਏ ਅਤੇ ਭਗਤ ਨਾਮਦੇਵ ਜੀ ਦਾ ਜਨਮ ਦਿਨ ਮਨਾਇਆ। ਕਥਾ ਵਿਚ ਦੇਹਧਾਰੀ ਗੁਰੂਆਂ ਤੇ ਪਾਖੰਡੀਆਂ ਦਾ ਬੜਾ ਭਾਰੀ ਖੰਡਨ ਕੀਤਾ ਅਤੇ ਸੰਗਤਾਂ ਨੂੰ ਗੁਰੂ ਸ਼ਬਦ ਦੀ ਸੋਝੀ ਪਾਈ। ਇਥੋਂ 6 ਦਸੰਬਰ ਨੂੰ ਸਮਾਂ ਕੱਢ ਕੇ ਪਿੰਡ ਅਸਮਾਨ ਵਾਲੇ ਕਥਾ ਕੀਤੀ ਤੇ 7 ਦਸੰਬਰ ਨੂੰ ਹਰੀਹਰ ਝੋਕ ਨਗਰ ਵਿਖੇ ਕਥਾ ਦਾ ਪ੍ਰਵਾਹ ਚਲਾਇਆ। 8 ਦਸੰਬਰ ਨੂੰ ਦੁਪਹਿਰੇ ਫੂਲੇ ਵਾਲ ਨਗਰ ਵਿਚ ਕਥਾ ਕੀਤੀ ਜਿਸ ਦਾ ਸੰਗਤ 'ਤੇ ਬੜਾ ਡੂੰਘਾ ਅਸਰ ਹੋਇਆ। ਪਿੰਡ ਦਾ ਸਰਪੰਚ ਜੋ ਕਿ ਨਕਲੀ ਨਿਰੰਕਾਰੀ ਨੂੰ ਆਪਣਾ ਗੁਰੂ ਮੰਨਦਾ ਸੀ, ਨੇ ਉੱਠ ਕੇ ਸੰਗਤ ਵਿਚ ਪਿਛਲੀ ਗ਼ਲਤੀ ਦੀ ਮੁਆਫ਼ੀ ਮੰਗੀ, ਅੱਗੇ ਤੋਂ ਗੁਰੂ ਗ੍ਰੰਥ ਸਾਹਿਬ ਦੇ ਲੜ ਲਗਣ ਦਾ ਪ੍ਰਣ ਕੀਤਾ। ਸੰਤਾਂ ਨੇ 10 ਦਸੰਬਰ ਨੂੰ ਪਿੰਡ ਧੀਰੇ ਪੱਤਰੇ ਕਥਾ ਦਾ ਪ੍ਰਵਾਹ ਚਲਾਇਆ। ਉਪਰੰਤ ਸ੍ਰੀ ਅੰਮ੍ਰਿਤਸਰ ਸਾਹਿਬ ਮੰਜੀ ਸਾਹਿਬ ਵਿਖੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਸ਼ਹੀਦੀ ਦੇ ਸਬੰਧ ਵਿਚ ਕਥਾ ਵਿਚਾਰਾਂ ਕੀਤੀਆਂ। 11 ਦਸੰਬਰ ਨੂੰ ਪਿੰਡ ਲੱਧੂਵਾਲ ਕਥਾ ਵਿਚਾਰ ਹੋਈ ਅਤੇ ਅੰਮ੍ਰਿਤ ਸੰਚਾਰ ਵੀ ਕੀਤਾ। ਉਪਰੰਤ ਜਥਾ ਵੀ ਪਿੰਡ ਧੀਰੇ ਪੱਤਰੇ ਪੁੱਜ ਗਿਆ ਜਿਥੇ ਇਕ ਵਿਆਹ ਦਾ ਪ੍ਰੋਗਰਾਮ ਹੈਸੀ ਜਿਸ ਦੀਆਂ ਅਨੰਦ ਕਾਰਜ ਦੀਆਂ ਰਸਮਾਂ ਵਿਚ ਸੰਤਾਂ ਨੇ ਲਾਵਾਂ ਦਾ ਪਾਠ ਕੀਤਾ। ਇਸ ਦਿਨ ਸੰਤਾਂ ਨੇ 4 ਕਥਾਵਾਂ ਅਲਗ-ਅਲਗ ਨਗਰਾਂ ਵਿਚ ਕੀਤੀਆਂ। 14 ਦਸੰਬਰ ਨੂੰ ਨੱਥੂ ਸ਼ਾਹ ਦੀ ਬਸਤੀ ਸਵੇਰੇ ਕਥਾ ਦਾ ਪ੍ਰੋਗਰਾਮ ਦਿੱਤਾ। ਉਪਰੰਤ ਪਿੰਡ ਲੰਡੇਆਣਾ ਤੇ ਪਿੰਡ ਗੁਰਪੂਰਾ ਵਿਖੇ ਕਥਾ ਦੇ ਪ੍ਰੋਗਰਾਮ ਦਿੱਤੇ ਜਿਥੇ ਸੰਗਤਾਂ ਨੂੰ ਗੁਰਬਾਣੀ ਨਾਲ ਜੋੜਿਆ। ਭਾਈ ਜਗੀਰ ਸਿੰਘ ਦੇ ਲੜਕੇ ਦੀ ਮੰਗਣੀ ਦਾ ਪ੍ਰੋਗਰਾਮ ਸੀ ਜਿਸ ਵਿਚ ਸੰਤ ਜੀ ਵੀ ਸ਼ਾਮਲ ਹੋਏ। ਇਥੋਂ ਸੰਤ ਜੀ ਪਿੰਡ ਰਤੋਕੇ ਕਥਾ ਕਰਨ ਚਲੇ ਗਏ। ਇਥੇ ਭਾਈ ਤਰਲੋਕ ਸਿੰਘ, ਭਾਈ ਜਰਨੈਲ ਸਿੰਘ ਅਭਿਆਸੀ ਨੇ ਇਕ-ਇਕ ਘੰਟਾ ਕਥਾ ਕੀਤੀ। 17 ਦਸੰਬਰ ਨੂੰ ਜਥਾ ਧੀਰੇ ਪੱਤਰੇ ਤੋਂ ਪਿੰਡ ਸਲਾਲੇ (ਨੇੜੇ ਆਦਮਪੁਰ) ਪੁੱਜਾ। 20 ਦਸੰਬਰ ਨੂੰ ਸੰਤ ਜੀ ਖੇਮਕਰਨ ਗੁਰਦੁਆਰਾ ਥੰਮ੍ਹ ਸਾਹਿਬ ਪਹੁੰਚੇ। ਇਹ ਗੁਰਦੁਆਰਾ ਧੰਨ ਸ੍ਰੀ ਗੁਰੂ ਅਮਰਦਾਸ ਜੀ ਦੀ ਯਾਦ ਵਿਚ ਹੈ ਜਿਥੇ ਗੁਰੂ ਸਾਹਿਬ ਜੀ ਦੇ ਸਮੇਂ ਦਾ ਥੰਮ੍ਹ ਸੁਭਾਇਮਾਨ ਸੀ। ਪਰ 1965 ਦੀ ਜੰਗ ਵਿਚ ਪਾਕਿਸਤਾਨੀ ਫ਼ੌਜਾਂ ਉਹ ਥੰਮ੍ਹ ਚੁੱਕ ਕੇ ਲੈ

ਗਈਆਂ ਸਨ। ਉਸ ਦੀ ਜਗ੍ਹਾ 'ਤੇ ਸੰਤਾਂ ਨੇ ਸੰਗਤਾਂ ਨਾਲ ਮਿਲ ਕੇ ਨਵਾਂ ਥੰਮ੍ਹ ਕਾਇਮ ਕੀਤਾ। ਰਾਤ ਨੂੰ ਫਿਰ ਪਿੰਡ ਸਲਾਲੇ ਪਹੁੰਚ ਗਏ। 21 ਦਸੰਬਰ ਨੂੰ ਪਿੰਡ ਬੈਂਸਤਾਨੀ ਵਿਚ ਕਥਾ ਕੀਤੀ। 22 ਦਸੰਬਰ ਨੂੰ ਹਰ ਸਾਲ ਦੀ ਤਰ੍ਹਾਂ ਵੱਡੇ ਸਾਹਿਬਜ਼ਾਦਿਆਂ ਦਾ ਸ਼ਹੀਦੀ ਪੁਰਬ ਮਨਾਇਆ। ਸੰਤਾਂ ਨੇ ਸ਼ਹੀਦੀ ਸਾਕਾ ਬੜੇ ਵੈਰਾਗ-ਮਈ ਤਰੀਕੇ ਨਾਲ ਸੰਗਤਾਂ ਨੂੰ ਸਰਵਣ ਕਰਾਇਆ ਜਿਸ 'ਤੇ ਸਾਰੀ ਸੰਗਤ ਹੀ ਬਹੁਤ ਵੈਰਾਗ ਵਿਚ ਆ ਗਈ ਅਤੇ ਬਹੁਤਿਆਂ ਦੇ ਨੇਤਰ ਸੇਜਲ ਹੋ ਗਏ। 24 ਦਸੰਬਰ ਵਾਲੇ ਦਿਨ ਅੰਮ੍ਰਿਤ ਸੰਚਾਰ ਕੀਤਾ ਗਿਆ ਜਿਸ ਵਿਚ 29 ਪ੍ਰਾਣੀ ਅੰਮ੍ਰਿਤ ਦੀ ਦਾਤ ਲੈ ਕੇ ਗੁਰੂ ਕੇ ਲੜ ਲੱਗੇ। ਸ਼ਾਮ ਨੂੰ ਜਥਾ ਵਾਪਸ ਮਹਿਤੇ ਪੁੱਜ ਗਿਆ। 26 ਦਸੰਬਰ ਨੂੰ ਦੀਵਾਨ ਵਿਚ ਢਾਡੀਆਂ ਸਿੰਘਾਂ ਨੇ ਮਹਿਤੇ ਖ਼ੂਬ ਬੀਰ-ਰਸੀ ਵਾਰਾਂ ਸੁਣਾ ਕੇ ਸੰਗਤਾਂ ਨੂੰ ਨਿਹਾਲ ਕੀਤਾ। 27 ਦਸੰਬਰ ਨੂੰ ਪੋਹ ਸੁਦੀ ਸਪਤਮੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਹਿਨੁਮਾਈ ਵਿਚ ਨਗਰ ਕੀਰਤਨ ਕੱਢਿਆ ਗਿਆ। ਰਾਤ 12 ਵਜੇ ਤੱਕ ਕੀਰਤਨ ਦਾ ਪ੍ਰੋਗਰਾਮ ਚੱਲਦਾ ਰਿਹਾ। 28 ਦਸੰਬਰ ਨੂੰ ਸੰਤ ਜੀ ਖੇਮਕਰਨ ਤੇ ਭੂਰਿਆਂ ਤੋਂ ਹੋ ਕੇ ਰਾਤ ਨੂੰ ਮਹਿਤੇ ਵਾਪਸ ਆ ਗਏ ਅਤੇ ਕਥਾ ਦੀ ਹਾਜ਼ਰੀ ਭਰੀ। 30 ਦਸੰਬਰ ਨੂੰ ਪਿੰਡ ਸਠਿਆਲੇ ਰਾਤ ਦੀ ਕਥਾ ਕੀਤੀ। ਇਥੇ ਜਿਸ ਪ੍ਰੇਮੀ ਦੇ ਘਰ ਸੰਤਾਂ ਦਾ ਆਸਨ ਲੱਗਦਾ ਸੀ, ਉਸ ਦੇ ਘਰ ਸੰਤਾਨ ਨਹੀਂ ਸੀ। ਸੰਤ ਜੀ ਇਕ ਸਾਲ ਪਹਿਲਾਂ ਆਏ ਸਨ ਤੇ ਉਸ ਪ੍ਰੇਮੀ ਨੂੰ ਕਿਹਾ ਸੀ ਕਿ ਅੰਮ੍ਰਿਤ ਛਕ ਲਓ। ਗੁਰੂ ਸਾਹਿਬ ਕ੍ਰਿਪਾ ਕਰਨਗੇ। ਸੋ ਉਨ੍ਹਾਂ ਦੋਨਾਂ ਜੀਆਂ ਨੇ ਅੰਮ੍ਰਿਤਪਾਨ ਕਰ ਲਿਆ। ਗੁਰੂ ਸਾਹਿਬ ਨੇ ਕ੍ਰਿਪਾ ਕਰਕੇ ਪੁੱਤਰ ਦੀ ਦਾਤ ਬਖ਼ਸ਼ ਦਿੱਤੀ। ਪਰ ਉਸ ਆਦਮੀ ਨੇ ਲੜਕਾ ਹੋਣ 'ਤੇ ਰਹਿਤ ਵਿਚ ਫ਼ਰਕ ਪਾ ਦਿੱਤਾ, ਸੋ ਸੰਤ ਜੀ ਉਸ ਦੇ ਘਰ ਨਹੀਂ ਗਏ। 31 ਦਸੰਬਰ ਦੁਪਹਿਰੇ ਸੰਤਾਂ ਨੇ ਤਰਨ ਤਾਰਨ ਸਾਹਿਬ ਵਿਖੇ ਕਥਾ ਕੀਤੀ। ਬਾਕੀ ਦੋਵੇਂ ਸਮੇਂ ਪਿੰਡ ਸਠਿਆਲੇ ਕਥਾ ਹੁੰਦੀ ਰਹੀ। ਮਹਿਤੇ ਗੁਰਦੁਆਰਾ ਕਿਰਤੀ ਸਿੰਘਾਂ ਦੀ ਨੇਕ ਕਮਾਈ ਨਾਲ ਬਣਿਆ ਹੈ ਨਾ ਕਿ ਧਨਾਢਾਂ ਦੀਆਂ ਕਮਾਈਆਂ ਨਾਲ। ਉਸ ਦੀ ਉਦਾਹਰਣ ਪੇਸ਼ ਕਰਨਾ ਚਾਹੁੰਦਾ ਹਾਂ।

ਜਿਹੜੀ ਮਾਇਕ ਸੇਵਾ ਸੰਗਤਾਂ ਨੇ ਗੁਰਦੁਆਰਾ ਸਾਹਿਬ ਲਈ ਹਾਜ਼ਰ ਕੀਤੀ, ਉਸਦੀ ਵੰਨਗੀ-ਮਾਤਰ ਉਦਾਹਰਣ ਦਿੰਦਾ ਹਾਂ:

ਭਾਈ ਜਗੀਰ ਸਿੰਘ 250/- ਰੁਪੈ, ਭਾਈ ਅਨੂਪ ਸਿੰਘ 500/- ਰੁਪੈ ਪਿੰਡ ਧੀਰਾ ਪੱਤਰਾ, ਭਾਈ ਗੁਲਾਬ ਸਿੰਘ ਪਿੰਡ ਮਿਸ਼ਰੀ ਵਾਲਾ 100/- ਰੁਪੈ, 51/- ਰੁਪੈ ਸੰਗਤ ਪਿੰਡ ਧੀਰਾ ਪੱਤਰਾ, 25/- ਰੁਪੈ ਜਰਨੈਲ ਸਿੰਘ, 25/- ਰੁਪੈ

ਭਾਈ ਗੁਲਜ਼ਾਰ ਸਿੰਘ ਬਸਤੀ ਨਥੇ ਸ਼ਾਹ, 25/- ਰੁਪੈ ਭਾਈ ਗੁਰਦਾਸ ਸਿੰਘ, 51/- ਰੁਪੈ ਮੱਜਰ ਸਿੰਘ ਪਿੰਡ ਹਰੀਹਰ ਝੋਕ, 125/- ਰੁਪੈ ਸ. ਅਵਤਾਰ ਸਿੰਘ, 25/- ਰੁਪੈ ਮਾਤਾ ਪ੍ਰਤਾਪ ਕੌਰ, 101 ਰੁਪੈ ਬਲਵੰਤ ਸਿੰਘ ਪਿੰਡ ਹਰੀਹਰ ਝੋਕ, 231/- ਰੁਪੈ ਸੰਗਤ ਫਿਰੋਜ਼ਪੁਰ ਛਾਉਣੀ, 500/- ਰੁਪੈ ਭਾਈ ਜਗੀਰ ਸਿੰਘ, ਗੁਰਦਿਆਲ ਸਿੰਘ ਪਿੰਡ ਭੈਣੀ, 51/- ਰੁਪੈ ਹੈੱਡਮਾਸਟਰ ਜਗੀਰ ਸਿੰਘ ਜੀਰਾ, 505/- ਰੁਪੈ ਮਈਆ ਸਿੰਘ ਤੇ ਸੁਰਜੀਤ ਸਿੰਘ ਨੂਰਪੁਰ ਜ਼ਿਲ੍ਹਾ ਲੁਧਿਆਣਾ, 351/- ਰੁਪੈ ਭਾਈ ਅਰਜਨ ਸਿੰਘ ਪਿੰਡ ਮੈਂਜੇਵਾਲ, 51/- ਰੁਪੈ ਸੰਗਤ ਹਰੀਹਰ ਝੋਕ, 51/- ਰੁਪੈ ਕਰਮ ਸਿੰਘ ਦਿਆਲ ਸਿੰਘ ਫਿਰੋਜ਼ਪੁਰ ਛਾਉਣੀ, 51/- ਰੁਪੈ ਸੰਗਤ ਪਿੰਡ ਜਸੋਵਾਲ, 25/- ਰੁਪੈ ਭਾਈ ਤਰਲੋਕ ਸਿੰਘ ਜੀ ਦੀ ਮਾਤਾ ਪਿੰਡ ਜਸੋਵਾਲ, 51/- ਰੁਪੈ ਭਾਈ ਦਲੀਪ ਸਿੰਘ ਪਿੰਡ ਅਜਾਲੀ (ਲੁਧਿਆਣਾ), 500/- ਰੁਪੈ ਗੁਰਦੁਆਰਾ ਆਲਮਗੀਰ ਵਲੋਂ, 51/- ਰੁਪੈ ਮਾਤਾ ਰੀਝ ਕੌਰ ਰਾਜਸਥਾਨ, 101/- ਰੁਪੈ ਭਾਈ ਗੁਰਨਾਮ ਸਿੰਘ ਪੰਜੋਖਰਾ ਸਾਹਿਬ, 101/- ਰੁਪੈ ਕਰਤਾਰ ਸਿੰਘ ਲਾਂਗਰੀ (ਨਾਭਾ ਸਾਹਿਬ) ਇਕ ਪੱਖਾ ਭਾਈ ਜੈ ਸਿੰਘ ਨਾਭਾ ਸਾਹਿਬ, 101/- ਰੁਪੈ ਭਾਈ ਹਰਮਿੰਦਰ ਸਿੰਘ ਚੰਡੀਗੜ੍ਹ, 101/- ਰੁਪੈ ਭਾਈ ਸਾਧੂ ਸਿੰਘ ਮਹਿਮੂਵਾਲ, 51/- ਰੁਪੈ ਪ੍ਰਧਾਨ ਗੁਰਦੁਆਰਾ ਦਿਆਲ ਨਗਰ, 500/- ਰੁਪੈ ਭਾਈ ਮਤਾਬ ਸਿੰਘ ਹੁਸ਼ਿਆਰਪੁਰ, 101/- ਰੁਪੈ ਭਾਈ ਹੀਰਾ ਸਿੰਘ ਹਰਬੰਸ ਸਿੰਘ (ਹੁਸ਼ਿਆਰਪੁਰ), 11/- ਰੁਪੈ ਭਾਈ ਉਜਾਗਰ ਸਿੰਘ ਪਿੰਡ ਚਕੋਵਾਲ (ਹੁਸ਼ਿਆਰਪੁਰ), 100/- ਰੁਪੈ ਸੰਤ ਕਿਸ਼ਨ ਸਿੰਘ ਹੁਸ਼ਿਆਰਪੁਰ, 50/- ਰੁਪੈ ਭਾਈ ਵੀਰ ਸਿੰਘ ਮਹਿਮੋਂਵਾਲ, 125/- ਰੁਪੈ ਭਾਈ ਤਾਰਾ ਸਿੰਘ, 21/- ਰੁਪੈ ਭਾਈ ਦਿਲਬਾਗ ਸਿੰਘ ਪਿੰਡ ਚਕੋਵਾਲ, 250/- ਰੁਪੈ ਪ੍ਰਧਾਨ ਸਿੰਘ ਐਂਡ ਸਨਜ਼, 51/- ਰੁਪੈ ਲਾਇਲਪੁਰੀਆਂ ਦੇ ਚੱਕ ਦੀਆਂ ਬੀਬੀਆਂ (ਗੰਗਾਨਗਰ), 20 ਤੋਲੇ ਸੋਨਾ ਛਤਰ ਲਈ ਸੰਗਤ ਗੰਗਾਨਗਰ, 101/- ਰੁਪੈ ਭਾਈ ਗੁਰਦਿਆਲ ਸਿੰਘ ਡਫਰਵਾਲ, 135/- ਰੁਪੈ ਭਾਈ ਤਾਰਾ ਸਿੰਘ, 21/- ਰੁਪੈ ਅਖੰਡ ਪਾਠ ਸਾਹਿਬ ਸੁਸਾਇਟੀ, 51/- ਰੁਪੈ ਭਾਈ ਭਗਤ ਸਿੰਘ ਜੀ ਦੇ ਜਥੇ ਵਲੋਂ, 201/- ਰੁਪੈ ਭਾਈ ਤਾਰਾ ਸਿੰਘ (ਤਰਨ ਤਾਰਨ ਸਾਹਿਬ), 1100/- ਰੁਪੈ ਬਾਬਾ ਬੰਤਾ ਸਿੰਘ ਪਿੰਡ ਠਕਰਵਾਲ, 500/- ਰੁਪੈ ਬਾਬਾ ਹਰਬੰਸ ਸਿੰਘ ਠੱਟਾ ਟਿੱਬਾ ਵਾਲੇ, 101/- ਰੁਪੈ ਭਾਈ ਦਰਸ਼ਨ ਸਿੰਘ, 101/- ਰੁਪੈ ਬਾਬਾ ਲਾਹੌਰਾ ਸਿੰਘ, 100/- ਰੁਪੈ ਭਾਈ ਬਲਦੇਵ ਸਿੰਘ ਸੋਢੀ, 101/- ਰੁਪੈ ਮਾਈ ਜਸਵੰਤ ਕੌਰ ਪਿੰਡ ਖਡੂਰ ਸਾਹਿਬ, 101/- ਰੁਪੈ ਭਾਈ ਅਰਜਨ ਸਿੰਘ ਪਿੰਡ ਜਸੋਵਾਲ,

500/- ਰੁਪੈ ਬੀਬੀ ਨਰਿੰਦਰ ਕੌਰ ਤੁਗਲ, 50/- ਰੁਪੈ ਭਾਈ ਗੁਰਦਿਆਲ ਸਿੰਘ ਮੋਘੇਵਾਲ, 10,000/- ਰੁਪੈ ਭਾਈ ਗੁਰਦੇਵ ਸਿੰਘ ਸੋਹਣ ਸਿੰਘ ਰਾਜਗੜ੍ਹ (ਸੰਤ ਬਾਬਾ ਗੁਰਬਚਨ ਸਿੰਘ ਜੀ ਦੇ ਮਾਮੇ ਦੇ ਪੋਤਰੇ), 251/- ਰੁਪੈ ਸੰਗਤ ਨੂਰਪੁਰ ਹਲਵਾਰਾ, 100/- ਰੁਪੈ ਰਾਮ ਸਿੰਘ ਨੂਰਪੁਰ, 30/- ਰੁਪੈ ਸੰਗਤ ਤਲਵੰਡੀ, 100/- ਰੁਪੈ ਭਾਈ ਜੰਗ ਸਿੰਘ, 301/- ਰੁਪੈ ਸੰਗਤ ਗੁਰਦੁਆਰਾ ਗੁਰੂ ਅਰਜਨ ਦਰਬਾਰ, 30/- ਰੁਪੈ ਭਾਈ ਜੋਗਿੰਦਰ ਸਿੰਘ, 51/- ਰੁਪੈ ਭਾਈ ਸੁਰਜਨ ਸਿੰਘ ਗੰਗਾਨਗਰ, 20/- ਰੁਪੈ ਭਾਈ ਫੌਜਾ ਸਿੰਘ, 101/- ਰੁਪੈ ਭਾਈ ਰਾਮ ਸਿੰਘ ਚਾਵਲਾ, 1001/- ਰੁਪੈ ਭਾਈ ਰਘਬੰਸ ਸਿੰਘ ਨਾਰੰਗ ਵਾਲੀਆ, 51/- ਰੁਪੈ ਹਰਭਜਨ ਸਿੰਘ ਗੁਰਦੇਵ ਸਿੰਘ, 601/- ਰੁਪੈ ਇਸਤਰੀ ਸਤਿਸੰਗ ਗੁਰਦੁਆਰਾ ਨਾਨਕ ਦਰਬਾਰ, 201/- ਰੁਪੈ ਕਮੇਟੀ ਗੁਰਦੁਆਰਾ ਨਾਨਕ ਦਰਬਾਰ, 256/- ਰੁਪੈ ਸਾਧ ਸੰਗਤ ਗੁਰਦੁਆਰਾ ਨਾਨਕ ਦਰਬਾਰ, 501/- ਰੁਪੈ ਭਾਈ ਅਰਜਨ ਸਿੰਘ, 41/- ਰੁਪੈ ਭਾਈ ਸੁਰਜਨ ਸਿੰਘ, 101/- ਰੁਪੈ ਭਾਈ ਹਰਬੰਸ ਸਿੰਘ, 251/- ਰੁਪੈ ਸਿੰਘ ਸਭਾ ਗੁਰਦੁਆਰਾ, 101/- ਰੁਪੈ ਸ. ਗੁਲਾਬ ਸਿੰਘ, 101/- ਰੁਪੈ ਸ. ਅਮਰ ਸਿੰਘ, 101/- ਰੁਪੈ ਸ. ਮਹਿੰਦਰ ਸਿੰਘ, 51/- ਰੁਪੈ ਸ. ਸ਼ਮਸ਼ੇਰ ਸਿੰਘ, 201/- ਰੁਪੈ ਭਾਈ ਜੁਗਿੰਦਰ ਸਿੰਘ ਤੇ ਧਰਮ ਸਿੰਘ, 101/- ਰੁਪੈ ਭਾਈ ਭਗਵਾਨ ਸਿੰਘ ਪ੍ਰਤਾਪ ਸਿੰਘ (ਇਹ ਸਾਰੇ ਗੰਗਾਨਗਰ ਦੇ ਪ੍ਰੇਮੀ ਹਨ), 250/- ਰੁਪੈ ਅਬੋਹਰ ਕਲੋਨੀ ਦੀ ਸੰਗਤ ਵਲੋਂ, 100/- ਰੁਪੈ ਵਧਾਈਆਂ ਨੇੜੇ ਮੁਕਤਸਰ, 101/- ਰੁਪੈ ਭਾਈ ਸੰਤ ਸਿੰਘ ਪਿੰਡ ਲਖੂਵਾਲ, 500/- ਰੁਪੈ ਭਾਈ ਅਨੂਪ ਸਿੰਘ ਪਿੰਡ ਧੀਰਾ ਪੱਤਰਾ, 500/- ਰੁਪੈ ਭਾਈ ਅਨੂਪ ਸਿੰਘ ਬੱਗੇ ਕੇ, ਕਵੀਸ਼ਰੀ ਜਥਾ ਅਤੇ ਬਾਕੀ ਮੈਂਬਰ ਭਾਈ ਰਾਮ ਸਿੰਘ, ਭਾਈ ਗੁਰਮੇਲ ਸਿੰਘ ਤੇ ਭਾਈ ਜਸਵੀਰ ਸਿੰਘ ਆਦਿ। ਉਪਰੋਕਤ ਕੁਝ ਨਾਮ ਲਿਖਣ ਤੋਂ ਭਾਵ ਹੈ ਕਿ ਸੰਤਾਂ ਦੇ ਕਿਰਤੀ ਸੰਗਤਾਂ ਨਾਲ ਸਬੰਧ ਸਨ ਜੋ ਦਸਾਂ ਨਹੁੰਆਂ ਦੀ ਕਿਰਤ ਕਰਕੇ ਸੇਵਾ ਵਿਚ ਹਿੱਸਾ ਪਾਉਂਦੇ ਸਨ ਜੋ ਮਾਇਆ ਮਹਿਤੇ ਗੁਰਦੁਆਰੇ ਦੀ ਉਸਾਰੀ ਵਿਚ ਲਗਦੀ।



ਮਹਾਂਪੁਰਖ ਤਖ਼ਤ ਸ੍ਰੀ ਪਟਨਾ ਸਾਹਿਬ ਵਿਖੇ ਬਖ਼ਸ਼ਿਸ਼ ਤੋਂ ਬਾਅਦ



ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਦਸਤਾਰਬੰਦੀ ਸਮੇਂ ਸੰਤ ਬਾਬਾ ਉੱਤਮ ਸਿੰਘ ਜੀ ਖਡੂਰ ਸਾਹਿਬ ਵਾਲੇ,
ਗਿਆਨੀ ਕਲਦੀਪ ਸਿੰਘ ਜੀ, ਸ੍ਰੀ ਅੰਮ੍ਰਿਤਸਰ ਵਾਲੇ ਅਤੇ [illegible]



ਮਹਾਂਪੁਰਖ ਲੰਗਰ ਵਿਚ ਸੇਵਾ ਕਰਦੇ ਹੋਏ



ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਮਹਿਤਾ ਦੀ ਕਾਰ ਸੇਵਾ ਦੌਰਾਨ ਮਹਾਂਪੁਰਖ ਸੰਗਤਾਂ ਨਾਲ ਸੇਵਾ ਕਰਦੇ ਹੋਏ



ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਆਪਣੇ ਪਰਿਵਾਰ ਨਾਲ



ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਤੀਸਰੀ ਸ਼ਤਾਬਦੀ ਦੇ ਸੰਬੰਧ ਵਿਚ ਦਿੱਲੀ ਵਿਖੇ ਸਟੇਜ ਦਾ ਦ੍ਰਿਸ਼

# ਸੰਨ 1973—ਜਥੇ ਦੀਆਂ ਗਤੀਵਿਧੀਆਂ

1 ਜਨਵਰੀ ਤੋਂ 3 ਜਨਵਰੀ ਤੱਕ ਰਾਤ ਦਾ ਦੀਵਾਨ ਪਿੰਡ ਸਠਿਆਲੇ ਵਿਖੇ ਸੱਜਦਾ। ਸੰਤ ਜੀ ਕਥਾ ਦੀ ਸੇਵਾ ਨਿਭਾ ਕੇ ਰਾਤ ਨੂੰ ਵਾਪਸ ਮਹਿਤੇ ਆ ਜਾਂਦੇ ਸਨ। 2 ਜਨਵਰੀ ਨੂੰ ਸੋਨੇ ਦਾ ਛਤਰ ਝੁਲਾਉਣ ਵਾਸਤੇ ਸਿੰਘਾਂ ਨਾਲ ਵਿਚਾਰ ਹੋਈ ਤੇ ਗੁਰੂ ਸਾਹਿਬ ਦੀ ਕ੍ਰਿਪਾ ਪ੍ਰਾਪਤ ਕਰਨ ਵਾਸਤੇ ਸ੍ਰੀ ਅਖੰਡ ਪਾਠ ਸਾਹਿਬ ਪ੍ਰਾਰੰਭ ਕਰਾਇਆ। ਇਸ ਤੋਂ ਉਪਰੰਤ ਸੰਤ ਜੀ ਡੇਰਾ ਬਾਬਾ ਰਾਮ ਥੰਮ੍ਹਨ 'ਤੇ ਗਏ। ਉਥੋਂ ਦੇ ਮਹੰਤਾਂ ਨੇ ਇਹ ਡੇਰਾ ਸੰਤਾਂ ਨੂੰ ਸੌਂਪ ਦਿੱਤਾ। ਜਿਥੇ ਅੱਜ-ਕਲ੍ਹ ਭਾਈ ਲੱਖਾ ਸਿੰਘ ਕਾਹਲਵਾਂ ਵਾਲੇ ਡੇਰੇ ਦੀ ਸੇਵਾ-ਸੰਭਾਲ ਕਰ ਰਹੇ ਹਨ। 3 ਜਨਵਰੀ ਨੂੰ ਠਕਰਵਾਲ ਗੁਰਦੁਆਰਾ ਸਾਹਿਬ ਦੀ ਨੀਂਹ ਰੱਖੀ। ਰਾਤ ਨੂੰ ਕਥਾ ਪਿੰਡ ਸਠਿਆਲੇ ਵਿਖੇ ਕੀਤੀ। ਅੰਮ੍ਰਿਤ ਸੰਚਾਰ ਹੋਇਆ, ਜਿਥੇ 40 ਪ੍ਰਾਣੀ ਗੁਰੂ ਦੇ ਲੜ ਲੱਗੇ। 4 ਜਨਵਰੀ ਨੂੰ ਗੁਰਦੁਆਰਾ ਸਾਹਿਬ ਮਹਿਤਾ ਵਿਖੇ ਸੋਨੇ ਦਾ ਛਤਰ ਝੁਲਾਇਆ ਗਿਆ। ਇਸ ਛਤਰ ਦੇ ਸੋਨੇ ਦੀ ਸੇਵਾ ਜੋ 90 ਤੋਲੇ ਸੀ, ਸਾਰੀ ਗੰਗਾਨਗਰ ਦੀ ਸੰਗਤ ਵਲੋਂ ਹੋਈ ਸੀ। ਦੁਪਹਿਰੇ ਸਾਰਾ ਜਥਾ ਗੱਡੀ ਰਾਹੀਂ ਸ੍ਰੀ ਪਟਨਾ ਸਾਹਿਬ ਨੂੰ ਰਵਾਨਾ ਹੋਇਆ। ਇਸ ਸਮੇਂ ਜਥੇ ਦੇ ਸਿੰਘਾਂ ਦੀ ਗਿਣਤੀ 153 ਸੀ। ਸ੍ਰੀ ਅੰਮ੍ਰਿਤਸਰ ਵਿਖੇ ਗਿਆਨੀ ਦਲੀਪ ਸਿੰਘ ਦੇ ਘਰੋਂ ਲੰਗਰ ਛਕਿਆ ਤੇ ਰਾਤ ਵਾਲੀ ਹਾਵੜਾ ਰੇਲ ਗੱਡੀ 'ਤੇ ਸਵਾਰ ਹੋ ਗਏ। ਰਸਤੇ ਵਿਚ ਲੁਧਿਆਣੇ ਸੰਗਤ ਨੇ ਜਥੇ ਦੀ ਫਲਾਂ ਨਾਲ ਸੇਵਾ ਕੀਤੀ। 5 ਜਨਵਰੀ ਨੂੰ ਰੇਲ ਵਿਚ ਹੀ ਆਸਾ ਜੀ ਦੀ ਵਾਰ ਦਾ ਸੰਪੂਰਨ ਕੀਰਤਨ ਹੋਇਆ। ਬਰੇਲੀ ਸਟੇਸ਼ਨ 'ਤੇ ਉਥੋਂ ਦੀ ਸੰਗਤ ਵਲੋਂ ਲੰਗਰ ਲਾਇਆ ਗਿਆ। ਸ਼ਾਮ ਨੂੰ ਸੋਦਰੁ ਰਹਿਰਾਸ ਦੇ ਪਾਠ ਤੋਂ ਬਾਅਦ ਕੀਰਤਨ ਤੇ ਆਰਤੀ ਹੋਈ। ਰੇਲ ਗੱਡੀ ਪਟਨਾ ਸਾਹਿਬ ਰਾਤ ਦੇ 11 ਵਜੇ ਪਹੁੰਚੀ। 1:30 ਵਜੇ ਰਾਤ ਲੰਗਰ ਸ੍ਰੀ ਤਖ਼ਤ ਸਾਹਿਬ ਛਕ ਕੇ ਆਰਾਮ ਕੀਤਾ। 9 ਫ਼ਰਵਰੀ ਤੱਕ ਜਥਾ ਤਖ਼ਤ ਪਟਨਾ ਸਾਹਿਬ ਵਿਖੇ ਰਿਹਾ। ਜਿਥੇ ਦੋਵੇਂ ਟਾਈਮ ਸਵੇਰੇ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਦੀ ਕਥਾ ਤੇ ਸ਼ਾਮ ਨੂੰ 'ਗੁਰ ਪ੍ਰਤਾਪ ਸੂਰਜ ਗ੍ਰੰਥ' ਦੀ ਕਥਾ

ਹੁੰਦੀ ਰਹੀ। ਆਸਣਾ 'ਤੇ ਦੋ ਟਾਈਮ ਆਦਿ ਗ੍ਰੰਥ ਦੀ ਕਥਾ ਹੁੰਦੀ ਤਾਂ ਕਿ ਵਿਦਿਆਰਥੀ ਜਲਦੀ ਤੋਂ ਜਲਦੀ ਵਿਦਿਆ ਪ੍ਰਾਪਤ ਕਰਕੇ ਗੁਰਮਤਿ ਦੇ ਪ੍ਰਚਾਰ ਕਰਨ ਯੋਗ ਹੋ ਜਾਣ। 11 ਜਨਵਰੀ ਨੂੰ ਜੋ ਤਖ਼ਤ ਸਾਹਿਬ ਦੀ ਸੇਵਾ ਚੱਲ ਰਹੀ ਸੀ। ਇਕ ਦਰਵਾਜ਼ੇ ਦੀ ਸੇਵਾ ਵਾਸਤੇ 5500/- ਰੁਪੈ ਭੇਟਾ ਕੀਤੇ। ਅੰਮ੍ਰਿਤ ਸੰਚਾਰ ਕੀਤਾ। ਜਿਥੇ 160 ਪ੍ਰਾਣੀ ਗੁਰਮੰਤ੍ਰ ਦੇ ਧਾਰਨੀ ਬਣੇ। 13 ਜਨਵਰੀ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਚੱਲਦੀ ਸੰਥਿਆ ਦੀ ਕਥਾ ਦਾ ਭੋਗ ਪਾਇਆ ਜਿਸ ਵਿਚ ਤਿੰਨ ਘੰਟੇ ਲੱਗੇ। ਜੋ ਮਾਇਆ ਸੰਗਤਾਂ ਨੇ ਸੰਤਾਂ ਨੂੰ ਕਥਾ ਕਰਦਿਆਂ ਹਾਜ਼ਰ ਕੀਤੀ, ਉਹ ਸਾਰੀ ਮਾਇਆ ਸੰਤਾਂ ਨੇ ਤਖ਼ਤ ਸਾਹਿਬ ਭੇਟ ਕਰ ਦਿੱਤੀ। ਉਪਰੰਤ ਸਾਰੇ ਸੇਵਾਦਾਰਾਂ ਨੂੰ ਸਿਰੋਪੇ ਦਿੱਤੇ ਗਏ, ਬਦਾਨੇ ਦਾ ਭੰਡਾਰਾ ਕੀਤਾ, ਪੰਜ ਕਿਲੋ ਘਿਉ ਦੀ ਦੇਗ ਹਾਜ਼ਰ ਕੀਤੀ ਗਈ। 14 ਜਨਵਰੀ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਦੇ ਭੋਗ ਦੀ ਖ਼ੁਸ਼ੀ ਵਿਚ ਇਕ ਅਖੰਡ ਪਾਠ ਸਾਹਿਬ ਦਾ ਭੋਗ ਪਾਇਆ ਤੇ ਅਗਲੀ ਕਥਾ ਆਰੰਭ ਕੀਤੀ। ਅਰਦਾਸ ਪਟਨਾ ਸਾਹਿਬ ਜੀ ਦੇ ਮੁੱਖ ਸੇਵਾਦਾਰ ਭਾਈ ਮਾਨ ਸਿੰਘ ਜੀ ਨੇ ਕੀਤੀ। 15 ਜਨਵਰੀ ਨੂੰ ਗੰਗਾਨਗਰ ਵਾਲੇ ਭਾਈ ਟਹਿਲ ਸਿੰਘ ਦੀ ਕਾਰ ਰਾਹੀਂ ਗਯਾ ਗਏ, ਜਿਥੇ ਮਹਾਤਮਾ ਬੁੱਧ ਨੂੰ ਗਿਆਨ ਹੋਇਆ ਸੀ। ਉਸ ਧਰਮ ਅਸਥਾਨ ਦੇ ਆਗੂਆਂ ਨੂੰ ਮਿਲ ਕੇ ਉਨ੍ਹਾਂ ਦੇ ਧਰਮ ਦੀ ਜਾਣਕਾਰੀ ਹਾਸਲ ਕੀਤੀ ਤੇ ਉਥੋਂ ਰਾਜਗਿਰੀ ਵੀ ਗਏ। ਸ਼ਾਮ ਨੂੰ ਸੰਤ ਜੀ ਲੇਟ ਪੁੱਜੇ। 21 ਜਨਵਰੀ ਨੂੰ ਸੰਤਾਂ ਦੇ ਕਥਾ ਕਰਨ ਤੋਂ ਉਪਰੰਤ ਗਿਆਨੀ ਪ੍ਰੀਤਮ ਸਿੰਘ ਜੀ ਨੇ ਤਖ਼ਤ ਸਾਹਿਬ 'ਤੇ ਕਥਾ ਕੀਤੀ। ਉਪਰੰਤ ਗਿਆਨੀ ਮਾਨ ਸਿੰਘ ਜੀ ਨੇ ਦਸਮ ਪਿਤਾ ਜੀ ਦੇ ਬਾਲ ਕੌਤਕਾਂ ਦਾ ਜ਼ਿਕਰ ਕੀਤਾ। ਸ਼ਸਤਰਾਂ ਦੇ ਦਰਸ਼ਨ ਕਰਾਏ ਗਏ। ਰਾਤ ਦੀ ਕਥਾ ਵਿਚ ਸੰਤਾਂ ਨੇ ਜੋ ਜਪੁਜੀ ਸਾਹਿਬ ਦੀ ਵਿਆਖਿਆ ਕੀਤੀ, ਸੰਗਤਾਂ ਅਸ਼-ਅਸ਼ ਕਰ ਉਠੀਆਂ। 22 ਜਨਵਰੀ ਨੂੰ ਦੁਪਹਿਰੇ ਪਟਨਾ ਸਾਹਿਬ ਮੈਡੀਕਲ ਕਾਲਜ ਵਿਖੇ ਕਥਾ ਕੀਤੀ। 25 ਜਨਵਰੀ ਨੂੰ 12 ਪ੍ਰਾਣੀਆਂ ਨੂੰ ਅੰਮ੍ਰਿਤ ਛਕਾਇਆ। 6 ਫ਼ਰਵਰੀ ਨੂੰ 100 ਪ੍ਰਾਣੀ ਅੰਮ੍ਰਿਤ ਪਾਨ ਕਰਕੇ ਵਡਭਾਗੇ ਬਣੇ। 8 ਫ਼ਰਵਰੀ ਨੂੰ ਫਿਰ ਅੰਮ੍ਰਿਤ ਸੰਚਾਰ ਕੀਤਾ ਜਿਸ ਵਿਚ 82 ਪ੍ਰਾਣੀ ਗੁਰੂ ਵਾਲੇ ਬਣੇ। ਇਸ ਅੰਮ੍ਰਿਤ ਸੰਚਾਰ ਦੀ ਸੇਵਾ ਵਿਚ ਸੰਤ ਜੀ ਆਪ ਵੀ ਹਾਜ਼ਰ ਸਨ। ਇਕ ਮਾਤਾ ਨੇ ਮਨ ਵਿਚ ਫੁਰਨਾ ਕੀਤਾ ਕਿ ਮਹਾਂਪੁਰਖ ਮੈਨੂੰ ਆਪਣੇ ਹੱਥਾਂ ਨਾਲ ਅੰਮ੍ਰਿਤ ਛਕਾਉਣ ਤਾਂ ਮੈਂ ਸੰਤਾਂ ਨੂੰ ਪੂਰਨ ਸੰਤ ਜਾਣਾਂਗੀ। ਸੰਤਾਂ ਨੇ ਮਾਤਾ ਦੇ ਸੰਕਲਪ ਨੂੰ ਜਾਣ ਲਿਆ। ਭਾਈ ਰਾਮ ਸਿੰਘ ਸੁਲਤਾਨਪੁਰੀ ਜਦੋਂ ਉਸ

ਮਾਤਾ ਨੂੰ ਅੰਮ੍ਰਿਤ ਛਕਾਉਣ ਲੱਗੇ ਤਾਂ ਸੰਤਾਂ ਨੇ ਭਾਈ ਰਾਮ ਸਿੰਘ ਨੂੰ ਪਰਾਂ ਕਰਕੇ ਆਪ ਅੰਮ੍ਰਿਤ ਮਾਤਾ ਨੂੰ ਛਕਾਇਆ ਤੇ ਨਾਲ ਬਚਨ ਕੀਤਾ ਕਿ ਮਾਤਾ ਜੀ ਕਿਸੇ ਦੀ ਪਰਖ ਨਹੀਂ ਕਰੀਦੀ ਅਤੇ ਤੁਹਾਡਾ ਡੂਰਨਾ ਗਲਤ ਹੈ। ਅੰਮ੍ਰਿਤ ਗੁਰੂ ਸਾਹਿਬ ਦਾ ਹੈ, ਕਿਸੇ ਇਕੱਲੇ ਦੁਕੱਲੇ ਵਿਅਕਤੀ ਦਾ ਨਹੀਂ। **ਅੰਮ੍ਰਿਤੁ ਪੀਆ ਸਤਿਗੁਰਿ ਦੀਆ॥ ਅਵਰੁ ਨ ਜਾਣਾ ਦੂਆ ਤੀਆ॥** ਮਹਾਂਪੁਰਖਾਂ ਨੇ ਅੱਜ ਦੀ ਕਥਾ ਵਿਚ ਕੇਵਲ 'ਅਮੁਲ' ਸ਼ਬਦ ਦੀ ਹੀ ਕਥਾ ਕੀਤੀ। 9 ਫ਼ਰਵਰੀ ਨੂੰ ਜਥਾ ਜਲ ਪਾਣੀ ਛਕ ਕੇ ਅੰਮ੍ਰਿਤ ਵੇਲੇ ਹੀ ਕਲਕੱਤੇ ਵਾਸਤੇ ਬੱਸਾਂ ਰਾਹੀਂ ਰਵਾਨਾ ਹੋ ਗਿਆ। ਸ਼ਾਮ ਨੂੰ ਰਾਣੀ ਗੰਜ ਪੁੱਜ ਕੇ ਲੰਗਰ ਛਕਿਆ। ਇਥੇ ਗੁਰਦੁਆਰੇ ਦਾ ਪ੍ਰਧਾਨ ਸ਼ਰਾਬ ਪੀਂਦਾ ਸੀ, ਉਸਨੂੰ ਇਸ ਕੁਰੀਤੀ ਤੋਂ ਵਰਜਿਆ ਤੇ ਉਸਦੇ ਨਾਲ ਹੀ ਚਾਰ ਹੋਰ ਵਿਅਕਤੀਆਂ ਨੇ ਸ਼ਰਾਬ ਛੱਡਣ ਦਾ ਪ੍ਰਣ ਲਿਆ। ਰਾਤ 12 ਵਜੇ ਜਥਾ ਕਲਕੱਤੇ ਪੁੱਜਿਆ, ਲੰਗਰ ਛਕ ਕੇ ਆਰਾਮ ਕੀਤਾ। 10 ਫ਼ਰਵਰੀ ਨੂੰ ਅੰਮ੍ਰਿਤ ਵੇਲੇ ਗੁਰਦੁਆਰਾ ਜਗਤ ਸੁਧਾਰ ਵਿਖੇ ਗੁਰਬਾਣੀ ਦੀ ਕਥਾ ਹੋਈ। ਦੁਪਹਿਰ ਨੂੰ 'ਗੁਰ ਪ੍ਰਤਾਪ ਸੂਰਜ ਗ੍ਰੰਥ' ਦੀ ਸੰਥਿਆ ਦੀ ਕਥਾ ਹੋਈ। 14 ਫ਼ਰਵਰੀ ਨੂੰ ਰਾਗੀ ਸਿੰਘ ਤੇ ਉਨ੍ਹਾਂ ਦੇ ਵਿਦਿਆਰਥੀ ਜੋ ਆਪਸ ਵਿਚ ਨਰਾਜ਼ ਸਨ, ਦਾ ਰਾਜ਼ੀ ਨਾਮਾ ਕਰਵਾਇਆ। ਇਕ ਭੁਝੰਗੀ ਦੀ ਡਿਊਟੀ ਲਾਈ ਕਿ ਉਹ ਰਾਗੀ ਸਿੰਘ ਬੰਤਾ ਸਿੰਘ ਦੀ ਸੇਵਾ ਵਿਚ ਰਹੇ ਕਿਉਂ ਜੁ ਰਾਗੀ ਸਿੰਘ ਨੇਤ੍ਰਹੀਣ ਸੀ। ਭੁਝੰਗੀ ਦਾ ਪਿਤਾ ਕਹਿਣ ਲੱਗਾ ਕਿ ਇਹ ਕੰਮ ਔਖਾ ਹੈ। ਸੰਤਾਂ ਨੇ ਭੁਝੰਗੀ ਨੂੰ ਜਥੇ ਵਿਚੋਂ ਛੁੱਟੀ ਕਰਨ ਲਈ ਆਖਿਆ ਤਾਂ ਉਨ੍ਹਾਂ ਮੁਆਫ਼ੀ ਮੰਗ ਲਈ। ਸੰਤ ਜੀ ਕਹਿਣ ਲੱਗੇ ਕਿ ਰਾਗੀ ਜੀ ਗੁਰਮਤਿ ਵਿਦਿਆ ਦੇਂਦੇ ਹਨ, ਜੇ ਅਸੀਂ ਸਿਰ ਵੀ ਭੇਂਟ ਕਰ ਦਈਏ ਤਾਂ ਵੀ ਇਨ੍ਹਾਂ ਦੀ ਪੂਰੀ ਸੇਵਾ ਨਹੀਂ ਕਰ ਸਕਦੇ। ਸੰਤ ਜੀ ਨੇ ਉਸ ਸਮੇਂ ਭਾਈ ਗੁਰਦਾਸ ਜੀ ਦਾ ਇਹ ਕਬਿੱਤ ਸੁਣਾਇਆ :

**ਪੰਚ ਬਾਰ ਗੰਗ ਜਾਇ, ਬਾਰ ਪੰਚ ਪ੍ਰਾਗ ਨ੍ਹਾਇ,**
**ਤੈਸਾ ਪੁੰਨ ਏਕ ਗੁਰਸਿਖ ਕਉ ਨ੍ਹਵਾਏ ਕਾ॥**
**ਸਿਖ ਕਉ ਪਿਲਾਇ ਪਾਨੀ ਭਾਉ ਕਰਿ ਕੁਰਖੇਤ,**
**ਅਸ੍ਵਮੇਧ ਜਗ ਫਲ ਸਿਖ ਕਉ ਜਿਵਾਏ ਕਾ॥੬੭੩॥**

*(ਕਬਿੱਤ ਭਾਈ ਗੁਰਦਾਸ ਜੀ)*

ਇਥੇ ਹੀ ਦੋ ਅਖੰਡ ਪਾਠ ਸਾਹਿਬ ਕੀਤੇ। 15 ਫ਼ਰਵਰੀ ਨੂੰ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਦੀ ਬਰਸੀ ਮਨਾਈ ਗਈ ਤੇ ਸੰਤਾਂ ਦੇ ਜੀਵਨ

ਉੱਤੇ ਬੜੇ ਵਿਸਥਾਰ ਨਾਲ ਚਾਨਣਾ ਪਾਇਆ। 16 ਫ਼ਰਵਰੀ ਨੂੰ ਦੋ ਅਖੰਡ ਪਾਠ ਸਾਹਿਬ ਆਰੰਭ ਕੀਤੇ ਤੇ 18 ਫ਼ਰਵਰੀ ਨੂੰ ਬਿਹਾਲਾ 12-ਸੀ ਕਾਮਪਨੀ ਗਏ। ਅਖੰਡ ਪਾਠ ਦੇ ਭੋਗ ਤੋਂ ਉਪਰੰਤ ਕਥਾ ਵਿਚ ਅੰਮ੍ਰਿਤ ਮਹਾਨਤਾ ਬਾਰੇ ਸੰਗਤਾਂ ਨੂੰ ਬੜੀ ਬਰੀਕੀ ਨਾਲ ਦੱਸਿਆ। ਪ੍ਰਸ਼ਾਦ ਆਦਿ ਛਕ ਕੇ ਡੈਮਨਾ ਰਾਬੜਾ ਗੁਰਦੁਆਰੇ ਗਏ। ਇਥੋਂ ਜਿਥੇ ਅੰਗਰੇਜ਼ਾਂ ਨੇ ਸਭ ਤੋਂ ਪਹਿਲਾਂ ਆ ਕੇ ਬਰੂਦ ਰੱਖਿਆ ਸੀ, ਉਹ ਥਾਂ ਦੇਖੀ। ਸ਼ਾਮ ਨੂੰ ਕਲਕੱਤੇ ਵਾਪਸ ਆ ਗਏ। ਇਥੇ ਹਰ ਰੋਜ਼ ਹੀ ਤਕਰੀਬਨ ਦੋ ਅਖੰਡ ਪਾਠ ਸਾਹਿਬ ਆਰੰਭ ਹੁੰਦੇ ਸਨ। 19 ਫ਼ਰਵਰੀ ਨੂੰ ਇਕ ਸਿੰਘ ਨੇ ਦੂਜੇ ਜਥੇ ਦੇ ਸਿੰਘ ਨੂੰ ਭੁਲੇਖੇ ਨਾਲ ਤੰਬਾਕੂ ਦੀ ਡੱਬੀ ਚੂਰਨ ਸਮਝ ਕੇ ਫੜਾ ਦਿੱਤੀ। ਉਸ ਨੇ ਚੱਖ ਕੇ ਵੇਖਿਆ ਤਾਂ ਪਤਾ ਲੱਗਾ ਕਿ ਇਹ ਤੰਬਾਕੂ ਹੈ। ਉਸੇ ਸਮੇਂ ਪੰਜਾਂ ਪਿਆਰਿਆਂ ਨੇ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਤੇ ਉਨ੍ਹਾਂ ਸਿੰਘਾਂ ਨੂੰ ਛਕਾਇਆ ਤੇ ਜਿੰਨੇ ਸਿੰਘਾਂ ਨੇ ਡੱਬੀ ਨੂੰ ਹੱਥ ਲਾਇਆ ਸੀ, ਉਨ੍ਹਾਂ ਦਾ ਕੇਸੀਂ ਇਸ਼ਨਾਨ ਕਰਾ ਕੇ ਅੰਮ੍ਰਿਤ ਦੇ ਚੂਲੇ ਦਿੱਤੇ ਗਏ। 24 ਫ਼ਰਵਰੀ ਨੂੰ ਕੀਰਤਨ ਸੋਹਿਲੇ ਦੀ ਬਾਣੀ ਦੀ ਕਥਾ ਸ਼ੁਰੂ ਹੋਈ। 25 ਫ਼ਰਵਰੀ ਨੂੰ ਸੰਤ ਜੀ ਦੁਪਹਿਰੇ ਇਕ ਗੁਰਦੁਆਰਾ ਸਾਹਿਬ ਕਥਾ ਕਰਨ ਗਏ, ਉਥੋਂ ਦੇ ਪ੍ਰਬੰਧਕਾਂ ਨੇ ਜਥੇ ਲਈ ਮਾਇਆ ਦੇਣ ਲਈ ਇਕੱਠੀ ਕੀਤੀ। ਸੰਤ ਜੀ ਨਾਰਾਜ਼ ਹੋਏ ਤੇ ਕਹਿਣ ਲੱਗੇ ਕਿ ਸਿੰਘੋ ਮਾਇਆ ਮੰਗਿਆਂ ਨਹੀਂ ਮਿਲਦੀ, ਸਾਡਾ ਦਾਤਾ ਅਕਾਲ ਪੁਰਖ ਹੈ, ਤੁਸੀਂ ਸਾਡਾ ਫ਼ਿਕਰ ਨਾ ਕਰੋ। ਮਨੁੱਖ ਦੇ ਪੈਦਾ ਹੋਣ ਤੋਂ ਪਹਿਲਾਂ ਹੀ ਮਨੁੱਖ ਦੀ ਰੋਜ਼ੀ ਦਾ ਪ੍ਰਬੰਧ ਪ੍ਰਮੇਸ਼ਰ ਕਰਦਾ ਹੈ। ਅੰਮ੍ਰਿਤ ਸੰਚਾਰ ਹੋਇਆ, ਜਿਥੇ 81 ਪ੍ਰਾਣੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। 26 ਫ਼ਰਵਰੀ ਨੂੰ ਸੰਤ ਜੀ ਕਲਕੱਤਾ ਵੇਖਣ ਨਿਕਲੇ, ਜਿਥੇ ਖਿਲੌਣਿਆਂ ਦੀ ਦੁਕਾਨ ਵੇਖੀ, ਚਿੜੀਆ ਘਰ ਵੇਖਿਆ, ਸਮੁੰਦਰੀ ਜਹਾਜ਼ ਵੇਖਿਆ। ਚਿੜੀਆ ਘਰ ਵਿਚ ਸ਼ੇਰ ਸੁੱਤਾ ਪਿਆ ਸੀ ਤਾਂ ਸੰਤ ਜੀ ਕਹਿਣ ਲੱਗੇ ਕਿ ਅਸੀਂ ਵੀ ਤਾਂ ਕਲਗੀਧਰ ਦੇ ਸ਼ੇਰ ਹਾਂ ਪਰ ਸੁੱਤੇ ਪਏ ਹਾਂ। 3 ਫ਼ਰਵਰੀ ਨੂੰ 3 ਅਖੰਡ ਪਾਠ ਆਰੰਭ ਕੀਤੇ। 27 ਫ਼ਰਵਰੀ ਨੂੰ ਚਾਰ ਅਖੰਡ ਪਾਠ ਆਰੰਭ ਹੋਏ। 28 ਫ਼ਰਵਰੀ ਨੂੰ ਫਿਰ ਚਾਰ ਅਖੰਡ ਪਾਠ ਸਾਹਿਬ ਆਰੰਭ ਕੀਤੇ। 1 ਤੇ 2 ਮਾਰਚ ਨੂੰ ਚਾਰ-ਚਾਰ ਅਖੰਡ ਪਾਠ ਆਰੰਭ ਕੀਤੇ। 3 ਮਾਰਚ ਨੂੰ ਸੰਤ ਜੀ ਸ਼ਾਲੀਮਾਰ ਗੁਰਦੁਆਰੇ ਪੁੱਜੇ, ਉਥੇ ਕਥਾ ਕੀਤੀ। 4 ਮਾਰਚ ਨੂੰ ਕੁਝ ਸਿੰਘਾਂ ਨੂੰ ਨਾਲ ਲੈ ਕੇ ਡਨਲਪ ਬ੍ਰਿਜ ਪੁੱਜੇ, ਉਥੇ ਰਾਗੀਆਂ ਦੇ ਕੀਰਤਨ ਤੋਂ ਬਾਅਦ ਕਥਾ ਕੀਤੀ ਜਿਸ ਵਿਚ ਅੰਮ੍ਰਿਤ ਦੀ ਮਹਾਨਤਾ ਦਰਸਾਈ। ਉਥੇ ਪ੍ਰਬੰਧਕਾਂ ਨੇ ਅੰਮ੍ਰਿਤ ਛਕਣ ਦੀ

ਇੱਛਾ ਜ਼ਾਹਰ ਕੀਤੀ ਤਾਂ ਸੰਤ ਜੀ ਕਹਿਣ ਲੱਗੇ ਕਿ ਪਰਸੋਂ ਅੰਮ੍ਰਿਤ ਸੰਚਾਰ ਕਰਾਂਗੇ, ਤੁਸੀਂ ਹੋਰ ਵੀ ਅਭਿਲਾਖੀ ਤਿਆਰ ਕਰ ਲਉ। 33 ਪ੍ਰਾਣੀ ਅੰਮ੍ਰਿਤ ਦੀ ਦਾਤ ਲੈ ਕੇ ਗੁਰੂ ਨਾਲ ਜੁੜੇ। 5 ਮਾਰਚ ਨੂੰ ਭਾਈ ਹਰਬੰਸ ਸਿੰਘ ਜੀ ਦੇ ਘਰ ਬੀਬੀ ਨਿਰਮਲ ਕੌਰ ਨਾਲ ਵੱਡੇ ਮਹਾਂਪੁਰਖਾਂ ਦਾ ਜੀਵਨ ਲਿਖਣ ਦੀ ਵਿਚਾਰ ਕੀਤੀ ਗਈ। ਇਸ ਵਿਚਾਰ ਵਿਚ ਸੰਤਾਂ ਦੇ ਨਾਲ ਪੰਜ ਸਿੰਘ ਭਾਈ ਭਗਤ ਜਸਵੰਤ ਸਿੰਘ, ਭਾਈ ਲਾਭ ਸਿੰਘ, ਭਾਈ ਸੁਰਜੀਤ ਸਿੰਘ ਸੋਧੀ, ਭਾਈ ਸਵਿੰਦਰ ਸਿੰਘ ਜੀ ਤੇ ਭਾਈ ਹਰਬੰਸ ਸਿੰਘ ਜੀ ਕਲਕੱਤੇ ਵਾਲੇ ਸਨ। 6 ਮਾਰਚ ਨੂੰ ਡਨਲਪ ਗੁਰਦੁਆਰੇ ਕਥਾ ਕਰਨ ਤੋਂ ਬਾਅਦ ਭਾਈ ਕਰਮ ਸਿੰਘ ਗੜਵਈ ਜੋ ਸੰਤ ਗੁਰਬਚਨ ਸਿੰਘ ਜੀ ਦਾ ਗੜਵਈ ਰਿਹਾ ਸੀ, ਵੱਡੇ ਸੰਤਾਂ ਦੇ ਸਮੇਂ ਹੀ ਸੰਤ ਕਰਤਾਰ ਸਿੰਘ ਦੇ ਵਿਰੁੱਧ ਹੋ ਗਿਆ ਸੀ। ਉਸ ਦੇ ਘਰ ਜਾ ਕੇ ਉਸਨੂੰ ਮਨਾਇਆ, ਖ਼ੁਸ਼ ਹੋ ਗਿਆ ਤਾਂ ਕਹਿਣ ਲੱਗਾ ਕਿ ਸੰਤ ਜੀ ਇੰਨੀ ਦੇਰੀ ਕਿਉਂ ? ਤਾਂ ਸੰਤ ਜੀ ਹਾਸ-ਰਸ ਵਿਚ ਕਹਿਣ ਲੱਗੇ ਕਿ ਅਸੀਂ ਜੁਰਮਾਨੇ ਲਈ ਤਿਆਰ ਹਾਂ। ਸੋ ਉਸ ਦਾ ਗੁੱਸਾ ਗਿਲਾ ਦੂਰ ਕੀਤਾ। ਕਲਕੱਤੇ ਦੋ ਮਹੀਨਿਆਂ ਵਿਚ ਗੁਰਮਤਿ ਦਾ ਬੜਾ ਭਾਰੀ ਪ੍ਰਚਾਰ ਕੀਤਾ। 7 ਮਾਰਚ ਨੂੰ 7 ਅਖੰਡ ਪਾਠ ਆਰੰਭ ਹੋਏ। 8 ਤਾਰੀਖ਼ ਨੂੰ ਬਜ਼ਾਰ ਵਿਚ ਜਾ ਕੇ ਮਹਿਤੇ ਗੁਰਦੁਆਰੇ ਲਈ ਸਜਾਵਟ ਦਾ ਸਾਮਾਨ ਖ਼ਰੀਦਿਆ। ਸ਼ਾਮ ਨੂੰ ਸੰਤਾਂ ਨੇ ਕੁਟੀਆ ਗੁਰਦੁਆਰੇ ਕਥਾ ਦੀ ਸੇਵਾ ਨਿਭਾਈ। 9 ਮਾਰਚ ਨੂੰ ਸੰਤਾਂ ਨੇ ਸਿੰਘਾਂ ਨੂੰ ਬੁਲਾ ਕੇ ਕਿਹਾ ਕਿ ਅੱਜ ਤੁਹਾਨੂੰ ਕਲਕੱਤਾ ਸ਼ਹਿਰ ਘੁੰਮਣ ਦੀ ਖੁੱਲ੍ਹੀ ਛੁੱਟੀ ਹੈ ਤੇ ਨਾਲ ਖੁੱਲ੍ਹੀ ਮਾਇਆ ਸਿੰਘਾਂ ਨੂੰ ਵੰਡੀ ਤੇ ਨਾਲ ਹੀ ਤਾਕੀਦ ਕੀਤੀ ਕਿ ਸ਼ਾਮ ਦੀ ਕਥਾ ਤੋਂ ਪਹਿਲਾਂ-ਪਹਿਲਾਂ ਸਾਰੇ ਸਿੰਘ ਇਥੇ ਹਾਜ਼ਰ ਹੋਣੇ ਚਾਹੀਦੇ ਹਨ। 10 ਮਾਰਚ ਨੂੰ ਗੁਰਦੁਆਰਾ ਜਗਤ ਸੁਧਾਰ ਤੋਂ ਲੰਗਰ ਛਕ ਕੇ 12:30 ਵਾਲੀ ਜੰਤਾ ਐਕਸਪ੍ਰੈੱਸ ਗੱਡੀ 'ਤੇ ਸਵਾਰ ਹੋ ਕੇ ਜਥਾ ਹਜ਼ੂਰ ਸਾਹਿਬ ਲਈ ਰਵਾਨਾ ਹੋਇਆ। ਰੇਲ ਗੱਡੀ ਵਿਚ ਹੀ ਸੰਤਾਂ ਨੇ ਰਾਗੀ ਸਿੰਘਾਂ ਤੋਂ ਕੀਰਤਨ ਸੁਣਿਆ। 11 ਮਾਰਚ ਨੂੰ ਸਿੰਘਾਂ ਗੱਡੀ ਵਿਚ ਹੀ ਮੁਗ਼ਲ ਸਰਾਏ ਇਸ਼ਨਾਨ ਕੀਤਾ, ਉਪਰੰਤ ਅਲਾਹਾਬਾਦ ਦੀਆਂ ਸੰਗਤਾਂ ਨੇ ਲੰਗਰ ਤਿਆਰ ਕਰਕੇ ਲਿਆ ਕੇ ਛਕਾਇਆ ਤੇ ਇਟਾਰਸੀ ਵੀ ਲੰਗਰ ਸੰਗਤਾਂ ਵਲੋਂ ਹੀ ਆਇਆ ਤੇ ਸਿੰਘਾਂ ਛਕਿਆ। 12 ਮਾਰਚ ਨੂੰ ਰੇਲ ਗੱਡੀ ਸਵੇਰੇ 8 ਵਜੇ ਮਨਵਾੜ ਸਟੇਸ਼ਨ 'ਤੇ ਪੁੱਜੀ। ਇਥੇ ਸਾਮਾਨ ਸਟੇਸ਼ਨ ਤੇ ਹੀ ਰੱਖ ਕੇ ਗੁਰਦੁਆਰਾ ਗੁਪਤਸਰ ਗਏ। ਜਿਥੇ ਜਥੇ ਨੇ ਲੰਗਰ ਛਕਿਆ ਤੇ ਆਰਾਮ ਕੀਤਾ। ਰਾਤ ਨੂੰ ਲੰਗਰ ਛਕ ਕੇ ਹਜ਼ੂਰ ਸਾਹਿਬ ਲਈ ਰਵਾਨਾ

ਹੋ ਗਏ। 13 ਮਾਰਚ ਨੂੰ 4 ਵਜੇ ਹਜ਼ੂਰ ਸਾਹਿਬ ਪੁੱਜੇ। ਸਿੰਘਾਂ ਨੇ ਇਸ਼ਨਾਨ ਵਗੈਰਾ ਕੀਤਾ ਤੇ ਸਾਰੇ ਜਥੇ ਸਮੇਤ ਸੰਤ ਜੀ ਨੇ ਤਖ਼ਤ ਸਚਖੰਡ ਸ੍ਰੀ ਹਜ਼ੂਰ ਸਾਹਿਬ ਦਰਸ਼ਨ ਕੀਤੇ। ਦਸਵੇਂ ਪਾਤਸ਼ਾਹ ਦੇ ਸਵੱਈਆਂ ਦੀ ਕਥਾ ਕੀਤੀ। ਕੁਦਰਤੀ ਨੇਤ ਇਹ ਬਣੀ ਕਿ 12 ਸਾਲ ਪਹਿਲੇ ਇਸੇ ਹੀ ਅਸਥਾਨ 'ਤੇ ਇਸੇ ਸਵੱਯੇ ਦੀ ਕਥਾ ਵੱਡੇ ਮਹਾਂਪੁਰਖਾਂ ਨੇ ਕੀਤੀ ਸੀ। ਰਾਤ ਦਾ ਦੀਵਾਨ ਬਾਬਾ ਨਿਧਾਨ ਸਿੰਘ ਜੀ ਦੇ ਅਸਥਾਨ 'ਤੇ ਲੱਗਦਾ। 14 ਮਾਰਚ ਨੂੰ ਜਿਹੜੀ ਕਥਾ ਸਵੱਯਾਂ ਦੀ ਚੱਲ ਰਹੀ ਸੀ ਉਸ ਦੀ ਕਥਾ ਹੋਈ। ਇਥੇ ਵੱਡੇ ਮਹਾਪੁਰਖਾਂ ਵਲੋਂ ਜੋ ਘੋੜਾ ਸਚਖੰਡ ਚੜ੍ਹਾਇਆ ਹੋਇਆ ਸੀ, ਉਹ ਚੜ੍ਹਾਈ ਕਰ ਗਿਆ ਸੀ ਤੇ ਉਸ ਦੀ ਜਗ੍ਹਾ ਜਥੇ ਵਲੋਂ ਹੋਰ ਘੋੜਾ ਪੰਜਾਬ ਤੋਂ ਮੰਗਵਾਇਆ ਗਿਆ। ਉਸ ਦਾ ਇਸ਼ਨਾਨ ਕਰਵਾ ਕੇ ਜਲੂਸ ਦੀ ਸ਼ਕਲ ਵਿਚ ਸਿੰਘ ਗਤਕਾ ਖੇਡਦੇ ਹੋਏ ਸਚਖੰਡ ਸਾਹਿਬ ਦੇ ਸਾਹਮਣੇ ਫੋਟੋ ਖਿੱਚਣ ਉਪਰੰਤ ਘੋੜਾ ਭੇਟ ਕੀਤਾ ਗਿਆ। 16 ਮਾਰਚ ਨੂੰ 8 ਅਖੰਡ ਪਾਠ ਆਰੰਭ ਕੀਤੇ ਗਏ। 19 ਮਾਰਚ ਨੂੰ ਸਾਰੇ ਜਥੇ ਵਲੋਂ 13.5 ਕਿਲੋ ਘਿਉ ਦੀ ਕੜਾਹ ਪ੍ਰਸ਼ਾਦਿ ਦੀ ਦੇਗ ਕਰਾਈ ਗਈ। ਸੰਤਾਂ ਨੂੰ 4 ਘੋੜਿਆਂ ਤੇ ਕਲਗੀਧਰ ਪਾਤਸ਼ਾਹ ਦੇ ਦਰਸ਼ਨ ਹੋਏ, ਇਸ ਤੋਂ ਇਲਾਵਾ 8 ਸਿੰਘਾਂ ਨੂੰ ਬਾਜ ਦੇ ਦਰਸ਼ਨ ਹੋਏ। 21 ਮਾਰਚ ਨੂੰ ਸੰਤ ਜੀ ਕੁਝ ਸਿੰਘਾਂ ਨੂੰ ਨਾਲ ਲੈ ਕੇ ਗੁਰਦੁਆਰਾ ਸ਼ਿਕਾਰਘਾਟ, ਮਾਤਾ ਜੀ ਦਾ ਗੁਰਦੁਆਰਾ, ਹੀਰਾ ਘਾਟ, ਮਾਲ ਟੇਕਰੀ, ਰਤਨਗੜ੍ਹ ਅਤੇ ਨਾਨਕਸਰ ਆਦਿ ਦੇ ਦਰਸ਼ਨ ਕੀਤੇ। 8 ਅਖੰਡ ਪਾਠ ਸਾਹਿਬ ਆਰੰਭ ਕੀਤੇ। 22 ਮਾਰਚ ਨੂੰ ਅੰਮ੍ਰਿਤਸਰ ਦੇ ਸਰੋਵਰ ਦੀ ਕਾਰ-ਸੇਵਾ ਦਾ ਪਤਾ ਲੱਗਾ ਤਾਂ ਸੰਤਾਂ ਨੇ ਕਥਾ ਦਾ ਭੋਗ ਪਾਉਣਾ ਸੀ, ਇਸ ਲਈ ਦੋ-ਦੋ ਘੰਟੇ ਕਥਾ ਸ਼ੁਰੂ ਕਰ ਦਿੱਤੀ। ਇਥੋਂ ਸੰਤ ਜੀ ਕੁਝ ਸਿੰਘਾਂ ਨੂੰ ਨਾਲ ਲੈ ਕੇ ਗੁਰਦੁਆਰਾ ਨਾਨਕ ਝੀਰਾ ਦੇ ਦਰਸ਼ਨ ਕਰਨ ਗਏ। ਸ਼ਾਮ ਦੀ ਕਥਾ ਭਗਤ ਜਸਵੰਤ ਸਿੰਘ ਜੀ ਨੇ ਕੀਤੀ। 23 ਮਾਰਚ ਨੂੰ ਫਿਰ ਜੀਪ ਵਿਚ ਬੈਠ ਕੇ ਗੁਰਦੁਆਰਾ ਸ਼ਿਕਾਰਘਾਟ, ਮਾਤਾ ਜੀ ਦਾ ਗੁਰਦੁਆਰਾ ਤੇ ਮਾਲ ਟੇਕਰੀ ਆਦਿ ਦਰਸ਼ਨ ਕਰਕੇ ਆਏ। ਪਹਿਲਾਂ ਸੰਤ ਜੀ ਇਕੱਲੇ ਸ੍ਰੀ ਅੰਮ੍ਰਿਤਸਰ ਸਾਹਿਬ ਲਈ ਤਿਆਰ ਹੋਏ ਪਰ ਸਿੰਘਾਂ ਦੇ ਕਹਿਣ 'ਤੇ ਸਾਰਾ ਜਥਾ ਨਾਲ ਤਿਆਰ ਕਰ ਲਿਆ। 26 ਮਾਰਚ ਨੂੰ ਸੰਤਾਂ ਨੇ ਤਖ਼ਤ ਸਾਹਿਬ 'ਤੇ ਪੰਜ ਪਤਰਿਆਂ ਦੀ ਕਥਾ ਵਿਚਾਰ ਕੀਤੀ। ਗੁਰਦੁਆਰਾ ਸੰਤ ਬਾਬਾ ਨਿਧਾਨ ਸਿੰਘ ਜੀ ਦੇ ਡੇਰੇ ਕਥਾ ਗਿਆਨੀ ਜੋਗਿੰਦਰ ਸਿੰਘ ਜੀ ਨੇ ਕੀਤੀ। ਰਾਤ ਨੂੰ ਸਾਰੇ ਜਥੇ ਨੂੰ ਇਕੱਠਿਆਂ ਕਰਕੇ ਪੰਜਾਬ ਜਾਣ ਦੀ ਵਿਚਾਰ ਕੀਤੀ। 32 ਸਿੰਘ ਟਰੱਕ 'ਤੇ ਭੇਜੇ, 50 ਸਿੰਘ ਬਾਬਾ

ਠਾਕੁਰ ਸਿੰਘ ਜੀ ਨਾਲ ਤੇ 40 ਸਿੰਘ ਆਪਣੇ ਨਾਲ ਰੱਖ ਲਏ। 27 ਮਾਰਚ ਨੂੰ ਜੋ ਗੁਰੂ ਗ੍ਰੰਥ ਸਾਹਿਬ ਜੀ ਦੀ ਲੜੀਵਾਰ ਕਥਾ ਦੀ ਸੰਥਿਆ ਚੱਲ ਰਹੀ ਸੀ, ਉਸ ਦਾ ਭੋਗ ਪਾਇਆ ਗਿਆ ਜਿਥੇ 2:30 ਘੰਟੇ ਦਾ ਸਮਾਂ ਲੱਗਾ, ਰਾਗਮਾਲਾ ਦੇ ਅੰਤਰੀਵ ਅਰਥ ਨਹੀਂ ਹੋ ਸਕੇ। ਭੋਗ ਦੀ ਖ਼ੁਸ਼ੀ ਵਿਚ ਜਥੇ ਵਲੋਂ ਦੋ ਕਿਲੋ ਦੀ ਰਸਦ ਦੀ ਦੇਗ ਕਰਵਾਈ ਗਈ। 50 ਸਿੰਘ ਬਾਬਾ ਠਾਕੁਰ ਸਿੰਘ ਜੀ ਨਾਲ ਰਵਾਨਾ ਹੋਏ, ਬਾਕੀ ਜੋ ਸਿੰਘ ਰਹਿੰਦੇ ਸਨ ਉਨ੍ਹਾਂ ਸਭ ਨੂੰ ਤਖ਼ਤ ਸਾਹਿਬ ਵਲੋਂ ਸਿਰੋਪੇ ਦਿੱਤੇ ਗਏ। ਸ਼ਾਮ ਨੂੰ ਡੇਰਾ ਬਾਬਾ ਨਿਧਾਨ ਸਿੰਘ ਜੀ 'ਤੇ ਕਥਾ ਹੋਈ। 28 ਮਾਰਚ ਨੂੰ ਤਖ਼ਤ ਹਜ਼ੂਰ ਸਾਹਿਬ 'ਤੇ ਕਥਾ ਆਰੰਭ ਕੀਤੀ। ਮੂਲਮੰਤਰ ਦੇ ਪਾਠ ਉਪਰੰਤ ਹੁਕਮ ਆਇਆ। **ਧਨਾਸਰੀ ਮਹਲਾ ੩ ॥ ਨਾਵੈ ਕੀ ਕੀਮਤਿ ਮਿਤਿ ਕਹੀ ਨ ਜਾਇ ॥ ਸੇ ਜਨ ਧੰਨੁ ਜਿਨ ਇਕ ਨਾਮਿ ਲਿਵ ਲਾਇ ॥** ਤੇ ਬਾਅਦ ਵਿਚ ਬਾਕੀ ਜਥਾ ਪੰਜਾਬ ਵਾਸਤੇ ਰਵਾਨਾ ਹੋਇਆ। 12 ਵਜੇ ਹਜ਼ੂਰ ਸਾਹਿਬ ਤੋਂ ਗੱਡੀ 'ਤੇ ਸਵਾਰ ਹੋਏ। 29 ਮਾਰਚ ਨੂੰ ਰਸਤੇ ਵਿਚ ਅੰਮ੍ਰਿਤ ਵੇਲੇ ਖੰਡਵੇ ਪੁੱਜੇ। ਇਥੋਂ ਗੱਡੀ ਬਦਲਣੀ ਸੀ, ਦੂਜੀ ਗੱਡੀ ਦੇ ਆਉਣ ਵਿਚ ਅਜੇ ਸਮਾਂ ਕਾਫ਼ੀ ਸੀ, ਸੋ ਸਾਰੇ ਸਿੰਘਾਂ ਨੇ ਇਸ਼ਨਾਨ ਕੀਤੇ ਤੇ ਉਥੇ ਦੀਵਾਨ ਸਜਿਆ। ਸੰਤਾਂ ਨੇ 1:30 ਘੰਟਾ ਕਥਾ ਕੀਤੀ। ਉਪਰੰਤ ਤਕਰੀਬਨ 9 ਵਜੇ ਜਥਾ ਗੱਡੀ ਚੜ੍ਹ ਕੇ ਪੰਜਾਬ ਲਈ ਰਵਾਨਾ ਹੋ ਗਿਆ। ਖੰਡਵੇ ਤੋਂ ਹੀ ਸੰਗਤਾਂ ਨੇ ਲੰਗਰ ਨਾਲ ਵੀ ਦੇ ਦਿੱਤਾ ਸੀ। 30 ਮਾਰਚ ਨੂੰ ਅੰਮ੍ਰਿਤ ਵੇਲੇ ਦਿੱਲੀ ਸੰਗਤਾਂ ਵਲੋਂ ਸਟੇਸ਼ਨ 'ਤੇ ਹੀ ਲੰਗਰ ਆ ਗਿਆ। ਸ਼ਾਮ ਤਕਰੀਬਨ 4 ਵਜੇ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜ ਗਏ। ਸ਼ਾਮ ਨੂੰ ਸਾਰੇ ਸਿੰਘਾਂ ਨੇ ਦਰਸ਼ਨ ਇਸ਼ਨਾਨ ਕੀਤੇ। 31 ਮਾਰਚ ਨੂੰ ਸਾਰੇ ਅੰਮ੍ਰਿਤ ਵੇਲੇ ਸ੍ਰੀ ਹਰਿਮੰਦਰ ਸਾਹਿਬ ਪੁੱਜ ਗਏ। ਜਿਥੇ ਤਕਰੀਬਨ 10 ਲੱਖ ਦਾ ਸੰਗਤਾਂ ਦਾ ਇਕੱਠ ਹੋ ਸੀ, ਕਿਸੇ ਪਾਸੇ ਵੀ ਤਿਲ ਸੁੱਟਣ ਜਿੰਨੀ ਜਗ੍ਹਾ ਨਹੀਂ ਸੀ। ਜਿਹੜਾ ਵੀ ਇਕ ਵਾਰ ਪ੍ਰਕਰਮਾ ਵਿਚ ਗਿਆ, ਉਹਨੂੰ ਬਾਹਰ ਆਉਣਾ ਔਖਾ ਹੋ ਜਾਂਦਾ। ਪਹਿਲੀ ਅਪ੍ਰੈਲ ਨੂੰ ਹੁਕਮਨਾਮੇ ਦੀ ਕਥਾ ਕੀਤੀ ਤੇ ਸਤਵੇਂ ਪਾਤਸ਼ਾਹ ਜੀ ਦੇ ਗੁਰਤਾ ਗੱਦੀ ਦਾ ਇਤਿਹਾਸ ਸੂਖਮ ਰੂਪ ਵਿਚ ਸੰਗਤਾਂ ਨੂੰ ਸਰਵਣ ਕਰਵਾਇਆ। ਸ਼ਾਮ ਨੂੰ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਇਤਿਹਾਸ ਦੀ ਕਥਾ ਹੋਈ। 2 ਅਪ੍ਰੈਲ ਨੂੰ ਸੰਤ ਜੀ ਮਹਿਤੇ ਗਏ। ਉਥੇ ਹਜ਼ੂਰ ਸਾਹਿਬ ਦੇ ਪੁਜਾਰੀ ਸਾਹਿਬ ਆਏ ਹੋਏ ਸਨ, ਉਨ੍ਹਾਂ ਦਾ ਬੜਾ ਨਿੱਘਾ ਸੁਆਗਤ ਕੀਤਾ ਵਿਸ਼ੇਸ਼ ਪਕਵਾਨ ਤਿਆਰ ਕਰਵਾਏ ਤੇ ਬਾਅਦ ਵਿਚ ਸਿਰੋਪਾ ਭੇਟ ਕੀਤਾ। 3 ਅਪ੍ਰੈਲ ਨੂੰ ਸੰਤ ਜੀ ਮੰਜੀ ਸਾਹਿਬ ਕਥਾ ਨਹੀਂ

ਕਰ ਸਕੇ ਕਿਉਂ ਜੁ ਪੁਜਾਰੀ ਸਾਹਿਬ ਲੇਟ ਵਿਦਾ ਹੋਏ ਸਨ। ਇਥੋ ਖਡੂਰ ਸਾਹਿਬ ਦੀ ਸੰਗਤ ਸੰਤਾਂ ਨੂੰ ਲੈਣ ਆਈ ਤੇ ਬੜਾ ਜ਼ੋਰ ਦੇਣ ਕਰਕੇ ਸੰਤ ਜੀ 25 ਸਿੰਘਾਂ ਨੂੰ ਨਾਲ ਲੈ ਕੇ ਸ੍ਰੀ ਖਡੂਰ ਸਾਹਿਬ ਪੁੱਜੇ। ਸ਼ਾਮ ਦੀ ਕਥਾ ਕੀਤੀ ਤੇ ਪਤਾ ਲੱਗਾ ਹੈ ਕਿ ਇਥੇ ਸ਼ਰਾਬ ਦਾ ਠੇਕਾ ਖੁੱਲ੍ਹਣ ਲੱਗਾ ਹੈ ਤੇ ਸੰਤਾਂ ਨੇ ਡਟਕੇ ਵਿਰੋਧ ਕੀਤਾ। ਜਿਸਦਾ ਸੰਗਤਾਂ 'ਤੇ ਬੜਾ ਪ੍ਰਭਾਵ ਪਿਆ ਤੇ ਸੰਗਤ ਵਿਚੋਂ ਇਕ ਬਜ਼ੁਰਗ ਉਠਿਆ ਤੇ ਕਹਿਣ ਲੱਗਾ ਕਿ ਜੇ ਇਥੇ ਸ਼ਰਾਬ ਦਾ ਠੇਕਾ ਖੁੱਲ੍ਹ ਗਿਆ ਤਾਂ ਮੈਂ ਸੜ ਕੇ ਮਰ ਜਾਵਾਂਗਾ। ਸੰਤ ਜੀ ਕਹਿਣ ਲੱਗੇ ਕਿ ਭਾਈ ਤੂੰ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਦੀ ਹਜ਼ੂਰੀ ਵਿਚ ਬਚਨ ਕਰਦਾ ਹੈਂ, ਜੇ ਠੇਕਾ ਖੁੱਲ੍ਹ ਗਿਆ ਤੇ ਤੂੰ ਸੜ ਕੇ ਨਾ ਮਰਿਆ ਤਾਂ ਅਸੀਂ ਇਹ ਤੇਰਾ ਬਚਨ ਪੂਰਾ ਕਰਨ ਲਈ ਤੈਨੂੰ ਸਾੜ ਦਿਆਂਗੇ। ਤਾਂ ਉਸ ਕਿਹਾ ਕਿ ਮੈਨੂੰ ਮਨਜ਼ੂਰ ਹੈ। ਸੰਗਤਾਂ 'ਤੇ ਇਸ ਵਾਰਤਾਲਾਪ ਦਾ ਏਨਾ ਪ੍ਰਭਾਵ ਪਿਆ ਕਿ ਉਥੇ ਸ਼ਰਾਬ ਦਾ ਠੇਕਾ ਨਹੀਂ ਖੁੱਲ੍ਹ ਸਕਿਆ। ਸੰਤ ਜੀ ਦੋ ਵਾਰੀ ਦਿਹਾੜੀ ਵਿਚ ਹਰਿਮੰਦਰ ਸਾਹਿਬ ਜ਼ਰੂਰ ਪਹੁੰਚਦੇ ਤੇ ਕੀਰਤਨ ਦਾ ਆਨੰਦ ਮਾਣਦੇ ਸਨ। 11 ਅਪ੍ਰੈਲ ਨੂੰ ਰਸਤੇ ਵਿਚ ਆਉਂਦਿਆਂ ਕਿਤੇ ਜੂਠਾ ਲੰਗਰ ਛਕਿਆ ਗਿਆ ਜਿਸ ਕਰਕੇ ਪੰਜਾਂ ਪਿਆਰਿਆਂ ਕੋਲੋਂ ਅੰਮ੍ਰਿਤ ਦਾ ਚੂਲਾ ਲਿਆ। ਸਿੰਘਾਂ ਨੂੰ ਦੱਸਿਆ ਕਿ ਗੁਰੂ ਲੰਗਰ ਹਮੇਸ਼ਾ ਪਵਿੱਤਰ ਹੈ, ਗੁਰੂ ਲੰਗਰ ਨੂੰ ਕਦੇ ਵੀ ਨਫ਼ਰਤ ਨਹੀਂ ਕਰਨੀ। 13 ਅਪ੍ਰੈਲ ਨੂੰ ਅੰਮ੍ਰਿਤ ਸੰਚਾਰ ਕੀਤਾ, ਜਿਥੇ 60 ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। 14 ਅਪ੍ਰੈਲ ਨੂੰ ਦੋ ਅਖੰਡ ਪਾਠ ਸਾਹਿਬ ਗਿਆਨੀ ਦਲੀਪ ਸਿੰਘ ਦੇ ਘਰ ਆਰੰਭ ਹੋਏ। ਹੋਰ ਕਈ ਪ੍ਰੇਮੀ ਵੀ ਆਏ ਤੇ ਕਹਿਣ ਲੱਗੇ ਕਿ ਸਾਡੇ ਘਰਾਂ ਵਿਚ ਵੀ ਸ੍ਰੀ ਅਖੰਡ ਪਾਠ ਕਰੋ ਤਾਂ ਸੰਤ ਜੀ ਕਹਿਣ ਲੱਗੇ ਕਿ ਅਸੀਂ ਤਾਂ ਕੇਵਲ ਤੇ ਕੇਵਲ ਕਾਰ-ਸੇਵਾ ਵਾਸਤੇ ਹੀ ਆਏ ਹਾਂ। 15 ਅਪ੍ਰੈਲ ਨੂੰ ਖੁਜਾਲੇ ਕਥਾ ਕੀਤੀ ਤੇ ਮਹਿਤੇ ਹੋ ਕੇ ਸ਼ਾਮ ਨੂੰ ਸ੍ਰੀ ਅੰਮ੍ਰਿਤਸਰ ਪੁੱਜ ਗਏ। 16 ਮਾਰਚ ਨੂੰ ਮੰਜੀ ਸਾਹਿਬ ਇਤਿਹਾਸ ਦੀ ਕਥਾ ਕੀਤੀ ਜਿਸ ਵਿਚ ਨਕਲੀ ਨਿਰੰਕਾਰੀਆਂ ਦਾ ਭਾਰੀ ਖੰਡਨ ਕੀਤਾ। 3 ਅਕਾਲੀ ਵੀਰਾਂ ਨੂੰ ਵੀ ਤਾੜਨਾ ਕੀਤੀ ਕਿ ਤੁਸੀਂ ਅਸਲੀ ਰਾਹ ਨੂੰ ਛੱਡ ਕੇ ਕੇਵਲ ਕੁਰਸੀਆਂ ਮਗਰ ਲੱਗੇ ਫਿਰਦੇ ਹੋ। ਅਸਲੀ ਪ੍ਰਚਾਰ ਦੀ ਸੋਧ ਨਾ ਮਿਲਣ ਕਰਕੇ ਕੌਮ ਦੀ ਹਾਲਤ ਵਿਗੜ ਰਹੀ ਹੈ। ਸ਼ਰਾਬ ਆਦਿ ਪੀਣ ਵਾਲਿਆਂ ਦੀ ਚੰਗੀ ਖੁੰਬ ਠੱਪੀ। 17 ਅਪ੍ਰੈਲ ਦੀ ਕਥਾ ਉਪਰੰਤ ਕੁਝ ਸਿੰਘ ਮਹਿਤੇ ਰਵਾਨਾ ਕੀਤੇ ਤੇ ਆਪ ਬੰਬਈ ਜਾਣ ਵਾਸਤੇ 50 ਕੁ ਸਿੰਘ ਜੋ ਸਿਆਣੇ ਸਨ, ਨਾਲ ਰੱਖੇ। ਸਾਰੇ ਸਿੰਘਾਂ ਨੂੰ ਦਸਤਾਰਾਂ ਤੇ ਬਸਤਰ

ਆਦਿ ਦਿੱਤੇ। ਸ਼ਾਮ ਨੂੰ ਸ਼੍ਰੋਮਣੀ ਕਮੇਟੀ ਵਲੋਂ ਆਪ ਜੀ ਨੂੰ ਸਿਰੋਪਾ ਬਖ਼ਸ਼ਿਆ ਗਿਆ। 18 ਅਪ੍ਰੈਲ ਨੂੰ ਅੰਮ੍ਰਿਤ ਵੇਲੇ ਸਾਰੇ ਸਿੰਘਾਂ ਨੇ ਦਰਸ਼ਨ ਇਸ਼ਨਾਨ ਕੀਤੇ ਤੇ 9 ਵਜੇ ਰੇਲ ਗੱਡੀ ਰਾਹੀਂ ਬੰਬਈ ਲਈ ਰਵਾਨਾ ਹੋ ਗਏ। ਰਾਤ ਨੂੰ ਗੱਡੀ ਵਿਚ ਹੀ ਕੀਰਤਨ ਕੀਤਾ। ਲੰਗਰ ਦਿੱਲੀ ਦੀਆਂ ਸੰਗਤਾਂ ਵਲੋਂ ਤਿਆਰ ਹੋ ਕੇ ਸਟੇਸ਼ਨ 'ਤੇ ਹੀ ਪੁੱਜ ਗਿਆ, ਸੋ ਜਥੇ ਨੇ ਛਕਿਆ। 19 ਅਪ੍ਰੈਲ ਨੂੰ ਸੰਪੂਰਨ ਆਸਾ ਦੀ ਵਾਰ ਦਾ ਕੀਰਤਨ ਕੀਤਾ ਤੇ ਰਾਤ ਨੂੰ ਵੀ ਉਸੇ ਤਰ੍ਹਾਂ ਕੀਰਤਨ ਕੀਤਾ। 20 ਅਪ੍ਰੈਲ ਨੂੰ 6:30 ਵਜੇ ਬੰਬਈ ਪੁੱਜੇ। ਉਸੇ ਵਕਤ ਸਭ ਸਿੰਘਾਂ ਨੂੰ ਸਾਵਧਾਨ ਕਰਕੇ ਸੰਥਾ ਕਰਾਈ ਤੇ ਸਭ ਸਿੰਘਾਂ ਦੀਆਂ ਡਿਊਟੀਆਂ ਲਾਈਆਂ, ਇਸ ਸਮੇਂ ਜਥਾ ਦਾਦਰ ਗੁਰਦੁਆਰੇ ਟਿਕਿਆ। ਸੰਤਾਂ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਚਾਲੂ ਕੀਤੀ ਤੇ ਸੰਥਿਆ ਕਰਾਈ ਰਾਤ ਨੂੰ ਦੀਵਾਨ ਸੱਜਿਆ, ਜਿਥੇ ਸੰਤਾਂ ਨੇ 'ਪੰਜਵੇਂ ਪਾਤਸ਼ਾਹ ਦਾ ਸਿੱਖਾਂ ਪ੍ਰਤੀ ਉਪਦੇਸ਼' ਦੀ ਕਥਾ ਕੀਤੀ। 22 ਅਪ੍ਰੈਲ ਨੂੰ ਨਵੇਂ ਸਿੰਘਾਂ ਨੂੰ ਜਾਪ ਸਾਹਿਬ ਦੀ ਸੰਥਿਆ ਕਰਾਈ, ਰਾਤ ਨੂੰ ਦਸਮੇਸ਼ ਦਰਬਾਰ ਕਥਾ ਹੋਈ। ਸਵੇਰੇ ਵੀ ਇਸੇ ਦਰਬਾਰ ਵਿਚ ਕਥਾ ਹੋਈ। ਪਹਿਲਾਂ ਨੌਵੇਂ ਪਾਤਸ਼ਾਹ ਦੇ ਅਵਤਾਰ ਦੀ ਕਥਾ ਦਾਦਰ ਗੁਰਦੁਆਰੇ ਸਾਹਿਬ ਕੀਤੀ ਤੇ 26 ਅਪ੍ਰੈਲ ਤੱਕ ਦਸਮੇਸ਼ ਦਰਬਾਰ ਵਿਚ ਕਥਾ ਹੋਈ। ਕਿਸੇ ਦੇ ਘਰ ਸੰਤ ਜੀ ਅਖੰਡ ਪਾਠ ਸਾਹਿਬ ਜੀ ਦਾ ਭੋਗ ਪਾਉਣ ਗਏ ਤੇ ਉਸ ਪਰਿਵਾਰ ਨੇ ਸੰਤਾਂ ਨੂੰ 250/- ਰੁਪੈ ਭੇਟਾ ਹਾਜ਼ਰ ਕੀਤੀ ਪਰ ਸੰਤਾਂ ਨੂੰ ਪਤਾ ਲੱਗਾ ਕਿ ਇਸ ਪਰਿਵਾਰ ਦੇ ਮੈਂਬਰ ਸ਼ਰਾਬ ਤੇ ਤੰਬਾਕੂ ਦੀ ਵਰਤੋਂ ਕਰਦੇ ਹਨ ਤਾਂ ਸੰਤਾਂ ਨੇ ਮਾਇਆ ਮੋੜ ਦਿੱਤੀ ਤਾਂ ਪਰਿਵਾਰ ਦੇ ਮੈਂਬਰਾਂ ਨੇ ਪਿਛਲੇ ਗੁਨਾਹ ਦੀ ਮੁਆਫ਼ੀ ਮੰਗੀ ਤੇ ਅੱਗੇ ਤੋਂ ਇਸ ਬੁਰਿਆਈ ਨੂੰ ਛੱਡਣ ਦਾ ਪ੍ਰਣ ਕੀਤਾ। ਇਥੇ ਹੀ ਸੰਤਾਂ ਨੇ ਦਸਮ ਗ੍ਰੰਥ ਦਾ ਅਖੰਡ ਪਾਠ ਕਰਾਇਆ ਜੋ ਮਨਮਾੜ ਦੇ ਪ੍ਰੇਮੀਆਂ ਵਲੋਂ ਕਰਵਾਇਆ ਗਿਆ ਸੀ। 27 ਤੋਂ 29 ਅਪ੍ਰੈਲ ਨੂੰ ਪੋਠੋਹਾਰ ਦੇ ਗੁਰਦੁਆਰੇ ਦੀਵਾਨ ਸਜਿਆ। 30 ਅਪ੍ਰੈਲ ਤੋਂ ਖ਼ਾਲਸਾ ਸਭਾ ਮਾਟੂੰਗਾ ਅੰਮ੍ਰਿਤ ਵੇਲੇ ਦਾ ਦੀਵਾਨ 3 ਮਈ ਤੱਕ ਸਜਿਆ। ਰਾਤ ਦਾ ਦੀਵਾਨ ਚੈਂਬਰ ਹਾਈਵੇ ਕਾਮਰਾਜ ਸਜਦਾ ਰਿਹਾ ਜਿਥੇ ਜਾਪੁ ਸਾਹਿਬ ਜੀ ਦੀ ਬਾਣੀ ਦੀ ਸੰਥਿਆ ਸਿੰਘਾਂ ਨੂੰ ਉਚੇਚੇ ਤੌਰ 'ਤੇ ਕਰਾਉਂਦੇ ਰਹੇ। 4 ਮਈ ਨੂੰ ਮਾਟੂੰਗਾ ਗੁਰਦੁਆਰਾ ਸਾਹਿਬ ਦੀਵਾਨ ਸਜਿਆ ਤੇ 5 ਮਈ ਨੂੰ ਭਾਈ ਧਰਮ ਸਿੰਘ ਜੀ ਗੰਗਾਨਗਰ ਦੀ ਪੁੱਤਰੀ ਦੇ ਘਰ ਦੀਵਾਨ ਸਜਿਆ ਤੇ ਉਥੇ ਹੀ ਲੰਗਰ ਛਕਿਆ। 6 ਮਈ ਨੂੰ ਕੋਠੀ ਨੰਬਰ 14 ਨਜ਼ਦੀਕ ਖਾਰ ਟੈਲੀਫ਼ੋਨ ਐਕਸਚੇਂਜ ਗੁਰੂ ਗ੍ਰੰਥ ਸਾਹਿਬ

ਜੀ ਦੀ ਬਾਣੀ ਦੀ ਚਾਲੂ ਸੰਥਿਆ ਦੀ ਕਥਾ ਹੋਈ। ਲੰਗਰ ਜੂਠਾ ਹੋਣ ਕਰਕੇ ਨਹੀਂ ਛਕਿਆ। ਘਰ ਵਾਲੇ ਬਾਬਾ ਜੀ ਬਹੁਤ ਦੁਖੀ ਹੋਏ ਕਿ ਸੰਗਤ ਲੰਗਰ ਛਕੇ ਤੋਂ ਬਿਨਾਂ ਚਲੀ ਗਈ ਹੈ। ਦੁਪਹਿਰ ਦੀ ਕਥਾ ਨੇਵੀ ਕੈਂਪ ਗੁਰਦੁਆਰਾ ਨਾਨਕ ਬੁੰਗਾ ਵਿਖੇ ਹੋਈ। ਬਾਬੇ ਦੇ ਮਨ ਵਿਚ ਭਾਰੀ ਸ਼ਰਧਾ ਸੀ ਉਸਨੇ ਲੰਗਰ ਕੀਤਾ ਤੇ ਛਕਿਆ। 7 ਮਈ ਨੂੰ ਸਵੇਰ ਦੀ ਕਥਾ ਦਾਦਰ ਗੁਰਦੁਆਰੇ ਤੇ ਗੁਰਦੁਆਰਾ ਨਾਨਕ ਨਗਰ ਘਾਟ ਕਪੂਰ ਹੋਈ। 10-11 ਮਈ ਦੀ ਕਥਾ ਹਾਈਵੇ ਵਿਕਰੋਲੀ ਟੈਗੋਰ ਨਗਰ ਹੋਈ, ਰਾਤ ਦੀ ਕਥਾ ਬਾਂਦਰਪਾਰ ਵਿਖੇ ਹੋਈ। 12 ਮਈ ਦੀ ਕਥਾ ਦੀ ਸੇਵਾ 14 ਨੰਬਰ ਕੋਠੀ ਵਾਲੇ ਬਾਬੇ ਦੇ ਘਰ ਹੋਈ ਤੇ ਲੰਗਰ ਵੀ ਇਥੇ ਹੀ ਛਕਿਆ। ਅੱਜ ਬਾਬਾ ਉੱਤਮ ਸਿੰਘ ਜੀ ਖਡੂਰ ਸਾਹਿਬ ਵਾਲੇ ਵੀ ਨਾਲ ਸਨ। 13 ਮਈ ਨੂੰ ਸੰਤਾਂ ਨੂੰ ਏਨਾ ਰੁਝੇਵਾਂ ਸੀ ਕਿ ਲੰਗਰ ਵੀ ਨਹੀਂ ਛਕਿਆ। ਇਥੇ 1100 ਮਾਈ ਭਾਈ ਨੇ ਅੰਮ੍ਰਿਤ ਪਾਨ ਕੀਤਾ। ਅੰਮ੍ਰਿਤ ਛਕਾਉਣ ਉਪਰੰਤ ਸੰਤ ਜੀ ਨੇ ਲੰਗਰ ਛਕ ਕੇ ਹਵਾਈ ਅੱਡੇ ਨੂੰ ਚਾਲਾ ਪਾ ਦਿੱਤਾ। ਜਹਾਜ਼ ਦੀ ਉਡਾਣ ਦਾ ਸਮਾਂ 7:20 ਮਿੰਟ ਸੀ ਪਰ ਲੇਟ ਹੋ ਗਿਆ। ਰਾਤ 9 ਵਜੇ ਇਕ ਹੋਰ ਹਵਾਈ ਜਹਾਜ਼ 'ਤੇ ਚੜ੍ਹਨ ਲੱਗੇ ਤਾਂ ਉਨ੍ਹਾਂ ਕਿਹਾ ਕਿ ਗਾਤਰੇ ਵਾਲੀਆਂ ਕ੍ਰਿਪਾਨਾਂ ਲਾਹ ਕੇ ਸਾਨੂੰ ਦੇ ਦਿਉ। ਸੰਤ ਜੀ ਕਹਿਣ ਲੱਗੇ ਕਿ ਅਸੀਂ ਚੜ੍ਹਦੇ ਹੀ ਨਹੀਂ। ਤਦ ਜਿਹੜੀ ਸੰਗਤ ਸੰਤਾਂ ਨੂੰ ਜਹਾਜ਼ 'ਤੇ ਚੜ੍ਹਾਉਣ ਆਈ ਸੀ, ਉਹ ਅਧਿਕਾਰੀਆਂ ਨੂੰ ਕਹਿਣ ਲੱਗੀ ਕਿ ਸਾਨੂੰ ਲਿਖ ਕੇ ਦਿਉ ਕਿ ਅਸੀਂ ਧਾਰਮਿਕ ਚਿੰਨ੍ਹ ਸਮੇਤ ਜਹਾਜ਼ ਵਿਚ ਨਹੀਂ ਚੜ੍ਹਨ ਦੇਣਾ ਤਾਂ ਕਿ ਅਸੀਂ ਸਵੇਰੇ ਦਾਅਵਾ ਦਾਇਰ ਕਰੀਏ ਤੇ ਨਾਲੇ ਲੋੜ ਪਈ 'ਤੇ ਮੋਰਚਾ ਵੀ ਲਾਵਾਂਗੇ। ਇਹ ਸੁਣ ਕੇ ਅਧਿਕਾਰੀ ਠਠੰਬਰ ਗਏ ਅਤੇ ਬੇਨਤੀ ਕਰਨ ਲੱਗੇ ਕਿ ਅਸੀਂ ਚੜ੍ਹਾ ਦਿੰਦੇ ਹਾਂ। ਫਿਰ 11:35 ਵਜੇ ਦਿੱਲੀ ਨੂੰ ਰਵਾਨਾ ਹੋਏ। ਅੰਮ੍ਰਿਤ ਵੇਲੇ 1:10 ਵਜੇ ਹਵਾਈ ਜਹਾਜ਼ ਦਿੱਲੀ ਪਾਲਮ ਹਵਾਈ ਅੱਡੇ 'ਤੇ ਪਹੁੰਚਿਆ। ਇਕ ਸਿੰਘ ਸੰਤਾਂ ਦੇ ਨਾਲ ਆਇਆ ਸੀ। ਅੱਗੋਂ ਦਿੱਲੀ ਦੇ ਸਿੰਘ ਕਾਰ ਲੈ ਕੇ ਦਿੱਲੀ ਹਵਾਈ ਅੱਡੇ 'ਤੇ ਪਹੁੰਚੇ ਹੋਏ ਸਨ। ਕਾਰ ਵਿਚ ਹੀ ਬੈਠਿਆਂ ਪ੍ਰਸ਼ਾਦਾ ਛਕਿਆ। ਅੰਮ੍ਰਿਤਸਰ ਸਾਹਿਬ ਹਰਿਮੰਦਰ ਸਾਹਿਬ ਦੀ ਕਾਰ-ਸੇਵਾ ਵਿਚ ਪਹੁੰਚਣ ਦੀ ਤੀਬਰ ਖਿੱਚ ਸੀ। ਸੋ ਦੁਪਹਿਰ ਤੋਂ ਬਾਅਦ 3 ਵਜੇ ਤਕਰੀਬਨ ਸਰਾਂ ਵਿਚ ਪੁੱਜੇ। 5 ਨੰਬਰ ਹਾਲ ਵਿਚ ਠਹਿਰਣ ਤੋਂ ਬਾਅਦ 6 ਵਜੇ ਕਥਾ ਕੀਤੀ ਉਪਰੰਤ ਸ੍ਰੀ ਹਰਿਮੰਦਰ ਸਾਹਿਬ ਤੇ ਅਕਾਲ ਤਖ਼ਤ ਸਾਹਿਬ ਜੀ ਦੇ ਦਰਸ਼ਨ ਕੀਤੇ। ਰਾਤ 11:30 ਵਜੇ ਤੱਕ ਸੇਵਾ ਕੀਤੀ। 15 ਮਈ ਨੂੰ ਮੰਜੀ

ਸਾਹਿਬ ਕਥਾ ਕਰਨ ਤੋਂ ਬਾਅਦ ਕਾਰ-ਸੇਵਾ ਵਿਚ ਹਿੱਸਾ ਲਿਆ। ਪਾਠ ਦੀ ਕਾਪੀ ਦੀ ਛਪਾਈ ਦਾ ਆਰਡਰ ਦਿੱਤਾ। 16 ਮਈ ਨੂੰ 1 ਵਜੇ ਸੇਵਾ ਸੰਪੂਰਨ ਹੋਈ, ਸ੍ਰੀ ਹਰਿਮੰਦਰ ਸਾਹਿਬ ਜੀ ਦੇ ਦਰਸ਼ਨ ਕਰਨ ਗਏ ਤੇ ਸੰਤ ਬਾਬਾ ਜੀਵਨ ਸਿੰਘ ਜੀ ਨੂੰ ਕਾਰ-ਸੇਵਾ ਦੀ ਸਮਾਪਤੀ ਦੀ ਵਧਾਈ ਦਿੱਤੀ। ਉਸੇ ਦਿਨ 12:30 ਵਜੇ ਦੀ ਰੇਲ ਗੱਡੀ ਫਲਾਇੰਗ ਮੇਲ 'ਤੇ ਸਵਾਰ ਹੋ ਗਏ ਤੇ ਰਾਜਪੁਰੇ ਵੱਲ ਦੀ ਨਾਭਾ ਸਾਹਿਬ ਪੁੱਜੇ ਜਿਥੇ ਆਪ ਜੀ 22 ਮਈ ਤੱਕ ਰਹੇ। ਉਪਰੰਤ ਸੰਤ ਜੀ ਪੰਜਾਂ ਪਿਆਰਿਆਂ ਸਮੇਤ ਸ੍ਰੀ ਪਾਉਂਟਾ ਸਾਹਿਬ ਨੂੰ ਰਵਾਨਾ ਹੋਏ। ਰਾਤੀਂ ਰਾਇਪੁਰ ਗੁਰਦੁਆਰੇ ਪੁੱਜੇ, ਜਿਥੇ ਦਸਮ ਪਿਤਾ ਜੀ ਦੇ ਚਰਨ ਪਏ ਸਨ। ਭਾਈ ਅਵਤਾਰ ਸਿੰਘ ਔਰੰਗਾਬਾਦੀ ਇਥੇ ਪੁਜਾਰੀ ਦੀ ਸੇਵਾ ਨਿਭਾ ਰਹੇ ਸਨ। ਇਸ ਜਗ੍ਹਾ ਦਸਮ ਪਿਤਾ ਜੀ ਨੇ ਬਹੁਤ ਸਾਰੀ ਬਾਣੀ ਉਚਾਰੀ ਹੈ। ਪੀਰ ਬੁਧੂ ਸ਼ਾਹ ਨੂੰ ਵੀ ਇਥੇ ਹੀ ਬਖ਼ਸ਼ਿਸ਼ ਕੀਤੀ ਸੀ। ਇਥੇ ਹੀ ਪਾਤਸ਼ਾਹ ਨੇ ਬਵੰਜਾ ਕਵੀ ਰੱਖੇ ਸਨ। 23 ਮਈ ਨੂੰ ਸ਼ਹੀਦ ਸਿੰਘਾਂ ਦੀ ਬਰਸੀ ਮਨਾਈ ਗਈ। ਇਸ ਅਸਥਾਨ 'ਤੇ ਮਹੰਤ ਗੁਰਦਿਆਲ ਸਿੰਘ ਵਲੋਂ 1964 ਵਿਚ ਨਿਹੰਗ ਸਿੰਘਾਂ 'ਤੇ ਗੋਲੀ ਚਲਾਈ ਗਈ ਸੀ। ਇਥੇ ਸਿੱਖ ਅਖਵਾਉਣ ਵਾਲੇ ਰੋਮਾਂ ਦੀ ਬੇਅਦਬੀ ਨਹੀਂ ਕਰਦੇ। ਇਥੋਂ ਫਿਰ ਸੰਤ ਜੀ ਪੰਜੋਖਰਾ ਸਾਹਿਬ ਹੁੰਦੇ ਹੋਏ ਰਾਤ ਨੂੰ ਨਾਭਾ ਸਾਹਿਬ ਪੁੱਜੇ। ਪਾਉਂਟਾ ਸਾਹਿਬ ਵਿਖੇ 18 ਸਿੰਘਾਂ ਨੂੰ ਅੰਮ੍ਰਿਤਪਾਨ ਕਰਾਇਆ ਸੀ। ਜਥਾ 14 ਜੂਨ ਤੱਕ ਨਾਭਾ ਸਾਹਿਬ ਰਿਹਾ। ਇਤਿਹਾਸ ਤੇ ਗੁਰਬਾਣੀ ਵਿਦਾਂਤ ਦੀ ਖ਼ੂਬ ਸੰਥਿਆ ਕਰਾਈ ਜਾਂਦੀ ਸੀ। ਇਥੇ ਹੀ ਵਿਦਿਆਰਥੀਆਂ ਦੀਆਂ ਕਮੀਆਂ ਪੇਸ਼ੀਆਂ ਦੂਰ ਕੀਤੀਆਂ ਜਾਂਦੀਆਂ ਸਨ। 14 ਜੂਨ ਨੂੰ ਜਥਾ ਪਟਿਆਲੇ ਪਹੁੰਚਿਆ। ਸ਼ਾਮ ਨੂੰ 'ਗੁਰਪ੍ਰਤਾਪ ਸੂਰਜ ਗ੍ਰੰਥ' ਦੀ ਕਥਾ ਕੀਤੀ। 15 ਜੂਨ ਨੂੰ ਬਾਰਹਮਾਹਾ ਦੀ ਬਾਣੀ ਦੀ ਕਥਾ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਪਟਿਆਲੇ ਵਿਖੇ ਆਰੰਭ ਹੋਈ। 20 ਜੂਨ ਨੂੰ ਅੰਮ੍ਰਿਤ ਸੰਚਾਰ ਹੋਇਆ ਜਿਸ ਵਿਚ 55 ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਦੇ ਲੜ ਲੱਗੇ। 21 ਜੂਨ ਵਾਲੇ ਦਿਨ ਜਥਾ ਇਥੋਂ ਰਵਾਨਾ ਹੋਇਆ ਤੇ ਰਸਤੇ ਵਿਚ ਗੁਰਦੁਆਰਾ ਫ਼ਤਹਿਗੜ੍ਹ ਸਾਹਿਬ ਦੇ ਦਰਸ਼ਨ ਕੀਤੇ ਜਿਥੇ ਸੰਤਾਂ ਨੇ ਸ਼ਬਦ ਪੜ੍ਹਿਆ : **ਜੋ ਲਰੈ ਦੀਨ ਕੇ ਹੇਤੁ ਸੂਰਾ ਸੋਈ॥** ਉਪਰੰਤ ਦੇਗ ਕਰਾਈ ਤੇ ਇਥੋਂ ਚੱਲ ਕੇ ਗੁਰਦੁਆਰਾ ਭੱਠਾ ਸਾਹਿਬ ਦੇ ਦਰਸ਼ਨ ਕੀਤੇ ਤੇ ਪਿੰਡ ਪਨਿਆਲੀ ਪੁੱਜ ਕੇ ਵੱਡੇ ਮਹਾਂਪੁਰਖਾਂ ਦੀ ਬਰਸੀ ਮਨਾਉਣ ਹਿੱਤ ਸਹਿਜ ਪਾਠ ਪ੍ਰਾਰੰਭ ਸੀ, ਉਸ ਦਾ ਭੋਗ ਸੰਤਾਂ ਨੇ ਆਪ ਪਾਇਆ। ਲੰਗਰ ਛਕਣ ਤੋਂ ਬਾਅਦ ਸੰਤ ਜੀ ਆਪ

ਕੀਰਤਨੀ ਜਥੇ ਨੂੰ ਨਾਲ ਲੈ ਕੇ ਰਾਜ ਗੜ੍ਹ ਪੁੱਜੇ ਜਿਥੇ ਅਖੰਡ ਪਾਠ ਸਾਹਿਬ ਜੀ ਦਾ ਭੋਗ ਪੈਣਾ ਸੀ ਪਰ ਬਾਕੀ ਜਥਾ ਮਹਿਤੇ ਵਾਸਤੇ ਭੇਜ ਦਿੱਤਾ ਸੀ। 22 ਜੂਨ ਨੂੰ ਸੰਤ ਜੀ ਪਟਿਆਲੇ ਪਹੁੰਚੇ ਜਿਥੇ ਗੁਰਦੁਆਰਾ ਸਾਹਿਬ ਵਲੋਂ ਸਿਰੋਪਾ ਭੇਟ ਹੋਇਆ ਤੇ ਫਿਰ ਸਿੱਧੇ ਮਹਿਤੇ ਪੁੱਜ ਗਏ। 27 ਜੂਨ ਨੂੰ ਸੰਤ ਗੁਰਬਚਨ ਸਿੰਘ ਜੀ ਖ਼ਾਲਸਾ ਦੀ ਬਰਸੀ ਮਨਾਈ ਗਈ, ਜਿਥੇ ਬਹੁਤ ਸਾਰੇ ਉੱਚ-ਕੋਟੀ ਦੇ ਪੰਥ ਪ੍ਰਸਿੱਧ ਰਾਗੀ ਢਾਡੀ ਤੇ ਪ੍ਰਚਾਰਕ ਪੁੱਜੇ ਹੋਏ ਸਨ। ਜਥੇਦਾਰ ਮੋਹਨ ਸਿੰਘ ਤੁੜ ਤੇ ਜੀਵਨ ਸਿੰਘ ਉਮਰਾ ਨੰਗਲ ਨੇ ਆਪਣੇ-ਆਪਣੇ ਵਿਚਾਰ ਰੱਖੇ। ਸੰਤ ਜੀ ਨੇ ਕਥਾ ਕੀਤੀ ਜਿਸ ਵਿਚ ਸ਼ਹੀਦ ਭਾਈ ਗੁਰਮੁਖ ਸਿੰਘ ਉੜੀਸਾ ਦੇ ਜੀਵਨ ਬਾਰੇ ਵਿਸਥਾਰ ਸਹਿਤ ਚਾਨਣਾ ਪਾਇਆ। ਜਥੇ ਵਲੋਂ ਸਾਰੇ ਬੁਲਾਰਿਆਂ ਦਾ ਯੋਗ ਸਨਮਾਨ ਕੀਤਾ ਗਿਆ। ਰਾਤ ਨੂੰ ਬਾਰਸ਼ ਹੋਣ ਕਰਕੇ ਪੰਡਾਲ ਡਿੱਗ ਪਿਆ ਤੇ ਸੰਗਤਾਂ ਨੂੰ ਕਾਫ਼ੀ ਪਰੇਸ਼ਾਨੀ ਦਾ ਸਾਹਮਣਾ ਕਰਨਾ ਪਿਆ। 29 ਜੂਨ ਨੂੰ ਭਾਈ ਗੁਰਮੁਖ ਸਿੰਘ ਉੜੀਸਾ ਬਾਰੇ ਦੱਸਿਆ ਕਿ ਉਸਨੇ ਕਿਵੇਂ ਬਲਦੀ ਚਿਖਾ ਵਿਚ ਛਾਲ ਮਾਰ ਕੇ ਅਡੋਲ ਸ਼ਹੀਦੀ ਪ੍ਰਾਪਤ ਕੀਤੀ ਸੀ। 30 ਜੂਨ ਨੂੰ ਭਾਈ ਜੋਗਿੰਦਰ ਸਿੰਘ ਜੀ ਜਿਨ੍ਹਾਂ ਦਾ ਮਕਾਨ ਗੁਰਦੁਆਰੇ ਦੇ ਨਾਲ ਹੀ ਲੱਗਦਾ ਸੀ ਉਸਨੂੰ ਨਵਾਂ ਮਕਾਨ ਪਾ ਕੇ ਦੇਣਾ ਸੀ, ਉਸ ਦੀ ਨੀਂਹ ਰੱਖੀ। ਝੋਨੇ ਵਾਲੀ ਪੈਲੀ ਵਿਚੋਂ ਪਾਣੀ ਬਾਹਰ ਕੱਢਿਆ, ਸਾਰੇ ਸਿੰਘ ਸੇਵਾ ਵਿਚ ਲੱਗੇ ਰਹੇ। 8 ਜੁਲਾਈ ਨੂੰ ਦੋਵੇਂ ਟਾਈਮ ਕਥਾ ਮਹਿਤੇ ਹੀ ਹੋਈ। ਭਾਈ ਮੋਹਰ ਸਿੰਘ ਜੀ ਦੇ ਉਦਮ ਨਾਲ ਪਿੰਡ ਸੂਰੋ ਪੱਡੇ ਵਿਖੇ ਗੁਰਦੁਆਰੇ ਨਿਸ਼ਾਨ ਸਾਹਿਬ ਝੁਲਾਇਆ ਗਿਆ। ਇਸ ਸਿੰਘ ਦਾ ਜੰਮਪਲ ਪਿੰਡ ਤਲਵੰਡੀ ਜ਼ਿਲ੍ਹਾ ਗੁਰਦਾਸਪੁਰ ਸੀ ਤੇ ਬ੍ਰਾਹਮਣ ਪਰਿਵਾਰ ਵਿਚੋਂ ਸਨ, ਜੋ ਕਿ ਗੁਰਮਤਿ ਦੇ ਦ੍ਰਿੜ੍ਹ ਧਾਰਨੀ ਸਨ। ਇਨ੍ਹਾਂ ਨੇ ਬ੍ਰਹਮ-ਵਿਦਿਆ ਸੰਤ ਕਰਤਾਰ ਸਿੰਘ ਜੀ ਪਾਸੋਂ ਪੜ੍ਹੀ ਤੇ ਸ਼ਸਤਰ ਵਿਦਿਆ ਬਾਬਾ ਜਰਨੈਲ ਸਿੰਘ ਕੋਲੋਂ ਲਈ ਸੀ। 9 ਜੁਲਾਈ ਨੂੰ ਭਾਈ ਸੰਤੋਖ ਸਿੰਘ ਦਾ ਮਕਾਨ ਜੋ ਗੁਰਦੁਆਰੇ ਦੇ ਨਾਲ ਹੀ ਸੀ, ਉਸ ਲਈ ਨਵਾਂ ਮਕਾਨ ਬਣਾ ਕੇ ਦੇਣ ਦੀ ਵਿਚਾਰ ਹੋਈ ਤੇ ਉਸ ਦੀ ਨੀਂਹ ਵੀ ਸੰਤਾਂ ਨੇ ਆਪ ਰੱਖੀ ਤੇ ਦਿਨਾਂ ਵਿਚ ਹੀ ਨਵਾਂ ਮਕਾਨ ਬਣਾ ਦਿੱਤਾ ਗਿਆ। ਮਹਿਤੇ ਗੁਰਦੁਆਰੇ ਦੀ ਸੇਵਾ ਚੱਲਦੀ ਸੀ ਕਿ ਗੜਵਈ ਗੁਲਜ਼ਾਰ ਸਿੰਘ ਨੇ ਪੰਜ ਕੁੱਤੇ ਇਕੱਠੇ ਤੁਰੇ ਆਉਂਦੇ ਦੇਖ ਕੇ ਉਨ੍ਹਾਂ ਨੂੰ ਪੰਜ ਪਿਆਰੇ ਕਹਿ ਦਿੱਤਾ। ਸਿੰਘਾਂ ਨੇ ਇਸ ਦਾ ਬੁਰਾ ਮਨਾਇਆ। ਤਾਂ ਉਲਟ ਬੋਲਿਆ, ਜਥੇਦਾਰ ਰਾਮ ਸਿੰਘ ਚਲੱਧਾ ਸੁਲਤਾਨਪੁਰੀ ਨੂੰ ਵੀ ਉਲਟਾ ਬੋਲਿਆ। ਮਹਿਤੇ ਵਾਲੇ

ਅਜਾਇਬ ਸਿੰਘ ਨੇ ਉਸ ਦੀ ਮਦਦ ਕੀਤੀ। ਸੰਤਾਂ ਨੇ ਉਸੇ ਸਮੇਂ ਜਥੇ ਵਿਚੋਂ ਕੱਢ ਦਿੱਤਾ। 21 ਜੁਲਾਈ ਨੂੰ ਜੋਗੇਵਾਲ ਵਾਲੇ ਸੰਤ ਹਰਨਾਮ ਸਿੰਘ ਜੀ ਪਾਤਸ਼ਾਹ ਸੰਤਾਂ ਨੂੰ ਮਿਲਣ ਆਏ। ਵੱਡੇ ਮਹਾਂਪੁਰਖਾਂ ਦੀ ਟੇਪ ਉਨ੍ਹਾਂ ਨੂੰ ਸੁਣਾਈ। ਸੰਤਾਂ ਨੇ ਪਾਤਸ਼ਾਹ ਜੀ ਦਾ ਬੜਾ ਆਦਰ-ਮਾਣ ਕੀਤਾ। ਸ਼ਾਮ ਨੂੰ ਪਾਤਸ਼ਾਹ ਜੀ ਚਲੇ ਗਏ। 1 ਅਗਸਤ ਨੂੰ ਜੰਞ ਘਰ ਦਾ ਲੈਂਟਰ ਪਿਆ। 3 ਅਗਸਤ ਨੂੰ ਗੁਰਦੁਆਰੇ 'ਤੇ ਘਾਣੀ ਪੈਂਦੀ ਰਹੀ। ਇਸੇ ਦਿਨ ਬੰਸੀ ਲਾਲ (ਚੀਫ਼ ਮਨਿਸਟਰ ਹਰਿਆਣਾ) ਜੋ ਸਿੰਘਾਂ ਨਾਲ ਮੋਰਚਾ ਲੱਗਾ ਹੋਇਆ ਸੀ ਹਾਰ ਗਿਆ ਤੇ ਸਿੰਘ ਜਿੱਤ ਗਏ। 4 ਅਗਸਤ ਸਵੇਰੇ ਦੋ ਵਜੇ ਤੱਕ ਘਾਣੀ ਪੈਂਦੀ ਰਹੀ, ਰਾਤ ਨੂੰ ਇਕ ਕਾਲੇ ਬਾਣੇ ਵਾਲਾ ਸਿੰਘ ਵੀ ਆ ਕੇ ਸੇਵਾ ਕਰਦਾ ਰਿਹਾ ਪਰ ਕਿਸੇ ਨਾਲ ਬੋਲਿਆ ਨਹੀਂ, ਭਾਈ ਨੈਬ ਸਿੰਘ ਰੋਡਿਆਂ ਵਾਲੇ ਤੋਂ ਪਾਣੀ ਪੀਤਾ। ਮਹਾਂਪੁਰਖਾਂ ਦੇ ਪੁੱਛਣ 'ਤੇ ਦੱਸਿਆ ਕਿ ਮੈਂ ਕਲਕੱਤੇ ਵਾਲਾ ਹਾਂ। ਕਈ ਸਿੰਘਾਂ ਦੀ ਵਿਚਾਰ ਸੀ ਕਿ ਇਹ ਭਾਈ ਗੁਰਮੁਖ ਸਿੰਘ ਉੜੀਸਾ ਹੈ, ਇਹ ਵੀ ਜਥੇ ਵਿਚ ਕਲਕੱਤੇ ਹੀ ਰਲਿਆ ਸੀ। ਸੋ ਸੇਵਾ ਤੋਂ ਬਾਅਦ ਉਹ ਸਿੰਘ ਦਿਸਿਆ ਨਹੀਂ ਸੀ। 27 ਅਗਸਤ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਦਿਵਸ ਦੀ ਖ਼ੁਸ਼ੀ ਵਿਚ ਸ੍ਰੀ ਅਖੰਡ ਪਾਠ ਆਰੰਭ ਹੋਇਆ ਤੇ ਜਿਸ ਦਾ ਭੋਗ 29 ਅਗਸਤ ਨੂੰ ਪਿਆ ਤੇ ਇਸ ਦਿਨ ਗੁਰਪੁਰਬ ਬੜੀ ਸ਼ਰਧਾ ਨਾਲ ਮਨਾਇਆ। ਆਤਸ਼ਬਾਜ਼ੀ ਵੀ ਚਲਾਈ। 30 ਅਗਸਤ ਨੂੰ ਜਥਾ ਪਹਿਲੇ ਪੜਾਅ ਵਿਚ ਪਿੰਡ ਨੰਗਲੀ ਪੁੱਜਾ। 4 ਸਤੰਬਰ ਨੂੰ ਗੁਰਦੁਆਰਾ ਟਿੱਬਾ (ਹੁਸ਼ਿਆਰਪੁਰ) ਅਤੇ 11 ਤੋਂ 14 ਸਤੰਬਰ ਤੱਕ ਪਿੰਡ ਬੈਂਸ ਕਥਾ ਕੀਰਤਨ ਦਾ ਪ੍ਰਵਾਹ ਚਲਾਇਆ। ਇਥੋਂ ਜਥਾ ਨਾਰੰਗਵਾਲ ਚਲਾ ਗਿਆ ਜਿਥੇ 21 ਸਤੰਬਰ ਤੱਕ ਗੁਰਮਤਿ ਦਾ ਪ੍ਰਚਾਰ ਕੀਤਾ ਗਿਆ। ਇਥੋਂ ਜਥਾ ਗਵਾਲੀਅਰ ਵੱਲ ਰਵਾਨਾ ਹੋਇਆ ਜਿਥੇ 28 ਸਤੰਬਰ ਤੱਕ ਸੰਗਤਾਂ ਨੂੰ ਕਥਾ ਕੀਰਤਨ ਰਾਹੀਂ ਗੁਰੂ ਨਾਲ ਜੋੜਿਆ। ਇਥੋਂ ਜਥਾ ਵਾਪਸ ਆਪਣੇ ਹੈੱਡ ਕੁਆਟਰ ਮਹਿਤੇ ਆ ਗਿਆ। ਜਿਥੇ ਸੰਤਾਂ ਨੇ 1 ਅਕਤੂਬਰ ਨੂੰ ਨਕਲੀ ਨਿਰੰਕਾਰੀਆਂ ਦੇ ਵਿਰੁੱਧ ਬਹੁਤ ਡੱਟ ਕੇ ਪ੍ਰਚਾਰ ਕੀਤਾ, ਅੰਮ੍ਰਿਤ ਸੰਚਾਰ ਕੀਤਾ ਤੇ 88 ਪ੍ਰਾਣੀਆਂ ਨੂੰ ਅੰਮ੍ਰਿਤ ਦੀ ਦਾਤ ਰਾਹੀਂ ਗੁਰੂ ਨਾਲ ਜੋੜਿਆ। 2 ਅਕਤੂਬਰ ਤੋਂ 6 ਅਕਤੂਬਰ ਤੱਕ ਜਥਾ ਪਿੰਡ ਜਥੋਵਾਲ ਕਥਾ ਕੀਰਤਨ ਦੀਆਂ ਛਹਿਬਰਾਂ ਲਾ ਕੇ ਤਪਦੇ ਹਿਰਦਿਆਂ ਨੂੰ ਠੰਡ ਪਾਈ। ਇਸੇ ਤਰ੍ਹਾਂ 9 ਅਕਤੂਬਰ ਤੱਕ ਜਥਾ ਪਿੰਡ ਨੂਰਪੁਰ (ਨੇੜੇ ਲੁਹਾਰੇ) ਗੁਰਮਤਿ ਦਾ ਪ੍ਰਚਾਰ ਕਰਦਾ ਰਿਹਾ। ਇਥੋਂ ਜਥਾ ਕਾਦੀਆਂ ਚਲਾ ਗਿਆ। ਜਿਥੇ 19 ਅਕਤੂਬਰ

ਤੱਕ ਕਥਾ ਕੀਰਤਨ ਰਾਹੀਂ ਸੰਗਤਾਂ ਨੂੰ ਗੁਰਮਤਿ ਦਾ ਗਿਆਨ ਕਰਾਇਆ। 16 ਅਕਤੂਬਰ ਨੂੰ ਗਿਆਨੀ ਜੋਗਿੰਦਰ ਸਿੰਘ ਨੂੰ ਪਿੰਡ ਧਜਾਲੇ ਦੇ ਗੁਰਦੁਆਰੇ ਦੀ ਮਹੰਤੀ ਦਿੱਤੀ। 18 ਅਕਤੂਬਰ ਨੂੰ ਠਕਰ ਸੰਧੂ ਪਿੰਡ ਸੰਤ ਜੀ ਪੁੱਜੇ, ਉਥੇ ਇਕ ਕਬਰ ਦੀ ਪੂਜਾ ਬਹੁਤ ਲੋਕ ਕਰਦੇ ਸਨ। ਮਹਿੰਦਰ ਸਿੰਘ ਤੇ ਤਰਸੇਮ ਸਿੰਘ ਇਸੇ ਪਿੰਡ ਦੇ ਰਹਿਣ ਵਾਲੇ ਸਨ, ਇਨ੍ਹਾਂ ਕਬਰ 'ਤੇ ਹੱਲਾ ਬੋਲ ਦਿੱਤਾ। ਮਹਿੰਦਰ ਸਿੰਘ ਨੇ ਪਹਿਲਾਂ ਜਾ ਕੇ ਹੈਦਰੀ ਝੰਡਾ ਪਾੜ ਦਿੱਤਾ ਤੇ ਥੰਮ੍ਹਲਾ ਡੇਗ ਦਿੱਤਾ, ਜੁੱਤੀਆਂ ਨਾਲ ਪੀਰ ਦੀ ਕਬਰ ਬਹੁਤ ਕੁੱਟੀ, ਪੀਰ ਕਬਰ ਵਿਚੋਂ ਬੋਲਿਆ ਨਹੀਂ। ਲੋਕੀਂ ਕੋਠਿਆਂ 'ਤੇ ਚੜ੍ਹ ਕੇ ਦੇਖ ਰਹੇ ਸਨ, ਕਿਸੇ ਨੇ ਵੀ ਡਰਦੇ ਮਾਰੇ ਨੇ ਕੋਈ ਸੰਦ ਨਹੀਂ ਦਿੱਤਾ। ਪਰ ਭਾਈ ਸੋਹਨ ਸਿੰਘ ਭਾਮ ਵਾਲੇ ਆਪਣੇ ਨਾਨਕਿਆਂ ਦੇ ਘਰੋਂ ਕਹੀ ਤੇ ਸਬਲ ਲੈ ਆਏ। ਲੋਕੀਂ ਇੱਟਾਂ ਨੂੰ ਡਰਦੇ ਹੱਥ ਨਹੀਂ ਲਾਉਂਦੇ ਸਨ। ਸੰਤ ਜੀ ਕਹਿਣ ਲੱਗੇ ਕਿ ਜਿਹੜਾ ਇੱਟਾਂ ਨਹੀਂ ਲਿਜਾਵੇਗਾ ਪੀਰ ਉਸਨੂੰ ਤੰਗ ਕਰੇਗਾ। ਜਿਹੜਾ ਲਿਜਾਵੇਗਾ, ਉਸ ਨੂੰ ਨਹੀਂ। ਬੱਸ ਇੰਨੀ ਗੱਲ ਸੰਤਾਂ ਦੇ ਕਹਿਣ ਦੀ ਹੀ ਦੇਰ ਸੀ ਕਿ ਲੋਕੀਂ ਇੱਟਾਂ ਚੁੱਕ ਕੇ ਲੈ ਗਏ। 19 ਅਕਤੂਬਰ ਨੂੰ ਜਥਾ ਗੰਗਾਨਗਰ ਪਹੁੰਚਿਆ। 20 ਅਕਤੂਬਰ ਨੂੰ ਜਿਹੜੇ ਨਵੇਂ ਵਿਦਿਆਰਥੀ ਸਨ ਉਨ੍ਹਾਂ ਦੀ ਸੰਥਿਆ ਕਰਾਈ ਅਤੇ ਨਿਤਨੇਮ ਦੀਆਂ ਬਾਣੀਆਂ ਕੰਠ ਕਰਨ ਲਈ ਪ੍ਰੇਰਿਆ। 26 ਅਕਤੂਬਰ ਨੂੰ ਅੰਬਾਲੇ ਗੁਰੂ ਗ੍ਰੰਥ ਸਾਹਿਬ ਭਵਨ ਵਾਲਿਆਂ ਦੇ ਸੱਦੇ 'ਤੇ ਗਏ। ਰਸਤੇ ਵਿਚ ਸੰਗਰੂਰ ਕੈਪਟਨ ਮਹਿੰਦਰ ਸਿੰਘ ਦੇ ਗ੍ਰਹਿ ਵਿਖੇ ਗਏ। ਕੈਪਟਨ ਸਾਹਿਬ ਦੀ ਧਰਮ ਪਤਨੀ ਨੇ ਰੋਟੀ ਨਹੀਂ ਖਾਧੀ ਤੇ ਮਨ ਵਿਚ ਸੰਕਲਪ ਕਰ ਲਿਆ ਕਿ ਮਹਾਂਪੁਰਖਾਂ ਦੇ ਦਰਸ਼ਨ ਕਰਕੇ ਹੀ ਖਾਵਾਂਗੀ। ਸੋ ਬੀਬੀ ਦਾ ਪ੍ਰਣ ਪੂਰਾ ਕੀਤਾ। ਇਥੋਂ ਪਟਿਆਲੇ ਗਏ, ਨਾਭੇ ਵਾਲੀ ਮਾਤਾ ਜੀ ਉਡੀਕ ਰਹੇ ਸਨ, ਉਸ ਨੂੰ ਮਿਲਣ ਲਈ ਗਏ। ਇਹ ਕੁਝ ਕੁ ਉਦਾਹਰਣਾਂ ਸੰਤਾਂ ਦੇ ਅੰਤਰਯਾਮਤਾ ਦੀਆਂ ਹਨ।

## 27 ਅਕਤੂਬਰ ਨੂੰ ਰਾਗਮਾਲਾ ਮੰਡਨ

ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਭਵਨ ਵਿਖੇ ਕੀਰਤਨ ਤੇ ਕਥਾ ਹੋਈ, ਸ਼ਾਮ ਦਾ ਦੀਵਾਨ ਵੀ ਉਥੇ ਹੀ ਸੱਜਿਆ। ਸਵੇਰੇ ਸ੍ਰੀ ਅਖੰਡ ਪਾਠ ਦੇ ਭੋਗ ਦੇ ਮਗਰੋਂ ਅਰਦਾਸ ਕਰਨ ਲੱਗਿਆਂ ਸਰਬ ਹਿੰਦ ਅਖੰਡ ਕੀਰਤਨੀ ਜਥੇ ਦੇ ਜਥੇਦਾਰ ਭਾਈ ਮੱਲ ਸਿੰਘ ਨੇ ਅਰਦਾਸ ਵਿਚ ਕਹਿ ਦਿੱਤਾ ਕਿ 'ਹੇ ਸੱਚੇ ਪਾਤਸ਼ਾਹ ਰਾਗਮਾਲਾ ਤੁਹਾਡੀ ਬਾਣੀ ਨਹੀਂ, ਇਹ ਪੜ੍ਹੀ ਗਈ ਹੈ,

ਅਨਰਥ ਹੋ ਗਿਆ ਹੈ, ਸਾਨੂੰ ਬਖ਼ਸ਼ ਲਉ। ਸਾਰੇ ਪੰਥ ਨੂੰ ਸੁਮੱਤ ਬਖ਼ਸ਼ੇ ਕਿ ਇਹ ਨਾ ਪੜ੍ਹਿਆ ਕਰਨ।' ਇਸ ਅਰਦਾਸ ਤੋਂ ਬਾਅਦ ਕਥਾ ਦਾ ਸਮਾਂ ਸੰਤਾਂ ਦਾ ਸੀ। ਸੋ ਸੰਤਾਂ ਨੇ ਕਥਾ ਵਿਚ ਇਸ ਗੱਲ ਦਾ ਚੰਗੀ ਤਰ੍ਹਾਂ ਖੰਡਨ ਕੀਤਾ ਤੇ ਸਿੱਧ ਕੀਤਾ ਕਿ ਰਾਗਮਾਲਾ ਗੁਰੂ ਕੀ ਬਾਣੀ ਹੈ। ਦਾਸ ਵਲੋਂ ਬੇਨਤੀ ਹੈ ਕਿ '**ਰਾਗਮਾਲਾ ਗੁਰਬਾਣੀ ਹੈ**' ਦਾਸ ਦੀ ਲਿਖਤ ਪੜ੍ਹੋ ਜੋ ਦਮਦਮੀ ਟਕਸਾਲ ਨੇ ਛਾਪੀ ਹੈ। ਸੋ ਜ਼ਰੂਰ ਪੜ੍ਹਨੀ ਚਾਹੀਦੀ ਹੈ, ਇਸ ਦੇ ਪਾਠ ਤੋਂ ਬਿਨਾਂ ਪਾਠ ਅਧੂਰਾ ਹੈ। ਇਹ ਸਤਿਗੁਰਾਂ ਦੇ ਮੁਖਾਰਬਿੰਦ ਤੋਂ ਉਚਾਰਨ ਕੀਤੀ ਹੋਈ ਹੈ। ਸੰਤਾਂ ਨੇ ਗੁਰੂ ਗ੍ਰੰਥ ਸਾਹਿਬ ਭਵਨ ਦੇ ਟ੍ਰਸਟ ਵਾਲਿਆਂ ਨੂੰ ਸਾਵਧਾਨ ਕੀਤਾ ਤੇ ਚਿਤਾਵਨੀ ਦਿੱਤੀ ਕਿ ਜੇ ਤੁਸਾਂ ਰਾਗਮਾਲਾ ਦੇ ਉਲਟ ਗੱਲ ਕੀਤੀ। ਇਥੇ ਤਾਂ ਕੁਝ ਚੰਦ ਗਿਣਤੀ ਦੇ ਬੰਦਿਆਂ ਤੋਂ ਬਿਨਾਂ ਬਾਕੀ ਸਿੱਖ ਸੰਗਤਾਂ ਨੇ ਸਾਥ ਨਹੀਂ ਦੇਣਾ। ਇਉਂ ਕਹਿਣ 'ਤੇ ਉਥੋਂ ਦੇ ਪ੍ਰਬੰਧਕਾਂ ਨੇ ਯਕੀਨ ਦੁਆਇਆ ਕਿ ਰਾਗਮਾਲਾ ਜ਼ਰੂਰ ਪੜ੍ਹੀ ਜਾਵੇਗੀ। ਦੁਪਹਿਰ ਦਾ ਲੰਗਰ ਭਾਈ ਸਾਧੂ ਸਿੰਘ ਦੇ ਘਰ ਤੇ ਰਾਤ ਦਾ ਲੰਗਰ ਮਾਈ ਰਾਮ ਪਿਆਰੀ ਦੇ ਘਰ ਹੋਇਆ। 28 ਅਕਤੂਬਰ ਨੂੰ ਅੰਮ੍ਰਿਤ ਵੇਲੇ ਉੱਠ ਕੇ ਅੰਮ੍ਰਿਤ ਸੰਚਾਰ ਦੀ ਤਿਆਰੀ ਆਰੰਭ ਕੀਤੀ। ਪਾਣੀ, ਦੇਗ ਤੇ ਅੰਮ੍ਰਿਤ ਵਾਸਤੇ 10 ਮੀਲ ਤੋਂ ਗੁਰਦੁਆਰਾ ਮੰਜੀ ਸਾਹਿਬ ਤੋਂ ਲਿਆ ਕੇ ਵਰਤਿਆ। ਜਿਥੇ 95 ਮਾਈਆਂ ਭਾਈਆਂ ਨੇ ਅੰਮ੍ਰਿਤ ਪਾਨ ਕੀਤਾ। ਭਰੇ ਦੀਵਾਨ ਵਿਚ ਕਥਾ ਕੀਤੀ ਤੇ ਸ਼ਬਦ ਗੁਰੂ ਸਿੱਧ ਕੀਤਾ। ਦੱਸਿਆ ਕਿ ਸਤਿਗੁਰੂ ਨਾਨਕ ਸਾਹਿਬ ਜੀ ਦੀ ਸ਼ਰਨ ਵਿਚ ਦੂਜੇ ਪਾਤਸ਼ਾਹ ਜੀ ਭਾਈ ਜੋਧ ਕੋਲੋਂ ਬਾਣੀ ਸੁਣ ਕੇ ਹੀ ਆਏ ਸਨ। ਏਸੇ ਤਰ੍ਹਾਂ ਤੀਜੇ ਤੇ ਚੌਥੇ ਪਾਤਸ਼ਾਹ ਜੀ ਆਏ ਸਨ। ਇਉਂ ਦਸਾਂ ਸਤਿਗੁਰਾਂ ਬਾਰੇ ਦੱਸਿਆ, ਬਾਣੀ ਦਾ ਸਤਿਕਾਰ ਆਪਣੇ ਸਰੂਪ ਤੋਂ ਵੱਧ ਕੀਤਾ ਤੇ ਸਿੱਖਾਂ ਕੋਲੋਂ ਕਰਵਾਇਆ ਅਤੇ ਦੱਸਿਆ ਕਿ ਸਾਰਾ ਸੰਸਾਰ ਹੀ ਬਾਣੀ ਤੋਂ ਉਤਪਤ ਹੋਇਆ ਹੈ। **ਪ੍ਰਥਮੇ ਓਅੰਕਾਰ ਤਿਨ ਸੋ ਨਿਜ ਨੂਰ ਜਗਤ ਮੇਰਾ॥** ਤੇ ਹੋਰ ਅਨਮੋਲ ਬਚਨ ਵੀ ਸੁਣਾਏ। ਨਕਲੀ ਨਿਰੰਕਾਰੀਆਂ ਦਾ ਖੰਡਨ ਕੀਤਾ। ਇਥੋਂ ਚੱਲ ਕੇ ਪਟਿਆਲੇ ਗਿਆਨੀ ਜੋਗਿੰਦਰ ਸਿੰਘ ਜੀ ਗ੍ਰੰਥੀ ਦੇ ਘਰ ਪਹੁੰਚ ਗਏ ਤੇ ਉਥੇ ਜਲ ਪਾਣੀ ਛਕਿਆ। ਇਥੇ ਕੁਝ ਸਮਾਂ ਰੁੱਕ ਕੇ ਸੰਗਰੂਰ ਸ਼ਹਿਰ ਨੂੰ ਚਾਲੇ ਪਾ ਦਿੱਤੇ। ਰਾਤ ਉਥੇ ਕਥਾ ਕੀਤੀ। ਕੈਪਟਨ ਮਹਿੰਦਰ ਸਿੰਘ ਦੇ ਘਰ ਪ੍ਰਸ਼ਾਦਾ ਛਕਿਆ ਤਾਂ ਇਥੋਂ ਗੰਗਾਨਗਰ ਨੂੰ ਤਿਆਰੀ ਕਰ ਲਈ ਤੇ ਤੜਕੇ ਤਿੰਨ ਵਜੇ ਲਾਇਲਪੁਰੀਆਂ ਦੇ ਬਾਗ਼ ਚੱਕ ਵਿਖੇ ਜਾ ਡੇਰੇ ਲਾਏ। ਸ੍ਰੀ ਅਖੰਡ ਪਾਠ ਸਾਹਿਬ ਦਾ ਇਥੇ ਭੋਗ ਪਾਇਆ ਤੇ ਸਾਰੀ

ਸੰਗਤ ਨੇ ਰਲ ਕੇ ਚੜ੍ਹਦੀ ਕਲਾ ਨਾਲ ਸਮਾਗਮ ਮਨਾਇਆ ਤੇ ਕਥਾ ਕੀਰਤਨ ਦਾ ਆਨੰਦ ਮਾਣਿਆ। 29 ਅਕਤੂਬਰ ਨੂੰ ਸਵੇਰ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਚੱਲਦੀ ਲੜੀਵਾਰ ਸੰਥਿਆ ਕਰਾਈ ਤੇ ਸ਼ਾਮ ਨੂੰ ਅਕਾਲ ਉਸਤਤਿ ਦੀ ਵਿਚਾਰ ਸੰਗਤਾਂ ਨੂੰ ਸਰਵਣ ਕਰਾਈ। 31 ਅਕਤੂਬਰ ਨੂੰ ਦਸਮ ਪਿਤਾ ਜੀ ਦਾ ਜੋਤੀ ਜੋਤ ਸਮਾਉਣ ਦਾ ਪੁਰਬ ਬੜੇ ਪਿਆਰ ਤੇ ਸ਼ਰਧਾ ਨਾਲ ਮਨਾਇਆ ਗਿਆ। 4 ਨਵੰਬਰ ਨੂੰ ਰੋਜ਼ਾਨਾ ਕਥਾ ਦੀ ਮਰਯਾਦਾ ਤੋਂ ਬਾਅਦ ਛਾਉਣੀ ਤੋਂ ਫ਼ੌਜੀਆਂ ਨੂੰ ਬੁਲਾਇਆ ਤੇ ਛਾਉਣੀ ਵਿਚ ਜਾ ਕੇ ਕਥਾ ਕੀਤੀ। ਚਾਰ ਫ਼ੌਜੀਆਂ ਨੂੰ ਰੋਮਾਂ ਦੀ ਬੇਅਦਬੀ ਤੋਂ ਵਰਜਿਆ ਤੇ ਅੱਗੇ ਤੋਂ ਨਾ ਕਰਨ ਦਾ ਪ੍ਰਣ ਲਿਆ। 5 ਨਵੰਬਰ ਨੂੰ ਮੁਕਤਸਰ ਥਾਣੀਂ ਹੁੰਦੇ ਹੋਏ ਭਾਈ ਜਗਦੀਸ਼ ਸਿੰਘ ਨੂੰ ਮਿਲ ਕੇ ਕੁਝ ਸਮਾਂ ਹਰੀਹਰ ਝੋਕ ਪਿੰਡ ਰੁਕੇ, ਉਪਰੰਤ ਸਿੱਧੇ ਘੁਮਾਣੀ (ਗੁਰਦਾਸਪੁਰ) ਦੇ ਨੇੜੇ ਪੁੱਜੇ, ਜਿਥੇ ਭਗਤ ਨਾਮਦੇਵ ਜੀ ਨੇ ਕਾਫ਼ੀ ਸਮਾਂ ਜੀਵਨ ਦਾ ਬਤਾਇਆ ਤੇ ਇਲਾਕੇ ਨੂੰ ਭਾਗ ਲਾਏ। ਜਦੋਂ ਸੰਤ ਜੀ ਘੁਮਾਣੀ ਪੁੱਜੇ ਤਾਂ ਉਸ ਸਮੇਂ ਹਵਾਈ ਜਹਾਜ਼ ਰਾਹੀਂ ਫੁੱਲਾਂ ਦੀ ਵਰਖਾ ਕੀਤੀ ਜਾ ਰਹੀ ਸੀ। ਸੰਤ ਜੀ ਨੇ ਕਥਾ ਵਿਚ ਭਗਤ ਨਾਮਦੇਵ ਜੀ ਦੇ ਜੀਵਨ 'ਤੇ ਬੜੇ ਵਿਸਥਾਰ ਪੂਰਵਕ ਚਾਨਣਾ ਪਾਇਆ ਤੇ ਦੇਹਧਾਰੀਆਂ ਦਾ ਖੰਡਨ ਕੀਤਾ। 6 ਨਵੰਬਰ ਨੂੰ ਸੰਤਾਂ ਨੇ ਭਾਈ ਥਾਰਾ ਸਿੰਘ ਉਰਫ਼ ਠਾਹਰਾ ਸਿੰਘ ਨੂੰ ਸੁਝਾਅ ਦਿੱਤਾ ਕਿ ਸਮੇਂ ਦੀ ਨਬਜ਼ ਨੂੰ ਪਛਾਣੋ ਇਕ ਪਿਸਤੌਲ 'ਤੇ ਮੋਟਰ ਸਾਈਕਲ ਆਪਣੇ ਕੋਲ ਰੱਖੋ। ਉਪਰੰਤ ਸੰਤ ਜੀ ਸ੍ਰੀ ਖਡੂਰ ਸਾਹਿਬ ਚਲੇ ਗਏ। ਇਥੇ ਜਥੇ ਦੇ ਸਿੰਘ ਬਾਬਾ ਬੂੜ ਸਿੰਘ ਜੀ ਸਭਰਾਵਾਂ ਵਾਲਿਆਂ ਦੀ ਭੈਣ ਦੇ ਘਰ ਪ੍ਰਸ਼ਾਦਾ ਛਕਿਆ। ਇਹ ਘਰ ਇੰਨਾ ਭਾਗਾਂ ਵਾਲਾ ਸਾਧਾਰਨ ਪਰਿਵਾਰ ਹੈ ਜਿਥੋਂ ਬੇਅੰਤ ਮਹਾਂਪੁਰਖਾਂ ਨੇ ਲੰਗਰ ਛਕਿਆ ਤੇ ਚਰਨ ਪਾਏ ਹਨ। ਉਹ ਪਰਿਵਾਰ ਆਪਣੇ ਘਰ ਨੂੰ ਸੰਗਤਾਂ ਦਾ ਘਰ ਅਤੇ ਆਪਣੇ ਆਪ ਨੂੰ ਗੁਰੂ ਕੇ ਸੇਵਕ ਜਾਣਦੇ ਹਨ। ਹਰ ਆਏ ਗਏ ਦੀ ਜਲ ਪਾਣੀ ਆਦਿ ਨਾਲ ਸੇਵਾ ਕਰਕੇ ਆਪਣੇ ਆਪ ਦੇ ਧੰਨ ਭਾਗ ਸਮਝਦੇ ਹਨ। ਪਰਿਵਾਰ ਵਿਚ ਗੁਰੂ ਕੀ ਰਹਿਤ ਮਰਯਾਦਾ ਕਈ ਪੀੜ੍ਹੀਆਂ ਤੋਂ ਚੱਲੀ ਆ ਰਹੀ ਹੈ। ਰਸਤੇ ਵਿਚ ਆਪਣੇ ਮਾਤਾ ਜੀ ਨੂੰ ਸੰਤ ਜੀ ਉਚੇਚੇ ਤੌਰ 'ਤੇ ਮਿਲਣ ਗਏ ਤੇ ਮਾਤਾ ਜੀ ਨੇ ਅਸੀਸ ਦਿੱਤੀ ਕਿ ਪੁੱਤਰ ਵਾਹਿਗੁਰੂ ਤੈਨੂੰ ਨਾਮ ਦਾਨ ਸਿੱਖੀ ਬਖ਼ਸ਼ੇ। ਇਹ ਅਸੀਸ ਮਾਤਾ ਜੀ ਹਰ ਸਿੱਖ ਨੂੰ ਹੀ ਦਿੰਦੇ ਸਨ। ਉਪਰੰਤ ਸੰਤ ਜੀ ਪੀਰ ਮੁਹੰਮਦ ਪਿੰਡ ਜਾ ਕੇ ਆਪਣੇ ਤਾਏ ਦੇ ਪੁੱਤਰ ਭਾਈ ਹਰਨਾਮ ਸਿੰਘ ਨੂੰ ਮਿਲੇ, ਉਸ ਦਾ ਮਨ ਖ਼ੁਸ਼ੀ ਵਿਚ ਗਦ-ਗਦ

ਹੋ ਗਿਆ। ਉਥੋਂ ਚੱਲ ਕੇ ਤੜਕੇ ਦੋ ਵਜੇ ਸੰਤ ਜੀ ਗੰਗਾਨਗਰ ਪੁੱਜੇ। ਤਲਵਾੜੇ ਆਪਣੀ ਭੈਣ ਜੀ ਦੇ ਘਰ ਪਾਠੀ ਪਾਠ ਕਰਨ ਲਈ ਭੇਜੇ। 6 ਨਵੰਬਰ ਵਾਲੇ ਦਿਨ ਤਲਵਾੜੇ ਆਪਣੀ ਭੈਣ ਜੀ ਦੇ ਘਰ ਅਖੰਡ ਪਾਠ ਜੀ ਦੇ ਭੋਗ ਉਪਰੰਤ ਕਥਾ ਕੀਰਤਨ ਦਾ ਪ੍ਰਵਾਹ ਚਲਾਇਆ। ਉਨ੍ਹਾਂ ਨੇ ਮਹਿਤੇ ਗੁਰਦੁਆਰੇ ਦੀ ਸੇਵਾ ਵਾਸਤੇ 1000/- ਰੁਪੈ ਹਾਜ਼ਰ ਕੀਤੇ। ਰਸਤੇ ਵਿਚ ਸੰਤ ਜੀ ਗੁਰੂ ਸਰ ਨਗਰ ਰੁਕੇ, ਜਿਥੇ ਨਾਇਬ ਸਿੰਘ ਰੋਡੇ ਵਾਲਿਆਂ ਦਾ ਪਰਿਵਾਰ ਰਹਿੰਦਾ ਹੈ, ਉਥੇ ਲੰਗਰ ਛਕ ਕੇ ਰਾਤੋ ਰਾਤ ਗੰਗਾਨਗਰ ਪਹੁੰਚੇ। 9 ਨਵੰਬਰ ਨੂੰ ਬੜਾ ਭਾਰੀ ਜਲੂਸ ਗੁਰੂ ਗ੍ਰੰਥ ਸਾਹਿਬ ਦੀ ਰਹਿਨੁਮਾਈ ਹੇਠ ਨਿਕਲਿਆ। ਸਿੰਘਾਂ ਨੇ ਗਤਕਾ ਖੇਡਿਆ। 10 ਨਵੰਬਰ ਨੂੰ ਸਵੇਰੇ ਸਿੰਘ ਸਭਾ ਨਾਨਕ ਦਰਬਾਰ ਕਥਾ ਕੀਤੀ ਤੇ ਰਾਤ ਨੂੰ ਲਾਇਲਪੁਰੀਆਂ ਦੇ ਬਾਗ਼ ਚੱਕ ਵਿਚ ਦੀਵਾਨ ਸਜਾਇਆ। ਇਥੇ ਅੰਮ੍ਰਿਤ ਸੰਚਾਰ ਕੀਤਾ, ਜਿਥੇ 37 ਪ੍ਰਾਣੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। 11 ਨਵੰਬਰ ਨੂੰ ਦੀਵਾਨ ਸਜਿਆ, ਨਿਤਨੇਮ ਦੀਆਂ ਬਾਣੀਆਂ ਪੜ੍ਹੀਆਂ ਗਈਆਂ। ਬਾਅਦ ਵਿਚ ਸੰਤਾਂ ਨੇ ਕਥਾ ਦੀ ਅੰਮ੍ਰਿਤ ਵਰਖਾ ਕੀਤੀ। ਉਪਰੰਤ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਗਮਨ ਪੁਰਬ ਮਨਾਉਣ ਲਈ ਅਬੋਹਰ ਪੁੱਜੇ ਤੇ 1:30 ਘੰਟਾ ਕਥਾ ਕਰਕੇ ਸੰਗਤਾਂ ਨੂੰ ਸਤਿਗੁਰੂ ਜੀ ਦੇ ਕੌਤਕਾਂ ਦਾ ਤੇ ਉਪਕਾਰਾਂ ਦਾ ਵਿਸਥਾਰ ਪੂਰਵਕ ਚਾਨਣਾ ਪਾਇਆ। ਇਥੋਂ ਪਿੰਡ ਮਟੀਲੀ ਜਾ ਕੇ ਕਥਾ ਕੀਤੀ। ਸੰਗਤਾਂ ਨੇ ਜੋ ਸਤਿਕਾਰ ਦਿੱਤਾ, ਉਹ ਕਹਿਣ ਕਥਨ ਤੋਂ ਪਰੇ ਹੈ। ਇਥੇ ਸੰਤ ਹਰਨੇਕ ਸਿੰਘ ਜੀ ਸੰਤਪੁਰੇ ਵਾਲੇ ਮਿਲੇ ਤੇ ਕੁਰੜ ਪਿੰਡ ਵਾਲੇ ਵੀ ਸੰਤ ਮਿਲੇ ਤੇ ਸੰਤ ਜੀ ਨੂੰ ਆਪਣੇ ਪਿੰਡ ਕੁਰੜ ਲੈ ਗਏ। ਗੁਰਦੁਆਰਾ ਸਾਹਿਬ ਦੇ ਦਰਸ਼ਨ ਕਰਕੇ ਸ਼ਾਮ ਪੌਣੇ ਛੇ ਵਜੇ ਗੰਗਾਨਗਰ ਪਹੁੰਚ ਗਏ ਤੇ ਰਾਤ ਦਾ ਦੀਵਾਨ ਚੱਕ ਵਿਚ ਸਜਿਆ। ਇਸ ਸਮੇਂ ਸੰਤ ਜੀ ਨੇ 37 ਘੰਟਿਆਂ ਦੇ ਅਰਸੇ ਵਿਚ 9 ਘੰਟੇ ਕਥਾ ਕੀਤੀ ਤੇ ਤਕਰੀਬਨ 175 ਮੀਲ ਸਫ਼ਰ ਕੀਤਾ। 10 ਕਥਾ ਨਿਯਮ ਅਨੁਸਾਰ ਅਗਲੇ ਦਿਨ ਕੀਤੀਆਂ। 13 ਨਵੰਬਰ ਨੂੰ ਭਾਈ ਮਹਿੰਦਰ ਸਿੰਘ ਕਬਾੜੀਏ ਦੇ ਘਰ ਲੰਗਰ ਛਕਿਆ ਜੋ ਗੁਰਮੁਖ ਪਿਆਰੇ ਗੁਰਮਤਿ ਵਿਚ ਪਰਪੱਕ ਕਰਨੀ ਤੇ ਕਹਿਣੀ ਦੇ ਸੂਰੇ ਸਨ। ਜਿਨ੍ਹਾਂ ਨੇ 1984 ਦੇ ਘਲੂਘਾਰੇ ਵਿਚ ਗੁਰੂ ਰਾਮਦਾਸ ਜੀ ਦੇ ਲੰਗਰ 'ਤੇ ਸ਼ਹੀਦੀ ਜਾਮ ਪੀਤਾ। 15 ਨਵੰਬਰ ਨੂੰ ਭਾਈ ਰਣਬੀਰ ਸਿੰਘ ਜੀ ਦੇ ਘਰ ਲੰਗਰ ਛਕਿਆ ਤੇ ਗੁਰਦੁਆਰੇ ਦੀ ਸੇਵਾ ਵਾਸਤੇ 1000/- ਰੁਪੈ ਭੇਟ ਕੀਤੇ। ਉਪਰੰਤ ਜਥਾ 16 ਨਵੰਬਰ ਨੂੰ ਸ੍ਰੀ ਮੁਕਤਸਰ ਸਾਹਿਬ ਪਹੁੰਚਿਆ। 17

ਨਵੰਬਰ ਨੂੰ ਅੰਮ੍ਰਿਤ ਸੰਚਾਰ ਕੀਤਾ ਤੇ ਤਿੰਨ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। 18 ਨਵੰਬਰ ਨੂੰ ਅਖੰਡ ਕੀਰਤਨੀ ਜਥੇ ਨੇ ਕੀਰਤਨ ਕੀਤਾ ਤਾਂ ਸੰਤਾਂ ਨੇ ਸਿੰਘਾਂ ਨੂੰ ਬੇਨਤੀ ਕੀਤੀ ਕਿ ਆਪ ਜੀ ਸੰਗਤਾਂ ਸਮੇਤ ਮਹਿਤੇ ਜੋੜ ਮੇਲੇ 'ਤੇ ਪਹੁੰਚਿਆ ਕਰੋ ਤੇ ਰੈਣ ਸਬਾਈ ਹਾਜ਼ਰੀ ਭਰਿਆ ਕਰੋ ਜੋ ਉਹਨਾਂ ਸਿੰਘਾਂ ਨੇ ਪ੍ਰਵਾਨ ਕਰ ਲਈ। 21 ਨਵੰਬਰ ਨੂੰ ਗੁਰਦੁਆਰਾ ਸਿੰਘ ਸਭਾ ਸੰਗੋਆਣੇ ਕਥਾ ਕੀਤੀ। ਜਿਨ੍ਹਾਂ ਸਿੰਘਾਂ ਨੂੰ ਨਿਤਨੇਮ ਕੰਠ ਕਰਨ ਦਾ ਟਾਈਮ ਦਿੱਤਾ ਹੋਇਆ ਸੀ, ਉਨ੍ਹਾਂ ਤੋਂ ਬਾਣੀ ਸ੍ਰਵਨ ਕੀਤੀ। ਜਿਨ੍ਹਾਂ ਨੇ ਨਿਤਨੇਮ ਕੰਠ ਨਹੀਂ ਸੀ ਕੀਤਾ, ਉਨ੍ਹਾਂ ਨੂੰ ਬਸਤਰਾਂ ਸਮੇਤ ਸਰੋਵਰ ਵਿਚ ਖੜ੍ਹੇ ਕੀਤਾ। ਜਦੋਂ ਉਨ੍ਹਾਂ ਜਾਪ ਸਾਹਿਬ ਦੀ ਬਾਣੀ ਕੰਠ ਕਰਕੇ ਸੁਣਾਈ ਤਦ ਉਨ੍ਹਾਂ ਨੂੰ ਲੰਗਰ ਛਕਣ ਦੀ ਆਗਿਆ ਦਿੱਤੀ। 22 ਨਵੰਬਰ ਨੂੰ ਸ਼੍ਰੋਮਣੀ ਕਮੇਟੀ ਵਲੋਂ ਫ਼ੋਨ ਆਇਆ ਕਿ ਬਾਬਾ ਬਿਸ਼ਨ ਸਿੰਘ ਜੀ ਤੜਕੇ ਸਚਖੰਡ ਗਮਨ ਕਰ ਗਏ ਹਨ ਤੇ ਸੰਤ ਜੀ ਸਸਕਾਰ ਦੀ ਰਸਮ ਵਿਚ ਸ਼ਾਮਲ ਹੋਣ ਵਾਸਤੇ ਸ੍ਰੀ ਅੰਮ੍ਰਿਤਸਰ 2:30 ਵਜੇ ਪਹੁੰਚ ਗਏ। ਸੰਤਾਂ ਨੇ ਜਪੁਜੀ ਦੇ ਪਾਠ ਉਪਰੰਤ ਅਰਦਾਸ ਕੀਤੀ ਤੇ ਸੰਤ ਕਰਤਾਰ ਸਿੰਘ ਸੁਲਤਾਨਪੁਰ ਵਾਲਿਆਂ ਅੰਗੀਠੇ ਨੂੰ ਅੱਗ ਲਾਈ, ਉਪਰੰਤ ਕੀਰਤਨ ਸੋਹਿਲੇ ਦਾ ਪਾਠ ਕਰਕੇ ਸੰਤਾਂ ਨੇ ਅਰਦਾਸ ਕੀਤੀ ਜੋ ਗੁਰੂ-ਘਰ ਦੀ ਮਰਯਾਦਾ ਹੈ। ਇਸ ਸਸਕਾਰ ਦੀ ਰਸਮ ਵਿਚ ਹੋਰ ਪੰਥ ਪ੍ਰਸਿੱਧ ਹਸਤੀਆਂ ਪੁੱਜੀਆਂ ਹੋਈਆਂ ਸਨ ਜਿਵੇਂ ਸੰਤ ਬਾਬਾ ਖੜਕ ਸਿੰਘ ਜੀ, ਸੰਤ ਬਾਬਾ ਸੇਵਾ ਸਿੰਘ ਜੀ ਅਨੰਦਪੁਰ ਸਾਹਿਬ ਵਾਲੇ ਆਦਿ। ਸੰਤਾਂ ਨੇ ਗਿਆਨੀ ਦਲੀਪ ਸਿੰਘ ਜੀ ਦੇ ਘਰੋਂ ਲੰਗਰ ਛਕ ਕੇ ਵਾਪਸੀ ਚਾਲੇ ਪਾ ਦਿੱਤੇ। ਬਾਬਾ ਠਾਹਰਾ ਸਿੰਘ ਨੂੰ ਗੁਰਦੁਆਰੇ ਦੀ ਸੇਵਾ ਵਾਸਤੇ 21000/- ਰੁਪੈ ਦਿੱਤੇ। 24 ਨਵੰਬਰ ਨੂੰ ਕਬਰਵਾਲੇ ਨਗਰ ਗੁਰਦੁਆਰੇ ਦੀ ਉਸਾਰੀ ਹਿੱਤ ਵਿਚਾਰ ਕਰਨ ਗਏ। 25 ਨਵੰਬਰ ਨੂੰ ਅੰਮ੍ਰਿਤ ਸੰਚਾਰ ਕੀਤਾ ਤੇ 105 ਪ੍ਰਾਣੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। 28 ਨਵੰਬਰ ਨੂੰ ਡੇਰਾ ਠਾਕੁਰਾਂ ਦੀ ਮੀਟਿੰਗ ਵਿਚ ਸ਼ਾਮਲ ਹੋਏ ਤੇ ਗੁਰਦੁਆਰਾ ਫ਼ਤਹਿਗੜ੍ਹ ਸਾਹਿਬ ਸ਼ਹਿਰ ਵਿਚ ਨਿਸ਼ਾਨ ਸਾਹਿਬ ਝੁਲਾਇਆ ਜਿਥੇ ਅੰਮ੍ਰਿਤ ਸੰਚਾਰ ਹੋਇਆ ਤੇ 209 ਪ੍ਰਾਣੀ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ ਵਡਭਾਗੀ ਬਣੇ। 30 ਨਵੰਬਰ ਨੂੰ ਗੁਰਦੁਆਰਾ ਕਬਰਵਾਲੇ ਦੀ ਨੀਂਹ ਰੱਖਣ ਗਏ। ਪਹਿਲੀ ਦਸੰਬਰ ਨੂੰ ਮਸੀਤ ਦੀ ਇਮਾਰਤ ਢਾਹੁਣੀ ਸ਼ੁਰੂ ਕੀਤੀ। ਜਿਥੇ ਕਿ ਜਥੇ ਦੇ ਸਿੰਘਾਂ ਦੇ ਤਿੰਨ ਦਿਨ ਲੱਗ ਗਏ ਕਿਉਂਕਿ ਇਹ ਇਮਾਰਤ ਕਾਫ਼ੀ ਵੱਡੀ ਸੀ। ਸੰਤ ਜੀ ਆਪ ਸਿੰਘਾਂ ਪਾਸੋਂ ਸ੍ਰੀ ਜਾਪੁ ਸਾਹਿਬ ਦਾ ਪਾਠ ਸਰਵਣ

ਕਰਦੇ ਰਹੇ ਤੇ ਇਸ ਦਾ ਸਾਰਾ ਮਟੀਰੀਅਲ ਗੁਰਦੁਆਰਾ ਸਾਹਿਬ ਵਿਖੇ ਵਰਤਿਆ। ਮਸੀਤ ਢਾਹੁਣ ਦਾ ਕਾਰਨ ਸਿਰਫ਼ ਸਿੱਖ ਸੰਗਤਾਂ ਨੂੰ ਮਨਮਤਾਂ ਤੋਂ ਰੋਕਣਾ ਸੀ ਤੇ ਗੁਰਮਤਿ ਵਿਚ ਲਾਉਣਾ ਸੀ। ਨਾਲ ਹੀ ਇਧਰ ਹੁਣ ਇਨ੍ਹਾਂ ਇਮਾਰਤਾਂ ਦੀ ਸੰਭਾਲ ਕਰਨ ਵਾਲਾ ਵੀ ਕੋਈ ਹੈ ਨਹੀਂ ਸੀ। 6 ਦਸੰਬਰ ਨੂੰ ਬਾਬਾ ਠਾਕੁਰ ਸਿੰਘ ਜੀ ਸਦਰਵਾਲੇ ਦੇ ਗੁਰਦੁਆਰੇ ਦੀ ਸੇਵਾ ਹਿਤ ਰਹੇ। ਸੰਤ ਜੀ ਫ਼ਰੀਦਕੋਟ ਅਨੰਤ ਕੁਟੀਆ ਪਹੁੰਚ ਗਏ। ਇਥੇ ਸਾਰਾ ਪ੍ਰੋਗਰਾਮ ਭਾਈ ਗੁਰਮੇਲ ਸਿੰਘ ਨੇ ਬਣਾਇਆ ਸੀ ਜਿਹੜਾ ਪਹਿਲਾਂ ਰਾਧਾ ਸੁਆਮੀ ਸੀ। ਸੋ ਇਸਦੇ ਭਾਗ ਉਦੈ ਹੋਏ ਤਾਂ ਇਹ ਗੁਰੂ ਦੀ ਸ਼ਰਣ ਵਿਚ ਆ ਗਿਆ। 7 ਤੋਂ 9 ਦਸੰਬਰ ਦੀ ਕਥਾ ਕੀਰਤਨ ਦਾ ਪ੍ਰੋਗਰਾਮ ਗੁਰਦੁਆਰਾ ਘੰਟਾ ਘਰ ਹੁੰਦਾ ਰਿਹਾ। 14 ਦਸੰਬਰ ਨੂੰ ਬਾਬਾ ਲਛਮਣ ਸਿੰਘ ਜੀ ਟਿੱਬਾ ਸਾਹਿਬ ਵਾਲਿਆਂ ਨੂੰ ਨਾਲ ਲੈ ਕੇ ਹਰਖੋਵਾਲ ਗਏ, ਫਿਰ ਬਸੀ ਦੌਲਤ ਖ਼ਾਂ ਕਥਾ ਕੀਤੀ ਤੇ ਦੱਸਿਆ ਕਿ ਸਾਡਾ ਜਥਾ ਗੁਰਦੁਆਰਾ ਸਦਰਵਾਲੇ ਲਈ ਸੇਵਾ ਵਿਚ ਤਤਪਰ ਹੈ। ਇਥੋਂ ਸੰਤ ਜੀ 15 ਦਸੰਬਰ ਨੂੰ ਭਾਈ ਮਹਿੰਦਰ ਸਿੰਘ ਜੀ ਪਨਿਆਲੀ ਅਤੇ ਸ. ਬਲਦੇਵ ਸਿੰਘ ਜੀ ਮਾਹਲਪੁਰ ਵਾਲਿਆਂ ਨੂੰ ਨਾਲ ਲੈ ਕੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ ਸਾਹਿਬ ਪਹੁੰਚੇ ਤੇ ਜਥਾ ਆਦਮਪੁਰ ਲਾਗੇ ਪਿੰਡ ਸਲਾਲੇ ਪੁੱਜ ਗਿਆ। ਜਿਥੇ ਗੁਰਦੁਆਰਾ ਸਾਹਿਬ ਦਾ ਨਿਸ਼ਾਨ ਸਾਹਿਬ ਝੁਲਾਇਆ। 16 ਦਸੰਬਰ ਨੂੰ ਮੌਸਮ ਠੀਕ ਨਹੀਂ ਸੀ, ਸੋ ਕਥਾ ਦਾ ਪ੍ਰੋਗਰਾਮ ਬਦਲ ਕੇ ਬਸੰਤ ਨਗਰ ਕੋਠੀ ਵਿਚ ਕੀਤੀ। 20 ਦਸੰਬਰ ਨੂੰ ਸੰਤ ਜੀ ਰਾਮਪੁਰ ਖੇੜੇ ਸੰਤ ਹਰਨਾਮ ਸਿੰਘ ਜੀ ਨੂੰ ਮਿਲਣ ਗਏ। 21 ਦਸੰਬਰ ਦੀ ਕਥਾ ਗੁਰਦੁਆਰਾ ਰਾਮਪੁਰ ਖੇੜੇ ਵਿਖੇ ਕੀਤੀ। ਉਪਰੰਤ ਪਿੰਡ ਸਲਾਲੇ ਆ ਕੇ ਕਥਾ ਦੀ ਸੇਵਾ ਨਿਭਾਈ। 22 ਦਸੰਬਰ ਨੂੰ ਵੱਡੇ ਸਾਹਿਬਜ਼ਾਦਿਆਂ ਦਾ ਸ਼ਹੀਦੀ ਪੁਰਬ ਬੜੀ ਸ਼ਰਧਾ ਤੇ ਉਤਸ਼ਾਹ ਨਾਲ ਮਨਾਇਆ ਤੇ ਇਥੇ ਹੀ ਸਿੰਘ ਸਾਹਿਬ ਭਾਈ ਮਨੀ ਸਿੰਘ ਜੀ ਹਰਿਮੰਦਰ ਸਾਹਿਬ ਵਾਲੇ ਮਿਲਣ ਆਏ। ਇਹ ਸਿੰਘ ਸਾਹਿਬ ਸੰਤ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਦੇ ਵਿਦਿਆਰਥੀ ਸਨ। 23 ਦਸੰਬਰ ਨੂੰ ਸੰਤਾਂ ਨੇ ਕਥਾ ਵਿਚ ਸਾਹਿਬਜ਼ਾਦਿਆਂ ਤੇ ਹੋਰ ਸਿੰਘਾਂ ਦਾ, ਮਾਛੀਵਾੜੇ ਦਾ ਸਾਰਾ ਪ੍ਰਸੰਗ ਬੜੇ ਵੈਰਾਗਮਈ ਢੰਗ ਨਾਲ ਸੰਗਤਾਂ ਨੂੰ ਸੁਣਾਇਆ। ਅੰਮ੍ਰਿਤ ਸੰਚਾਰ ਹੋਇਆ ਜਿਸ ਵਿਚ 120 ਪ੍ਰਾਣੀ ਗੁਰੂ ਦੀ ਦਾਤ ਪ੍ਰਾਪਤ ਕਰਕੇ ਸਤਿਗੁਰੂ ਜੀ ਦੇ ਲੜ ਲੱਗੇ। ਇਹ ਭਾਈ ਮਨੀ ਸਿੰਘ ਜੀ ਸਿੰਘ ਸਾਹਿਬ ਸ੍ਰੀ ਹਰਿਮੰਦਰ ਸਾਹਿਬ, ਇਹ ਜਥੇ ਵਿਚ ਕਥਾ ਨਾਲੋ ਨਾਲ ਲਿਖਣ ਵਾਲੇ ਪਹਿਲੇ

ਵਿਦਿਆਰਥੀ ਸਨ। 20 ਦਸੰਬਰ ਨੂੰ 16000/- ਰੁਪੈ ਦੀ ਅੱਧਾ ਕਿੱਲਾ ਜ਼ਮੀਨ ਖ਼ਰੀਦੀ ਤਾਂ ਕਿ ਸ. ਇੰਦਰ ਸਿੰਘ ਤੇ ਸ. ਕਰਤਾਰ ਸਿੰਘ ਆਦਿ ਦੇ ਘਰਾਂ ਦਾ ਪ੍ਰਬੰਧ ਹੋ ਸਕੇ ਕਿਉਂਕਿ ਇਨ੍ਹਾਂ ਦੇ ਘਰ ਵੀ ਗੁਰਦੁਆਰਾ ਮਹਿਤਾ ਵਿਚ ਆ ਚੁੱਕੇ ਸਨ। ਯਾਦ ਰਹੇ ਕਿ ਜਿਥੇ ਅੱਜ ਮਹਿਤੇ ਗੁਰਦੁਆਰਾ ਗੁਰ ਦਰਸ਼ਨ ਪ੍ਰਕਾਸ਼ ਸਥਿਤ ਹੈ, ਇਥੇ ਬਹੁਤ ਪ੍ਰੇਮੀਆਂ ਦੇ ਘਰ ਸਨ ਜਿਨ੍ਹਾਂ ਦੀ ਕੀਮਤ ਦੇ ਕੇ ਜਾਂ ਤਾਂ ਖ਼ਰੀਦ ਲਏ ਜਾਂ ਫਿਰ ਉਨ੍ਹਾਂ ਪ੍ਰੇਮੀਆਂ ਦੀ ਇੱਛਾ ਮੁਤਾਬਕ ਉਹਨਾਂ ਨੂੰ ਬਾਹਰ ਵਾਰ ਨਵੇਂ ਘਰ ਬਣਾ ਕੇ ਦਿੱਤੇ ਗਏ। ਮਹਿਤੇ ਤੋਂ ਫਿਰ ਸੰਤ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜੇ ਤੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਦਰਸ਼ਨ ਕਰਨ ਉਪਰੰਤ ਸ੍ਰੀ ਪਟਨਾ ਸਾਹਿਬ ਜਾਣ ਵਾਸਤੇ ਸਿੰਘਾਂ ਸਮੇਤ ਸ਼ਾਮ ਦੀ 7:40 ਵਜੇ ਵਾਲੀ ਰੇਲ ਗੱਡੀ ਰਾਹੀਂ ਰਵਾਨਾ ਹੋਏ। 26 ਦਸੰਬਰ ਨੂੰ ਅਹਿਮਦਾਬਾਦ ਸਟੇਸ਼ਨ 'ਤੇ ਸੰਗਤਾਂ ਵਲੋਂ ਲੰਗਰ ਛਕਾਇਆ ਗਿਆ। 27 ਦਸੰਬਰ ਨੂੰ ਜਥਾ ਸ੍ਰੀ ਪਟਨਾ ਸਾਹਿਬ ਪੁੱਜ ਗਿਆ ਜਿਥੇ ਹੈੱਡ ਗ੍ਰੰਥੀ ਸਾਹਿਬ ਜੀ ਨੇ ਜਥੇ ਨੂੰ ਜੀ ਆਇਆਂ ਆਖਿਆ। ਸਾਮਾਨ ਆਦਿ ਰੱਖ ਕੇ ਸਾਰਿਆਂ ਨੇ ਇਸ਼ਨਾਨ ਕੀਤਾ ਤੇ ਤਖ਼ਤ ਸਾਹਿਬ ਦੇ ਦਰਸ਼ਨਾਂ ਵਾਸਤੇ ਚਲੇ ਗਏ, ਜਿਥੇ ਸੰਤਾਂ ਵਲੋਂ ਦੇਗ ਕਰਾਈ ਗਈ। ਪਹਿਲਾਂ ਗਿਆਨੀ ਪ੍ਰੀਤਮ ਸਿੰਘ ਜੀ ਨੇ ਕਥਾ ਕੀਤੀ ਉਪਰੰਤ ਸੰਤਾਂ ਨੇ ਕਥਾ ਦੀ ਸੇਵਾ ਨਿਭਾਈ ਜਿਸ ਵਿਚ ਸੰਗਤਾਂ ਨੂੰ ਛੋਟੇ ਸਾਹਿਬਜ਼ਾਦਿਆਂ ਦੀ ਕੁਰਬਾਨੀ ਬੜੇ ਵਿਸਥਾਰ ਸਹਿਤ ਸੰਗਤਾਂ ਨੂੰ ਸਰਵਣ ਕਰਾਈ। ਆਸਣ 'ਤੇ ਵਿਦਿਆਰਥੀਆਂ ਦੀ ਪੜ੍ਹਾਈ ਹਿੱਤ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਕਥਾ ਕੀਤੀ। 28 ਦਸੰਬਰ ਨੂੰ ਸੰਥਿਆ ਬੰਦ ਕਰ ਦਿੱਤੀ ਤੇ ਜਥੇ ਦੇ ਸਾਰੇ ਸਿੰਘਾਂ ਦੀ ਡਿਊਟੀ ਲਾਈ ਕਿ ਪੰਥ ਦੀ ਚੜ੍ਹਦੀ ਕਲਾ ਲਈ ਚੌਪਈ ਸਾਹਿਬ ਦੇ ਪਾਠ ਕਰੋ। ਇਸ ਤਰ੍ਹਾਂ ਚੌਪਈ ਸਾਹਿਬ ਦੇ ਸਵਾ ਲੱਖ ਪਾਠ ਕਰਵਾਏ। 31 ਦਸੰਬਰ ਨੂੰ ਸੰਤ ਨਿਸਚਲ ਸਿੰਘ ਜੀ ਜਗਾਧਰੀ ਵਾਲੇ ਤੇ ਟੌਹੜਾ ਸਾਹਿਬ ਆਏ, ਸੰਤਾਂ ਨੂੰ ਮਿਲੇ ਤਾਂ ਵਿਚਾਰਾਂ ਹੋਈਆਂ। ਕਥਾ ਗਿਆਨੀ ਪ੍ਰਤਾਪ ਸਿੰਘ ਜੀ ਨੇ ਕੀਤੀ ਅਤੇ ਸਵਰਗਵਾਸੀ ਦਾਦਾ ਚੇਲਾ ਰਾਮ ਸੋਲਨ ਵਾਲਿਆਂ ਦੇ ਜਥੇ ਨੇ ਕੀਰਤਨ ਕੀਤਾ। ਉਪਰੰਤ ਇਕ ਬਹੁਤ ਵੱਡਾ ਨਗਰ ਕੀਰਤਨ (ਜਲੂਸ) ਕੱਢਿਆ ਗਿਆ।

**ਨੋਟ**:1973 ਵਿਚ ਕੁੱਲ 2920 ਪ੍ਰਾਣੀਆਂ ਨੂੰ ਅੰਮ੍ਰਿਤ ਦੀ ਦਾਤ ਦੇ ਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ।

# ਸੰਨ 1974—ਜਥੇ ਦੀਆਂ ਗਤੀਵਿਧੀਆਂ

29 ਮਈ ਬਿਨਪਾਲਕੇ ਨਗਰ ਸੰਗਤ ਨੇ ਪੰਜਵੀਂ ਪਾਤਸ਼ਾਹੀ ਦਾ ਸ਼ਹੀਦੀ ਪੁਰਬ ਮਨਾਇਆ। ਮਹਾਂਪੁਰਖਾਂ ਨੇ 2.15 ਘੰਟੇ ਤੱਕ ਕਥਾ ਕੀਤੀ। ਰਾਮਗੜ੍ਹੀਆਂ ਦੇ ਗੁਰਦੁਆਰੇ ਅੰਮ੍ਰਿਤ ਸੰਚਾਰ ਕੀਤਾ। 21 ਪ੍ਰਾਣੀ ਤਿਆਰ-ਬਰ-ਤਿਆਰ ਹੋਏ। ਉਪਰੰਤ ਰਾਮਪੁਰ ਖੇੜੇ ਸੰਤ ਹਰਨਾਮ ਸਿੰਘ ਜੀ ਦੇ ਦਰਸ਼ਨ ਕਰਨ ਗਏ, ਅਤੇ ਮਹਿਤੇ ਵਾਪਸ ਆ ਗਏ। 30 ਮਈ ਨੂੰ ਸੰਤ ਉਤਮ ਸਿੰਘ ਜੀ ਸੰਗਤ ਸਰ ਦੇ ਮਹਾਂਪੁਰਖਾਂ ਨੂੰ ਮਿਲਣ ਆਏ ਤੇ ਸ਼ਾਮ ਨੂੰ ਵਿਦਾ ਹੋਏ। 31 ਮਈ ਖ਼ਾਲਸਾ ਨਿਵਾਸ ਅਸਥਾਨ ਦਾ ਲੈਂਟਰ ਪਿਆ। 1 ਜੂਨ ਨੂੰ 12 ਅੰਮ੍ਰਿਤ ਪਿਆਰਿਆਂ ਨੇ ਅੰਮ੍ਰਿਤ ਪਾਨ ਕੀਤਾ। ਆਪਣੇ ਟਰੱਕ 'ਤੇ ਚੜ੍ਹ ਕੇ ਅੰਮ੍ਰਿਤਸਰ ਪਹੁੰਚੇ। 12 ਵਜੇ ਅੰਮ੍ਰਿਤਸਰ ਤੋਂ ਫਲਾਇੰਗ ਮੇਲ ਗੱਡੀ ਰਾਹੀਂ ਅੰਬਾਲੇ ਪਹੁੰਚੇ। ਅੱਗੋਂ ਕਾਰਾਂ 'ਤੇ ਪੰਜੋਖਰਾ ਸਾਹਿਬ ਪਹੁੰਚੇ। ਬਾਬਾ ਥਾਰਾ ਸਿੰਘ (ਠਾਹਰਾ ਸਿੰਘ) ਮੁਕਤਸਰ ਤੋਂ ਕਾਰ ਲੈਣ ਗਏ, ਜੋ ਭਾਈ ਜਗੀਰ ਸਿੰਘ ਨੇ ਅਰਦਾਸ ਕਰਵਾਈ ਸੀ। ਕਾਰ Second Hand ਸੀ। ਪੰਜੋਖਰੇ ਸਿੰਘ ਭੇਜ ਕੇ ਹਰੀ ਸਿੰਘ ਢਿੱਲੋਂ, ਮਾਸਟਰ ਜਗਦੀਸ਼ ਸਿੰਘ ਜੀ ਮੁਕਤਸਰ ਸਾਹਿਬ ਵਾਲੇ ਮੰਗਵਾਏ। ਦੋਵੇਂ ਜਥੇ ਵਿਚ ਰਹਿਣ ਦੀ ਮਨਜ਼ੂਰੀ ਲੈ ਕੇ ਵਾਪਸ ਮੁੜ ਗਏ ਕਿ ਛੇਤੀ ਆਵਾਂਗੇ। 3 ਜੂਨ ਨੂੰ ਦਸਮ ਪਾਤਸ਼ਾਹ ਜੀ ਦੇ ਅਵਤਾਰ ਪੁਰਬ ਦੀ ਕਥਾ 'ਗੁਰ ਪ੍ਰਤਾਪ ਸੂਰਜ ਗ੍ਰੰਥ' ਵਿਚੋਂ ਕੀਤੀ। ਭਾਈ ਕਰਮ ਸਿੰਘ ਜੀ ਦਿੱਲੀ ਵਾਲੇ ਪੰਜੋਖਰਾ ਸਾਹਿਬ ਤੋਂ ਦੋ ਕਾਰਾਂ 'ਤੇ ਦਰਸ਼ਨ ਕਰਨ ਲਈ ਆਏ। ਸੰਤ ਜੀ ਜੀਪ ਰਾਹੀਂ ਨਾਭਾ ਸਾਹਿਬ ਪਹੁੰਚੇ। ਜਪੁਜੀ ਸਾਹਿਬ ਦੇ ਸੰਪੂਰਨ ਹੋਣ ਦੀ ਅਰਦਾਸ ਕਰਵਾਈ। ਰਾਜਪੁਰੇ ਤੋਂ ਡਾਕਟਰ ਮਹਿੰਦਰ ਸਿੰਘ ਜੀ ਨੂੰ ਲਿਆਉਣ ਲਈ ਬੂੜ ਸਿੰਘ ਜੀ ਸਭਰਾਵਾਂ ਵਾਲਿਆਂ ਨੂੰ ਭੇਜਿਆ ਕਿਉਂਕਿ ਸੰਤਾਂ ਦਾ ਸਰੀਰ ਕੁਝ ਢਿੱਲਾ ਸੀ। ਰਾਜਪੁਰੇ ਵਾਲੇ ਡਾਕਟਰ ਗੁਰਮਤਿ ਵਿਚ ਭਿੱਜੇ ਹੋਏ ਸਨ। ਉਹਨਾਂ ਦਾ ਜੀਵਨ ਇਕ ਆਦਰਸ਼ਕ ਜੀਵਨ ਸੀ। ਗਿਆਨੀ ਗੁਰਦਿਆਲ ਸਿੰਘ ਜੀ ਦਰਸ਼ਨ ਕਰਨ ਲਈ ਆਏ। ਪਿੰਡ ਡੇਰਾ ਵਾਸੀਆਂ ਸੰਤ ਹਰਨਾਮ ਸਿੰਘ ਜੀ ਦੀ ਬਰਸੀ ਮਨਾਈ। ਸੰਤਾਂ

ਨੇ 1:30 ਘੰਟਾ ਕਥਾ ਕੀਤੀ। ਦੇਹਧਾਰੀਆਂ ਦਾ ਗੱਜ-ਵੱਜ ਕੇ ਖੰਡਨ ਕੀਤਾ। 10 ਜੂਨ ਜੋ ਜਪੁਜੀ ਸਾਹਿਬ ਦਾ ਟੀਕਾ ਸੰਤ ਜੀ ਛਪਵਾ ਰਹੇ ਸਨ, ਭਾਈ ਲੱਖਾ ਸਿੰਘ ਜੀ ਕਾਹਲਵਾਂ ਵਾਲਿਆਂ ਰਾਹੀਂ ਅਠੱਤਵੀਂ ਪਉੜੀ ਤੇ ਸਲੋਕ ਦਾ ਜੋ ਟੀਕਾ ਕੀਤਾ ਸੀ, ਭੇਜਿਆ। ਉਸ ਦਿਨ ਬਚਿੱਤਰ ਸਿੰਘ ਰਾਗੀ ਮਿਲਣ ਆਏ। 11 ਜੂਨ ਨੂੰ ਨਾਭਾ ਸਾਹਿਬ ਵਿਖੇ ਸੰਤ ਜੀ ਨੂੰ ਇਕ ਫ਼ੌਜੀ ਮਿਲਣ ਲਈ ਆਇਆ। ਉਸਦੀ ਦਾੜ੍ਹੀ ਕੱਟੀ ਹੋਈ ਸੀ। ਸੰਤ ਜੀ ਕਹਿਣ ਲੱਗੇ ਕਿ ਵਰਦੀ ਲਾਹ ਦੇ, ਤੈਨੂੰ ਕਿਸੇ ਨੇ ਫ਼ੌਜੀ ਨਹੀਂ ਕਹਿਣਾ। ਮੂੰਹ 'ਤੇ ਦਾੜ੍ਹੀ ਨਹੀਂ, ਤੈਨੂੰ ਕਿਸੇ ਨੇ ਸਿੱਖ ਨਹੀਂ ਕਹਿਣਾ। ਉਸਨੇ ਅੱਗੇ ਤੋਂ ਦਾੜ੍ਹੀ ਨਾ ਕੱਟਣ ਦਾ ਪ੍ਰਣ ਲੈ ਲਿਆ। ਭਾਈ ਸਵਿੰਦਰ ਸਿੰਘ ਜੀ ਨੂੰ ਪੋਥੀਆਂ ਦੇ ਕੇ ਪਟਿਆਲੇ ਪ੍ਰਸੰਸਾ ਪੱਤਰ ਲਿਖਾਉਣ ਲਈ ਭੇਜਿਆ। ਲਾਲ ਸਿੰਘ ਚੇਅਰਮੈਨ ਅਤੇ ਡਾਕਟਰ ਤਾਰਨ ਸਿੰਘ ਨੂੰ ਪੋਥੀਆਂ ਦਿੱਤੀਆਂ ਪਰ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਕੋਠੀ ਨਹੀਂ ਮਿਲੇ। 14 ਜੂਨ ਨੂੰ ਨਾਭਾ ਸਾਹਿਬ ਤੋਂ ਪਟਿਆਲੇ ਆਏ। ਉਥੇ ਸੰਤ ਮੋਹਣ ਸਿੰਘ ਜੀ ਬਜਰਾੜੇ ਵਾਲੇ ਮਿਲੇ। ਸੰਤ ਮੋਹਣ ਸਿੰਘ ਜੀ ਮਹਾਨ ਵਿਦਵਾਨ ਸਨ, ਜਿਨ੍ਹਾਂ ਹਿੰਦੂ ਮਤ ਵਿਚੋਂ ਆ ਕੇ ਸਿੱਖ ਧਰਮ ਗ੍ਰਹਿਣ ਕੀਤਾ। ਉਹ ਵੇਦਾਂ-ਸ਼ਾਸਤਰਾਂ ਦੇ ਮਹਾਨ ਗਿਆਤਾ ਸਨ। ਉਹਨਾਂ ਦਾ ਕੀਰਤਨ ਸੰਗਤ ਨੂੰ ਮੰਤਰ ਮੁਗਧ ਕਰ ਦਿੰਦਾ ਸੀ। ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉੱਤੇ ਉਹਨਾਂ ਦਾ ਵਿਸ਼ਵਾਸ ਕਹਿਣ-ਕਥਨ ਤੋਂ ਪਰੇ ਸੀ। ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਤੱਖ ਰੂਪ ਕਰਕੇ ਗੁਰੂ ਮੰਨਦੇ ਸਨ। 14 ਜੂਨ ਨੂੰ ਨਾਭਾ ਸਾਹਿਬ ਜਾ ਕੇ ਸੰਗਰਾਂਦ ਦੀ ਕਥਾ ਕੀਤੀ। ਉਥੇ 57 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। 15 ਜੂਨ ਨੂੰ ਬੰਬਈ ਦੀ ਸੰਗਤ ਦੁਆਰਾ 1 ਲੱਖ 75 ਹਜ਼ਾਰ ਰੁਪੈ ਦੀ ਬੱਸ ਲੈ ਕੇ ਸ. ਤੇਜਾ ਸਿੰਘ ਤੇ ਦੀਵਾਨ ਸਿੰਘ ਜੀ ਪਟਿਆਲੇ ਪਹੁੰਚੇ। ਇਹ ਬੱਸ 52 ਸੀਟਾਂ ਵਾਲੀ ਸੀ ਅਤੇ ਇਸ ਬੱਸ ਨੂੰ ਚੰਦੋਕਲਾਂ ਵਿਖੇ ਸੰਤ ਮਹਾਂਪੁਰਖ ਬਾਬਾ ਜਰਨੈਲ ਸਿੰਘ ਜੀ ਭਿੰਡਰਾਂਵਾਲਿਆਂ ਦੇ ਸਮੇਂ ਸਰਕਾਰ ਨੇ ਅੱਗ ਲਾ ਕੇ ਸਾੜਿਆ ਸੀ ਜਿਸ ਵਿਚ ਗੁਰਬਾਣੀ ਦੀਆਂ ਪੋਥੀਆਂ ਤੇ ਗੁਟਕੇ ਵੀ ਸਨ। 19 ਜੂਨ ਨੂੰ 78 ਮਾਈਆਂ ਭਾਈਆਂ ਨੇ ਅੰਮ੍ਰਿਤ ਛਕਿਆ। 20 ਜੂਨ ਨੂੰ ਜਥਾ ਪਟਿਆਲੇ ਤੋਂ ਚੱਲਿਆ, ਹਿੰਮਤਗੜ੍ਹ ਜਲ ਪਾਣੀ ਛਕਿਆ, ਰਸਤੇ ਵਿਚ ਫ਼ਤਹਿਗੜ੍ਹ ਸਾਹਿਬ, ਜੋਤੀ ਸਰੂਪ, ਭੱਠਾ ਸਾਹਿਬ, ਮਾਤਾ ਜੀ ਦੇ ਬੁਰਜ ਆਦਿ ਗੁਰਦੁਆਰਿਆਂ ਦੇ ਦਰਸ਼ਨ ਕਰਨ ਉਪਰੰਤ ਪਨਿਆਲੀ ਪਹੁੰਚਿਆ। ਇਹ ਨਗਰ ਤਖ਼ਤ ਸ੍ਰੀ ਕੇਸਗੜ੍ਹ ਦੇ ਹੈੱਡ ਗ੍ਰੰਥੀ ਭਾਈ ਮਹਿੰਦਰ ਸਿੰਘ ਦਾ ਹੈ। ਹਰਿਮੰਦਰ ਸਾਹਿਬ ਦੇ ਹੈੱਡ ਗ੍ਰੰਥੀ ਭਾਈ

ਮੋਹਣ ਸਿੰਘ ਦੀ ਭੈਣ ਇਹਨਾਂ ਵੱਲ ਵਿਆਹੇ ਹਨ। ਉਹਨਾਂ ਦੇ ਪਰਿਵਾਰ ਨੇ ਸੰਤਾਂ ਤੇ ਸੰਗਤ ਦੀ ਬਹੁਤ ਸੇਵਾ ਕੀਤੀ। ਪੱਕਾ ਲੰਗਰ ਛਕਾਇਆ। ਕੋਸਗੜ੍ਹ ਸਾਹਿਬ ਦੇ ਦਰਸ਼ਨ ਕਰਨ ਉਪਰੰਤ ਭੂਰੇ ਕੋਹਨੇ ਗਏ ਤੇ ਉਥੋਂ ਮਹਿਤੇ ਵਾਪਸ ਆ ਗਏ। 21 ਜੂਨ ਨੂੰ ਖਡੂਰ ਸਾਹਿਬ ਜੋ ਨਿਹੰਗ ਸਿੰਘ ਇਕੱਤਰੀ ਕਰਵਾ ਰਹੇ ਸਨ, ਉਹਨਾਂ ਨੂੰ ਮਹਾਂਪੁਰਖਾਂ ਦੀ ਯਾਦ ਵਿਚ ਅਖੰਡ ਪਾਠ ਕਰਵਾਉਣ ਲਈ ਮਾਇਆ ਦਿੱਤੀ। 27 ਜੂਨ ਨੂੰ ਗੁਰਮੁਖ ਸਿੰਘ ਉੜੀਸਾ ਦੀ ਯਾਦ ਵਿਚ ਅਖੰਡ ਪਾਠ ਕਰਵਾਇਆ। 28 ਜੂਨ ਨੂੰ ਕਵੀ ਅਤੇ ਢਾਡੀ ਦਰਬਾਰ ਕਰਵਾਇਆ। 29 ਜੂਨ ਨੂੰ ਸਰੋਵਰ ਦਾ ਪਹਿਲਾ ਟੱਪ ਪੰਜਾਂ ਪਿਆਰਿਆਂ ਨੇ ਤੇ ਬਾਅਦ ਵਿਚ 13 ਮਹਾਂਪੁਰਖਾਂ ਨੇ ਸਰੋਵਰ ਦੇ ਟੱਪ ਲਾਏ, ਬਾਅਦ ਵਿਚ ਵਿਚਾਰ ਤਿਆਗ ਦਿੱਤਾ ਕਿਉਂਕਿ ਸਰੋਵਰ ਉਹ ਹੀ ਹਨ ਜੋ ਸਤਿਗੁਰੂ ਸਾਹਿਬ ਜੀ ਨੇ ਆਪ ਤਿਆਰ ਕਰਵਾਏ ਸਨ। 131 ਪ੍ਰਾਣੀਆਂ ਅੰਮ੍ਰਿਤ ਛਕਿਆ। 30 ਜੂਨ ਨੂੰ 15 ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। 1 ਜੁਲਾਈ ਨੂੰ ਜਥਾ ਸੰਧਵਾਂ ਚਲਾ ਗਿਆ। 2 ਜੁਲਾਈ ਨੂੰ ਬਾਬਾ ਭਾਨ ਸਿੰਘ ਜੀ ਦੇ ਘਰ ਚਾਰ ਅਖੰਡ ਪਾਠਾਂ ਦੇ ਭੋਗ ਪਾਏ। 3 ਜੁਲਾਈ ਨੂੰ ਸੰਧਵੀਂ 22 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। ਉਪਰੰਤ ਅੰਮ੍ਰਿਤਸਰ ਸਾਹਿਬ ਵਿਖੇ ਸੋਹਣ ਸਿੰਘ ਪ੍ਰਿੰਟਿੰਗ ਪ੍ਰੈੱਸ ਵਾਲਿਆਂ ਨੂੰ ਮਿਲੇ। ਫਿਰ ਮਹਿਤੇ ਲਈ ਰਵਾਨਾ ਹੋਏ। ਹਨੇਰੀ ਬਹੁਤ ਆਈ। ਰਸਤੇ ਵਿਚ ਬਹੁਤ ਸਾਰੇ ਦਰੱਖ਼ਤ ਟੁੱਟੇ ਹੋਏ ਸਨ। ਰਸਤੇ ਵਿਚ ਕਾਰ ਖ਼ਰਾਬ ਹੋ ਗਈ। ਕਾਰ ਧੱਕ ਕੇ 3 ਵਜੇ ਮਹਿਤੇ ਲਿਆਂਦੀ। ਜਦੋਂ ਜਥਾ 4 ਜੁਲਾਈ ਨੂੰ ਗਨੇਸ਼ਪੁਰ (ਜ਼ਿਲ੍ਹਾ ਹੁਸ਼ਿਆਰਪੁਰ) ਪਹੁੰਚਿਆ ਤਾਂ ਸੰਤ ਜੀ ਜੋਂਗੇ 'ਤੇ ਸਵਾਰ ਹੋ ਕੇ ਮਹਿਤੇ ਪੁੱਜੇ। ਉਥੋਂ ਬਟਾਲਾ ਵਿਖੇ ਕਥਾ ਕਰਨ ਗਏ। ਕਥਾ ਤੋਂ ਉਪਰੰਤ ਸੰਤ ਜੀ ਨੇ ਬਟਾਲੇ ਵਾਲਿਆਂ ਨੂੰ ਕਿਹਾ ਕਿ ਭਾਈ ਤੁਹਾਡਾ ਜੋਂਗਾ ਖ਼ਰਾਬ ਮਹਿਤੇ ਖੜ੍ਹਾ ਹੈ। ਚਾਹੇ ਤਾਂ ਠੀਕ ਕਰਾ ਦਿਉ ਜਾਂ ਫਿਰ ਉਸਨੂੰ ਆਪਣੇ ਕੋਲ ਲੈ ਆਉ। ਇਸੇ ਦਿਨ ਸੰਤ ਜੀ ਬਟਾਲੇ ਤੋਂ ਵਾਪਸੀ 'ਤੇ ਬਾਬਾ ਗੁਰਦਿੱਤ ਸਿੰਘ ਜੀ ਨਿਹੰਗ ਸਿੰਘ ਮਹਿਤੇ ਵਾਲਿਆਂ ਨੂੰ ਮਹਿਤੇ ਮਿਲੇ ਤੇ ਰਾਤ ਨੂੰ ਪਿੰਡ ਗਨੇਸ਼ਪੁਰ (ਹੁਸ਼ਿਆਰਪੁਰ) ਪੁੱਜੇ। 8 ਜੁਲਾਈ ਨੂੰ ਸੰਤ ਮਾਨ ਸਿੰਘ ਜੀ ਨਿਰਮਲੇ ਖ਼ਿਸ਼ਨਪੁਰੀ ਵਾਲੇ ਸੰਤਾਂ ਕੋਲ ਡੇਰੇ ਗਏ। ਪਿੰਡ ਡੀਂਗਰੀਆਂ ਵਾਲੇ ਸਿੰਘਾਂ ਨੇ ਗੱਡੀ ਦੀ ਮਾਇਆ ਹਾਜ਼ਰ ਕੀਤੀ। ਇਸੇ ਦਿਨ ਨਿਰੰਜਨ ਸਿੰਘ ਸੰਧਵਾਂ ਵਾਲੇ ਮਹਿਤੇ ਗੁਰਦੁਆਰੇ ਦਰਸ਼ਨ ਕਰਨ ਹਿੱਤ ਪੁੱਜੇ। 9 ਜੁਲਾਈ ਵਾਲੇ ਦਿਨ ਪਿੰਡ ਗਨੇਸ਼ਪੁਰ ਵਿਖੇ ਅੰਮ੍ਰਿਤ ਸੰਚਾਰ ਹੋਇਆ ਜਿਥੇ 26 ਪ੍ਰਾਣੀਆਂ

ਨੇ ਗੁਰੂ ਕਾ ਮੰਤਰ ਹਾਸਲ ਕੀਤਾ ਤੇ ਭਾਗਾਂ ਵਾਲੇ ਬਣੇ। ਸ਼ਾਮ ਨੂੰ ਜਥਾ ਰਾਮਪੁਰ ਖੇੜੇ ਵਾਸਤੇ ਚੱਲ ਪਿਆ ਜੋ ਕਿ ਰਾਤ 11 ਵਜੇ ਪੁੱਜਾ। ਇਥੇ ਹਰ ਸਾਲ ਹੀ ਨਾਮ ਅਭਿਆਸ ਕਮਾਈ ਸਮਾਗਮ ਮਹਾਂਪੁਰਖ ਸੰਤ ਹਰਨਾਮ ਸਿੰਘ ਜੀ ਵਲੋਂ ਚਲਾਈ ਰੀਤ ਅਨੁਸਾਰ ਹੀ ਹੁੰਦਾ ਹੈ, ਜਿਸ ਵਿਚ ਅੰਮ੍ਰਿਤ ਵੇਲੇ 2:00 ਵਜੇ ਉਠਕੇ ਇਸ਼ਨਾਨ ਪਾਠ, 3:45 ਵਜੇ ਤੱਕ ਨਿਤਨੇਮ, 15 ਮਿੰਟ ਸਮਾਂ ਜਲ ਪਾਣੀ ਛਕਣ ਦਾ, 4 ਤੋਂ 5 ਵਜੇ ਤੱਕ ਗੁਰਮੰਤਰ ਦਾ ਅਭਿਆਸ, 5 ਤੋਂ 7 ਵਜੇ ਤੱਕ ਸੰਪੂਰਨ ਆਸਾ ਜੀ ਦੀ ਵਾਰ ਦਾ ਕੀਰਤਨ, 7 ਤੋਂ 8 ਵਜੇ ਤੱਕ ਕਥਾ ਉਪਰੰਤ ਅਲਪ ਆਹਾਰ ਸੰਗਤਾਂ ਨੂੰ ਛਕਾਇਆ ਜਾਂਦਾ ਤੇ ਫਿਰ 10 ਵਜੇ ਤੱਕ ਆਰਾਮ, ਉਪਰੰਤ 10 ਤੋਂ 11:30 ਤੱਕ ਸ੍ਰੀ ਸੁਖਮਨੀ ਸਾਹਿਬ ਜੀ ਦੇ ਪਾਠ, 11:30 ਤੋਂ 12:30 ਤੱਕ ਕਥਾ ਵਿਚਾਰ ਉਪਰੰਤ ਅਲਪ ਆਹਾਰ ਤੇ ਆਰਾਮ 4 ਵਜੇ ਤੱਕ। 4 ਵਜੇ ਤੋਂ 5 ਵਜੇ ਤੱਕ ਗੁਰਮੰਤਰ ਦਾ ਜਾਪ, 5 ਤੋਂ 7 ਵਜੇ ਤੱਕ ਕੀਰਤਨ ਸੋਦਰੁ ਆਰਤੀ ਫਿਰ ਅਲਪ ਆਹਾਰ ਫਿਰ ਆਰਾਮ। ਇਹ ਪ੍ਰੋਗਰਾਮ ਇਕ ਹਫ਼ਤਾ ਚੱਲਦਾ ਜਿਸ ਵਿਚ ਸੰਗਤਾਂ ਨੂੰ ਬੱਚੇ ਲਿਆਉਣ ਦੀ ਮਨਾਹੀ ਸੀ। ਇਸ ਵਿਚ ਜਗਿਆਸੂ ਸੰਗਤਾਂ ਹੀ ਲਾਭ ਲੈਣ ਹਿਤ ਆਉਂਦੀਆਂ ਸਨ ਤੇ ਹਰ ਇਕ ਲਈ ਜ਼ਰੂਰੀ ਹੁੰਦਾ ਸੀ ਕਿ ਇਸ ਪ੍ਰੋਗਰਾਮ ਵਿਚ ਹਾਜ਼ਰ ਹੋਣ 'ਤੇ ਕੋਈ ਵੀ ਪ੍ਰੇਮੀ ਪ੍ਰੋਗਰਾਮ ਚੱਲਦੇ ਵਿਚ ਆਪਣੇ ਆਸਣ 'ਤੇ ਆਰਾਮ ਵਗ਼ੈਰਾ ਨਹੀਂ ਸੀ ਕਰ ਸਕਦਾ। ਸੇਵਾਦਾਰ ਉਸੇ ਸਮੇਂ ਉਠਾ ਕੇ ਹਾਲ ਵਿਚ ਭੇਜ ਦਿੰਦੇ। ਇਹ ਪ੍ਰੋਗਰਾਮ ਵੀ ਇਕ ਆਪਣੀ ਹੀ ਕਿਸਮ ਦਾ ਗੁਰਮਤਿ ਸਮਾਗਮ ਹੈ ਜੋ ਕਿ ਦਰਸ਼ਨ ਕੀਤਿਆਂ ਹੀ ਬਣ ਆਉਂਦਾ ਹੈ। 15 ਜੁਲਾਈ ਨੂੰ ਇਥੇ ਅੰਮ੍ਰਿਤ ਸੰਚਾਰ ਹੋਇਆ ਜਿਸ ਵਿਚ 51 ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਇਥੋਂ 16 ਜੁਲਾਈ ਨੂੰ ਡੇਰਾ ਹਰਖੋਵਾਲ ਪੁੱਜੇ ਜੋ ਕਿ ਹੁਸ਼ਿਆਰਪੁਰ ਫਗਵਾੜਾ ਰੋਡ 'ਤੇ ਹੈ। ਇਥੋਂ ਜਥਾ ਪਿੰਡ ਸੰਧਵੀਂ ਪੁੱਜਿਆ ਜੋ ਬਹਿਰਾਮ ਨਗਰ ਦੇ ਪਾਸ ਹੈ ਜੋ ਕਿ ਫਗਵਾੜੇ ਤੋਂ ਨਵਾਂਸ਼ਹਿਰ ਰੋਡ 'ਤੇ ਹੈ। ਇਸ ਜਗ੍ਹਾ ਸਤਵੀਂ ਪਾਤਸ਼ਾਹੀ ਦਾ ਗੁਰਦੁਆਰਾ ਹੈ। ਇਥੇ ਅੰਮ੍ਰਿਤ ਸੰਚਾਰ ਹੋਇਆ ਤੇ 52 ਪ੍ਰਾਣੀ ਗੁਰੂ ਕੇ ਲੜ ਲੱਗੇ। ਹਰਖੋਵਾਲ ਡੇਰੇ ਵੀ 5 ਵਜੇ ਤੋਂ 6 ਵਜੇ ਤੱਕ ਨਾਮ ਅਭਿਆਸ ਸੰਗਤ ਕਰਦੀ ਹੈ। 19 ਜੁਲਾਈ ਨੂੰ ਸੰਤ ਜੀ ਜਥੇ ਸਮੇਤ ਗੁਰਦੁਆਰਾ ਟਿੱਬਾ ਸਾਹਿਬ ਹੁਸ਼ਿਆਰਪੁਰ ਪੁੱਜੇ। 20 ਜੁਲਾਈ ਨੂੰ ਸਿੰਘਾਂ ਵਿਚ ਕੀਰਤਨ ਦੀ ਦਾਤ ਲੈਣ ਵਾਸਤੇ ਜਥੇ ਵਿਚ ਰਾਗੀ ਬਲਦੇਵ ਸਿੰਘ ਜੀ ਨੂੰ ਮਹਿਤੇ ਵਿਖੇ ਸੰਗੀਤ ਵਿਦਿਆਲੇ ਦਾ ਪ੍ਰਿੰਸੀਪਲ ਰੱਖਿਆ ਜਿਸ ਨਾਲ

ਇਹ ਸ਼ਰਤ ਰੱਖੀ ਕਿ ਉਹ 50 ਵਿਦਿਆਰਥੀਆਂ ਤੱਕ ਕੀਰਤਨ ਦੀ ਸਿਖਲਾਈ ਕਰਾਏਗਾ। 21 ਜੁਲਾਈ ਨੂੰ ਅੰਮ੍ਰਿਤ ਵੇਲੇ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਨੂੰ ਆਏ। ਇਥੋਂ ਅਲਗੋਂ ਕੋਠੀ ਤੋਂ ਜੰਞ ਨਾਲ ਤਰਨ ਤਾਰਨ ਸਾਹਿਬ ਗਏ, ਉਥੇ ਗੁਰਮਤਿ ਅਨੁਸਾਰ ਅਨੰਦ ਕਾਰਜ ਕਰਾਇਆ। ਪੱਟੀ ਦੀ ਸੰਗਤ ਮਿਲੀ ਤੇ ਕਾਰ ਰਸਤੇ ਵਿਚ ਖ਼ਰਾਬ ਹੋ ਗਈ, ਟਰਾਲੀ ਮਗਰ ਬੰਨ੍ਹ ਕੇ ਲਿਆਂਦੀ। ਸੋ ਇਸ ਤਰ੍ਹਾਂ ਦੀਆਂ ਅਨੇਕਾਂ ਘਾਲਣਾਂ ਘਾਲ ਕੇ ਮਹਾਂਪੁਰਖਾਂ ਨੇ ਗੁਰਸਿੱਖੀ ਦੇ ਪ੍ਰਚਾਰ ਲਈ ਦਿਨ ਰਾਤ ਇਕ ਕੀਤਾ ਹੋਇਆ ਸੀ, ਕਿਉਂਕਿ ਉਨ੍ਹਾਂ ਦੇ ਮਨ ਵਿਚ ਸਿੱਖੀ ਦੇ ਪ੍ਰਚਾਰ ਦਾ ਚਾਅ ਸਤਿਗੁਰੂ ਜੀ ਨੇ ਅਥਾਹ ਹੀ ਭਰਿਆ ਹੋਇਆ ਸੀ ਜਿਸ ਕਰਕੇ ਸੰਤ ਜੀ ਕਦੇ ਅਕਾਵਟ ਜਾਂ ਥਕਾਵਟ ਮਹਿਸੂਸ ਨਹੀਂ ਕਰਦੇ ਸਨ। ਸਿੰਘ ਸਾਹਿਬ ਭਾਈ ਮਨੀ ਸਿੰਘ ਜੀ ਸ੍ਰੀ ਹਰਿਮੰਦਰ ਸਾਹਿਬ ਤੇ ਗਿਆਨੀ ਦਲੀਪ ਸਿੰਘ ਜੀ ਕਥਾਵਾਚਕ ਨਾਲ ਟੀਕੇ ਬਾਰੇ ਵਿਚਾਰ ਵਟਾਂਦਰਾ ਕੀਤਾ। 24 ਜੁਲਾਈ ਵਾਲੇ ਦਿਨ ਭਾਈ ਸੰਤੋਖ ਸਿੰਘ ਸੋਹਲ ਵਾਲਿਆਂ ਨੇ ਐਤਵਾਰ ਦਾ ਪ੍ਰੋਗਰਾਮ ਮੰਗਿਆ। 26 ਜੁਲਾਈ ਨੂੰ ਪਿੰਡ ਕਪੂਰ ਜ਼ਿਲ੍ਹਾ ਕਪੂਰਥਲਾ ਅੰਮ੍ਰਿਤ ਸੰਚਾਰ ਕੀਤਾ ਜਿਥੇ 38 ਮਾਈ ਭਾਈ ਅੰਮ੍ਰਿਤ ਛਕ ਕੇ ਗੁਰੂ ਦੇ ਲੜ ਲੱਗੇ। 28 ਜੁਲਾਈ ਨੂੰ ਗੁਰਦੁਆਰਾ ਟਿੱਬਾ (ਹੁਸ਼ਿਆਰਪੁਰ) ਅੰਮ੍ਰਿਤ ਸੰਚਾਰ ਕੀਤਾ ਜਿਥੇ 101 ਪ੍ਰਾਣੀ ਗੁਰੂ ਵਾਲੇ ਬਣੇ। 22 ਅਗਸਤ ਨੂੰ ਜਫਰਵਾਲ ਤੋਂ ਕੁਝ ਸਿੰਘਾਂ ਸਮੇਤ ਸੰਤ ਜੀ ਪਿੰਡ ਪਾਹੜਾ (ਨਜ਼ਦੀਕ ਗੁਰਦਾਸਪੁਰ) ਜਿਥੇ ਕਥਾ ਵਿਚ ਦੇਹਧਾਰੀ ਗੁਰੂਆਂ ਦਾ ਬਹੁਤ ਜ਼ੋਰਦਾਰ ਖੰਡਨ ਕੀਤਾ ਤੇ **ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥** ਦਾ ਭਰਵਾਂ ਪ੍ਰਚਾਰ ਕੀਤਾ। ਦੱਸਿਆ ਕਿ ਨਾਮ ਬਾਣੀ, ਅਕਾਲ ਪੁਰਖ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਕ ਹਨ। ਪੰਜਵੇਂ, ਛੇਵੇਂ, ਸਤਵੇਂ ਸਤਿਗੁਰੂ ਜੀ ਪ੍ਰਗਟ ਹੋਏ ਪਰ ਅਠਵੇਂ ਪਾਤਸ਼ਾਹ ਜੀ ਨੇ ਕਿਸੇ ਦਾ ਨਾਂ ਲੈਣ ਤੋਂ ਬਿਨਾਂ ਹੀ ਗੁਰਤਾ ਗੱਦੀ ਬਖ਼ਸ਼ ਦਿੱਤੀ। ਸਿਰਫ਼ ਇੰਨਾ ਬਚਨ ਉਚਾਰ ਕੇ ਹੀ ਕਿ ਬਾਬਾ ਬਕਾਲੇ। ਤਾਂ ਬਾਬੇ ਬਕਾਲੇ 22 ਮੰਜੀਆਂ ਲੱਗ ਗਈਆਂ। 22 ਨਕਲੀ ਗੁਰੂ ਬਣ ਬੈਠੇ। ਪਰ ਮੱਖਣ ਸ਼ਾਹ ਗੁਰੂ ਕੇ ਸਿੱਖ ਨੇ 22 ਪਾਖੰਡੀਆਂ ਨੂੰ ਫ਼ੇਲ੍ਹ ਕਰ ਦਿੱਤਾ। ਸਿੰਘੋ ਅਸਲੀ ਗੁਰਸਿੱਖ ਨਕਲੀ ਗੁਰੂ ਨਾਲੋਂ ਕਰੋੜਾਂ ਗੁਣਾ ਵੱਧ ਚੰਗਾ ਹੈ। ਜਦੋਂ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਜੋਤੀ ਜੋਤ ਸਮਾਉਣ ਲੱਗੇ ਸਨ ਤਾਂ ਉਨ੍ਹਾਂ ਭਾਈ ਪਾਰੋ ਨੂੰ ਪਰਖਣ ਵਾਸਤੇ ਤੇ ਸਾਨੂੰ ਸਮਝਾਉਣ ਵਾਸਤੇ ਕੌਤਕ ਕੀਤਾ ਕਿ ਭਾਈ ਪਾਰੋ ਜੀ ਤੁਹਾਨੂੰ ਗੁਰਤਾ ਗੱਦੀ ਬਖ਼ਸ਼ ਦਈਏ ਤਾਂ ਭਾਈ ਪਾਰੋ ਜੀ ਕਹਿਣ ਲੱਗੇ ਕਿ ਸਤਿਗੁਰੂ

ਜੀ ਤੁਹਾਡੀ ਸਿੱਖੀ ਮਹਾਨ ਹੈ, ਆਪ ਜੀ ਕ੍ਰਿਪਾ ਕਰੋ, ਮੈਨੂੰ ਗੁਰਸਿੱਖੀ ਵਿਚ ਪਰਪੱਕਤਾ ਬਖ਼ਸ਼ੋ। ਦਾਸ ਨੂੰ ਸੰਸਾਰ ਵਿਚ ਸਿੱਖੀ ਨਾਲੋਂ ਕੋਈ ਵਸਤੂ ਵੱਡੀ ਨਜ਼ਰ ਨਹੀਂ ਆਉਂਦੀ। ਉਪਰੰਤ ਕਈ ਭੁੱਲੜ ਲੋਕ ਸਵਾਲ ਕਰਦੇ ਹਨ ਕਿ ਜਦੋਂ ਗੁਰੂ ਗ੍ਰੰਥ ਸਾਹਿਬ ਜੀ ਦੀ ਜਿਲਦ ਬੰਨ੍ਹੀ ਜਾਂਦੀ ਹੈ ਤਾਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਰਦ ਨਹੀਂ ਹੁੰਦੀ ? ਇਸਦਾ ਉੱਤਰ ਹੈ ਕਿ ਕਾਗ਼ਜ਼ ਗੁਰੂ ਨਹੀਂ, ਜਿਲਦ ਕਾਗ਼ਜ਼ ਦੀ ਬੰਨ੍ਹੀ ਜਾਂਦੀ ਹੈ ਗੁਰੂ ਦੀ ਨਹੀਂ। ਕਿਸੇ ਵਿਅਕਤੀ ਦੇ ਚੋਲੇ ਨੂੰ ਸਿਉਂਦੇ ਸਮੇਂ ਕਿਸੇ ਵਿਅਕਤੀ ਨੂੰ ਦਰਦ ਹੋਈ ਹੈ ? ਜੇ ਮਨੁੱਖ ਨੂੰ ਨਹੀਂ ਤਾਂ ਗੁਰੂ ਨੂੰ ਕਿਵੇਂ ਹੋ ਸਕਦੀ ਹੈ। ਜੋ ਗੁਰੂ ਹੈ ਹੀ ਅਮਰ। ਹੋਰ ਬਿਅੰਤ ਪੁਸਤਕਾਂ ਹਨ, ਅਖ਼ਬਾਰਾਂ ਹਨ, ਪਰ ਕਿਸੇ ਸਿੱਖ ਨੇ ਕਿਸੇ ਕਿਤਾਬ ਨੂੰ ਜਾਂ ਅਖ਼ਬਾਰ ਨੂੰ ਮੱਥਾ ਨਹੀਂ ਟੇਕਿਆ। ਰਾਮਾਇਣ, ਕੁਰਾਨ, ਅੰਜੀਲ, ਸ੍ਰੀ ਮਦ ਭਾਗਵਤ ਗੀਤਾ ਆਦਿਕ ਧਰਮ ਗ੍ਰੰਥ ਹਨ। ਅਸੀਂ ਸਾਰਿਆਂ ਦਾ ਸਤਿਕਾਰ ਕਰਦੇ ਹਾਂ ਕੋਈ ਵੀ ਧਰਮ ਗ੍ਰੰਥ ਮਾੜਾ ਨਹੀਂ, ਪਰ ਅਸੀਂ ਸਿੱਖ ਮੱਥਾ ਕੇਵਲ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਟੇਕਦੇ ਹਾਂ ਕਿਉਂ ਜੁ ਇਹ ਸਾਡੇ ਲਈ ਪ੍ਰਤੱਖ ਪ੍ਰਮੇਸ਼ਵਰ ਰੂਪ ਹਨ। ਪੰਚਮ ਪਾਤਸ਼ਾਹ ਜੀ ਦੇ ਪ੍ਰਤੱਖ ਬਚਨ ਹਨ: **ਪੋਥੀ ਪਰਮੇਸਰ ਕਾ ਥਾਨੁ॥** ਪੰਜਵੜ ਝਬਾਲ ਦੇ ਲਾਗੇ ਇਕ ਪਿੰਡ ਸੋਹਲ ਹੈ। ਉਥੇ ਇਕ ਅੰਮ੍ਰਿਤਧਾਰੀ ਸਿੰਘ ਹੈ ਜੋ ਕਿੱਤੇ ਕਰਕੇ ਪਟਵਾਰੀ ਹੈ। ਪਟਵਾਰੀ ਸਾਹਿਬ ਤੇ ਉਹਨਾਂ ਦੀ ਮਾਤਾ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਤੇ ਅਟੁੱਟ ਵਿਸ਼ਵਾਸ ਹੈ। ਉਹ ਮਾਂ-ਪੁੱਤਰ ਆਪਣੇ ਘਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਡਿਆਈ ਦੀ ਵਿਚਾਰ ਕਰ ਰਹੇ ਸਨ, ਉਸ ਗੁਰਮੁਖ ਦਾ ਨਾਂ ਬਲਵਿੰਦਰ ਸਿੰਘ ਹੈ। ਉਸ ਸਿੱਖ ਨੇ ਘਰ ਅਰਦਾਸ ਕੀਤੀ ਕਿ ਮੈਂ ਤੁਹਾਡਾ ਸਿੱਖ ਹਾਂ। ਮੇਰੇ ਨਿਸਚੇ ਨੂੰ ਪਰਪੱਕ ਕਰਨ ਵਾਸਤੇ ਮੇਰੇ 'ਤੇ ਕ੍ਰਿਪਾ ਕਰੋ ਜਿਵੇਂ ਛੇਵੇਂ ਪਾਤਸ਼ਾਹ ਮਾਈ ਭਾਗਭਰੀ ਦੀ ਅਰਦਾਸ 'ਤੇ ਸ੍ਰੀ ਨਗਰ (ਕਸ਼ਮੀਰ) ਜਾ ਸਕਦੇ ਸਨ ਤੁਸੀਂ ਵੀ ਮੇਰੇ ਘਰ ਆਉ, ਮੇਰਾ ਮਨ ਤਾਂ ਟਿਕੇਗਾ। ਭਾਈ ਬਲਵਿੰਦਰ ਸਿੰਘ ਨੇ ਆਪ ਅਰਦਾਸ ਕੀਤੀ, ਸਤਿਗੁਰੂ ਗ੍ਰੰਥ ਸਾਹਿਬ ਜੀ ਐਸੇ ਸਮਰਥ ਹਨ ਕਿ ਉਹਨਾਂ ਆਪ ਢੋਅ ਢੁਕਾਇਆ। ਭਾਈ ਬਲਵਿੰਦਰ ਸਿੰਘ ਖੇਤਾਂ ਵਿਚ ਰਹਿੰਦੇ ਸਨ ਉਹਨਾਂ ਦੇ ਘਰ ਤੋਂ ਥੋੜਾ ਦੂਰ ਇਕ ਘਰ ਵਿਚ ਲੜਕੀ ਦੀ ਸ਼ਾਦੀ ਸੀ ਉਹਨਾਂ ਸ੍ਰੀ ਅਖੰਡ ਪਾਠ ਦਾ ਭੋਗ ਪਵਾਇਆ। ਅਗਲੇ ਦਿਨ ਲੜਕੀ ਦਾ ਅਨੰਦ ਕਾਰਜ ਸੀ, ਉਹਨਾਂ ਵਿਚਾਰ ਕੀਤੀ ਕਿ ਪਿੰਡ ਸਾਡੇ ਖੇਤ ਤੋਂ ਕਾਫ਼ੀ ਦੂਰ ਹਨ ਸਾਨੂੰ ਪੂਰੀ ਸਮਝ ਨਹੀਂ ਕਿ ਅਸੀਂ ਕਿਸ ਤਰ੍ਹਾਂ ਸਤਿਗੁਰੂ ਮਹਾਰਾਜ ਜੀ ਦਾ ਸਤਿਕਾਰ ਕਾਇਮ

ਕਰ ਸਕੀਏ। ਉਹਨਾਂ ਵਿਚਾਰ ਕੀਤੀ ਕਿ ਭਾਈ ਬਲਵਿੰਦਰ ਸਿੰਘ ਜੀ ਗੁਰਮੁਖ ਹਨ ਅਸੀਂ ਮਹਾਰਾਜ ਦਾ ਸਰੂਪ ਉਹਨਾਂ ਘਰ ਪਹੁੰਚਾ ਦੇਈਏ, ਕੱਲ੍ਹ ਅਨੰਦ ਕਾਰਜ ਦੇ ਮੌਕੇ ਲੈ ਆਵਾਂਗੇ। 5 ਸਿੰਘਾਂ ਨੇ ਸਤਿਗੁਰੂ ਮਹਾਰਾਜ ਦਾ ਕਮਰਕੱਸਾ ਕੀਤਾ ਤੇ ਭਾਈ ਬਲਵਿੰਦਰ ਸਿੰਘ ਨੂੰ ਸੂਚਿਤ ਕਰਨ ਤੋਂ ਬਿਨਾਂ ਹੀ ਉਹਨਾਂ ਦੇ ਘਰ ਵੱਲ ਚੱਲ ਪਏ। ਬੂਹੇ ਅੱਗੇ ਜਾ ਕੇ ਆਵਾਜ਼ ਮਾਰੀ ਤੇ ਭਾਈ ਬਲਵਿੰਦਰ ਸਿੰਘ ਜੀ ਘਰ ਹੀ ਸਨ ਤੇ ਦਰਵਾਜ਼ੇ 'ਤੇ ਪਹੁੰਚ ਕੇ ਉਹਨਾਂ ਸਿੰਘਾਂ ਨੇ ਦੱਸਿਆ ਕਿ ਸਾਡੀ ਬੇਟੀ ਦੀ ਸ਼ਾਦੀ ਹੈ, ਕੱਲ੍ਹ ਨੂੰ ਆਨੰਦ ਕਾਰਜ ਕਰਨਾ ਹੈ। ਅਸੀਂ ਤੁਹਾਡੇ ਘਰ ਸਤਿਗੁਰੂ ਜੀ ਮਹਾਰਾਜ ਦਾ ਉਤਾਰਾ ਕਰਨ ਲਈ ਆਏ ਹਾਂ। ਤੁਸੀਂ ਗੁਰਮਤਿ ਸੋਝੀ ਵਾਲੇ ਹੋ। ਭਾਈ ਬਲਵਿੰਦਰ ਸਿੰਘ ਨੇ ਧਰਤੀ 'ਤੇ ਸਿਰ ਰੱਖ ਕੇ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਨਮਸਕਾਰ ਕੀਤੀ। ਮੈਂ ਕੱਲ੍ਹ ਹੀ ਅਰਦਾਸ ਕੀਤੀ ਸੀ ਕਿ ਮਹਾਰਾਜ ਚੱਲ ਕੇ ਆਉ। ਅੱਜ ਆਪ ਨੇ ਰਹਿਮਤ ਕੀਤੀ। ਜੀ ਆਇਆਂ ਨੂੰ। ਭਾਈ ਸਾਹਿਬ ਨੇ ਆਪਣੇ ਘਰ ਆਸਣ ਲਗਵਾਇਆ। ਇਸ ਤਰ੍ਹਾਂ ਦੇ ਸਮਰੱਥ ਹਨ ਸਤਿਗੁਰੂ ਜੀ ਘਟ-ਘਟ ਦੀ ਜਾਣਨ ਵਾਲੇ। ਮੈਨੂੰ ਕਿਸੇ ਨੇ ਸੁਆਲ ਕੀਤਾ ਤੁਸੀਂ ਸਿੱਖ ਹੋ ਕੇ ਇਸ਼ਨਾਨ ਕਰਦੇ ਹੋ, ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਇਸ਼ਨਾਨ ਕਿਉਂ ਨਹੀਂ ਕਰਦੇ, ਮੈਂ ਉੱਤਰ ਦਿੱਤਾ : **ਮੂਤ ਪਲੀਤੀ ਕਪੜ ਹੋਇ॥ ...ਧੋਇ॥** ਸਾਡਾ ਗੁਰੂ ਪਲੀਤ ਨਹੀਂ ਹੁੰਦਾ। ਸੌਣ ਕਰਕੇ ਸਾਡੀਆਂ ਗੋਲਕਾਂ (ਇੰਦ੍ਰੀਆਂ) ਢਿੱਲੀਆਂ ਹੋ ਜਾਂਦੀਆਂ ਹਨ। **ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ॥** ਗੰਦਗੀ ਨੂੰ ਧੋਣ ਦੀ ਲੋੜ ਹੈ। ਸਤਿਗੁਰੂ ਮਹਾਰਾਜ ਸਾਨੂੰ ਗੰਦਿਆਂ ਨੂੰ ਚੰਗੇ ਕਰਨ ਵਾਲੇ ਹਨ। ਦੇਹਧਾਰੀ ਇਤਬਾਰ ਯੋਗ ਨਹੀਂ, ਕੋਈ ਵਿਅਕਤੀ ਕਿਸੇ ਦੇਹਧਾਰੀ ਗੁਰੂ ਨੂੰ ਆਪਣੇ ਘਰ ਰੱਖੇ ਤੇ ਉਸ ਦੀ ਸੇਵਾ ਲਈ ਆਪਣੀ ਨੌਜਵਾਨ ਲੜਕੀ ਰੱਖੇ, ਸਮਾਜ ਤੋਂ ਉਂਗਲਾਂ ਉਠਣਗੀਆਂ ਕਿ ਇਸ ਵਿਅਕਤੀ ਦੀ ਮੱਤ ਮਾਰੀ ਗਈ ਹੈ। ਪਤਾ ਨਹੀਂ ਇਹ ਬੰਦਾ ਕਿਥੋਂ ਆਇਆ ਹੈ। ਨੌਜਵਾਨ ਲੜਕੀ ਇਹਦੇ ਕੋਲ ਰਹਿੰਦੀ ਹੈ ਇਹ ਠੀਕ ਨਹੀਂ। ਉਸਦੀ ਇੱਜ਼ਤ ਨੂੰ ਦਾਗ਼ ਲਗ ਜਾਵੇਗਾ। ਪਰ ਦੇਹਧਾਰੀ ਦੀ ਥਾਂ ਜੇਕਰ ਉਹੀ ਲੜਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ ਕਰੇ, ਇਹਨਾਂ ਦੇ ਕੋਲ ਰਹੇ, ਲੋਕੀਂ ਵਧਾਈਆਂ ਦੇਣਗੇ ਕਿ ਤੇਰੇ ਘਰ ਦੇਵੀ ਨੇ ਜਨਮ ਲਿਆ ਹੈ। ਪਖੰਡੀ ਦੇਹਧਾਰੀ 'ਤੇ ਸ਼ੰਕਾ ਕਰਨਗੇ, ਵਿਅਕਤੀ ਕਿਸੇ ਮੌਕੇ ਵੀ ਗਿਰ ਸਕਦਾ ਹੈ ਕਿਉਂਕਿ ਸਾਡੇ ਸਰੀਰਾਂ ਦੀ ਉਤਪਤੀ ਕਾਮ ਤੋਂ ਹੋਈ ਹੈ। ਕਾਮ ਤੋਂ ਪੈਦਾ ਹੋਇਆ ਇਨਸਾਨ ਕਾਮ-ਰਹਿਤ ਨਹੀਂ ਹੋ ਸਕਦਾ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ

ਜੀ ਦੀ ਉਤਪਤੀ ਕਾਮ ਤੋਂ ਨਹੀਂ, ਨਾਮ ਤੋਂ ਹੋਈ ਹੈ। ਇਸ ਲਈ ਇਹ ਕਾਮ ਰਹਿਤ ਹਨ। ਮਨੁੱਖ ਕ੍ਰੋਧੀ ਹੈ, ਹੰਕਾਰੀ ਹੈ, ਮੋਹ ਅਧੀਨ ਹੈ ਪਰ ਸਤਿਗੁਰੂ ਮਹਾਰਾਜ ਵਿਚ ਇਕ ਵੀ ਅਜਿਹਾ ਔਗੁਣ ਨਹੀਂ। ਸੰਤ ਮਘਰ ਸਿੰਘ ਜੀ ਕਥਾ ਕਰ ਰਹੇ ਸਨ ਤੇ ਉਹਨਾਂ ਜ਼ਿਕਰ ਕੀਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਾਰੇ ਗੁਣ ਹਨ, ਪਰ ਇਕ ਚੀਜ਼ ਨਹੀਂ ਹੈ ਉਹ ਹੈ ਝੂਠ। ਜਿਸ ਸਮੇਂ ਕਲਗੀਧਰ ਪਾਤਸ਼ਾਹ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਗੱਦੀ ਦਿੱਤੀ ਤੇ ਕਿਹਾ ਕਿ ਸਿੰਘੋ ਤੁਹਾਨੂੰ ਅਮਰ ਗੁਰੂ ਦੇ ਲੜ ਲਾ ਚੱਲੇ ਹਾਂ। ਮਹਾਪੁਰਖਾਂ ਦੀਆਂ ਬਰਸੀਆਂ ਮਨਾਈਆਂ ਜਾਂਦੀਆਂ ਹਨ। ਕਿਉਂਕਿ ਜੋ ਆਇਆ ਹੈ ਉਹਨੇ ਜਾਣਾ ਹੈ, ਪਰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਰਸੀ ਨਹੀਂ ਮਨਾਈ ਜਾਵੇਗੀ। ਮਹਾਂਪੁਰਖਾਂ ਨੇ 'ਖ਼ਾਲਸਾ ਜੀਵਨ' ਵਿਚ ਦੇਹਧਾਰੀਆਂ ਦੇ ਖੰਡਨ ਬਾਰੇ ਲਿਖਿਆ ਹੈ। ਉਸ ਸ਼ਾਮ ਪ੍ਰਚਾਰ ਵਿਚ ਸੰਤਾਂ ਨੇ ਕਿਹਾ ਕਿ ਜਿਨ੍ਹਾਂ ਵੀ ਗੁਲਾਬ ਰਾਇ ਵਰਗਿਆਂ ਨੇ ਗੁਰੂ ਜੀ ਦੀ ਰੀਸ ਕਰਨੀ ਚਾਹੀ, ਉਹਨਾਂ ਦਾ ਸੰਸਾਰ ਵਿਚ ਕੋਈ ਨਾਮ ਨਹੀਂ ਰਿਹਾ।

ਉਪਰੰਤ ਜਥਾ ਕਾਦੀਆਂ ਆਇਆ। ਮਹਿਤੇ ਰਾਈਫਲਾਂ ਤੇ ਬਰਛਿਆਂ ਦੇ ਲਾਇਸੈਂਸ ਲੈਣ ਦਾ ਵਿਚਾਰ ਬਣਾਇਆ। 30 ਅਗਸਤ ਨੂੰ ਜਥਾ ਕਾਦੀਆਂ ਤੋਂ ਘੋੜੇਵਾਹ ਪਹੁੰਚਿਆ। ਸੰਤ ਜੀ ਰਾਜਗੜ੍ਹ ਇਸ ਦਿਨ ਇਕ ਮਾਤਾ ਜੀ ਦੇ ਦੁਸਹਿਰੇ 'ਤੇ ਪਹੁੰਚੇ ਅਤੇ ਰਾਮਕਲੀ ਸਦੁ ਦੀ ਕਥਾ ਕੀਤੀ। ਰਾਤ ਨੂਰਪੁਰ ਭਾਈ ਰਾਮ ਸਿੰਘ ਦੇ ਘਰ ਰਹੇ। ਉਪਰੰਤ ਭੋਰਾ ਸਾਹਿਬ ਬੋਪਾਰਾਇ ਸੰਤ ਅਜਾਇਬ ਸਿੰਘ ਜੀ ਨਾਲ ਬੜੇ ਪ੍ਰੇਮ ਪਿਆਰ ਨਾਲ ਬਚਨ ਬਿਲਾਸ ਕੀਤੇ। 31 ਅਗਸਤ ਨੂੰ ਸੰਤ ਜੀ ਘੋੜੇਵਾਹ ਪਹੁੰਚੇ ਤੇ ਕਥਾ ਕੀਤੀ। ਆਸਾ ਰਾਗ ਭਗਤ ਬਾਣੀ ਦਾ ਭੋਗ ਪਾਇਆ। 1 ਸਤੰਬਰ ਨੂੰ ਰਾਗ ਗੂਜਰੀ ਆਰੰਭ ਕੀਤਾ ਤੇ ਨਿਸ਼ਾਨ ਸਾਹਿਬ ਦੀ ਮਹੱਤਤਾ ਦੱਸੀ। ਜੋ ਅਲੰਕਾਰ 'ਖ਼ਾਲਸਾ ਜੀਵਨ' ਵਿਚ ਹਨ, ਉਸਨੂੰ ਵਿਸਥਾਰ ਸਹਿਤ ਸੁਣਾਇਆ। 1 ਸਤੰਬਰ ਨੂੰ ਹੀ ਸਵਿੰਦਰ ਸਿੰਘ ਜੀ ਪੰਜਾਂ ਪਿਆਰਿਆਂ ਨਾਲ ਲਾਢੂਵਾਲੇ ਪਹੁੰਚੇ। ਗੁਰਦੁਆਰੇ ਵਿਚ ਬਣੀ ਕਬਰ ਢਾਹੀ। 2 ਸਤੰਬਰ ਨੂੰ ਜਥਾ ਵਡਾਲਾ ਗ੍ਰੰਥੀਆਂ ਪਹੁੰਚਿਆ। ਘੋੜੇਵਾਹ 45 ਸਿੰਘਾਂ ਅੰਮ੍ਰਿਤ ਛਕਿਆ। 5 ਸਤੰਬਰ ਨੂੰ ਡਾ. ਮੱਖਣ ਸਿੰਘ ਦੇ ਘਰ ਸ੍ਰੀ ਅਖੰਡ ਪਾਠ ਦਾ ਭੋਗ ਪਾਇਆ। ਰਾਤ ਦਾ ਲੰਗਰ ਪਿੰਡ ਮਸਾਣੀਆਂ ਛਕਿਆ। 6 ਸਤੰਬਰ ਨੂੰ ਪਾਰੋਵਾਲ (ਅਲੀਵਾਲ ਦੇ ਨੇੜੇ)

ਦੀਵਾਨ ਸਜਿਆ। ਦੇਹਧਾਰੀਆਂ ਦੀ ਮਿੱਟੀ ਖ਼ੁਆਰ ਕੀਤੀ। 7 ਸਤੰਬਰ ਨੂੰ ਜਥਾ ਭਾਮ ਪਹੁੰਚਿਆ। ਦੁਪਹਿਰ ਨੂੰ ਹਰਖੋਵਾਲ ਕਥਾ ਕੀਤੀ। 10 ਸਤੰਬਰ ਨੂੰ ਹਰਖੋਵਾਲ 50 ਪ੍ਰਾਣੀਆਂ ਅੰਮ੍ਰਿਤ ਛਕਿਆ। ਸ਼ਾਮ ਨੂੰ ਧੁੱਗੋ (ਨੇੜੇ ਦਸੂਹਾ) ਹੁਸ਼ਿਆਰਪੁਰ ਪਹੁੰਚੇ ਜਿਥੇ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਦਾ ਇਕੱਠ ਸੀ। 11 ਸਤੰਬਰ ਗੜ੍ਹਦੀਵਾਲ ਸਕੂਲ ਦੇ ਘਟਿ ਕਥਾ ਕੀਤੀ। ਉਥੇ ਇਕ ਪ੍ਰੋਫ਼ੈਸਰ ਨੇ ਕਕਾਰਾਂ 'ਤੇ ਸ਼ੰਕਾ ਪ੍ਰਗਟ ਕੀਤਾ। ਇਸ ਦਾ ਉੱਤਰ ਜੋ ਮਹਾਂਪੁਰਖਾਂ ਦਿੱਤਾ ਉਹ ਪੁਸਤਕ ਵਿਚ ਕਿਸੇ ਹੋਰ ਥਾਂ ਦਰਜ ਹੈ। 13 ਸਤੰਬਰ ਨੂੰ ਧੁੱਗੋ ਤੋਂ ਅਸਮਾਨ ਸ਼ਹੀਦਾਂ 83 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। 14 ਸਤੰਬਰ ਨੂੰ ਸ੍ਰੀ ਅੰਮ੍ਰਿਤਸਰ ਵਿਖੇ ਸੰਮੇਲਨ ਵਿਚ ਭਾਗ ਲੈਣ ਗਏ। ਬਾਅਦ ਵਿਚ ਸਿੰਘਾਂ ਨੇ ਕਥਾ ਕੀਤੀ। 16 ਸਤੰਬਰ ਨੂੰ ਘੁਮਾਣ ਪਹੁੰਚੇ। ਸ੍ਰੀ ਹਰਿਗੋਬਿੰਦਪੁਰ ਅੱਸੂ ਦੀ ਸੰਗਰਾਂਦ ਦੀ ਕਥਾ ਕੀਤੀ। 17 ਸਤੰਬਰ ਨੂੰ ਸੰਤ ਬਾਬਾ ਕਰਤਾਰ ਸਿੰਘ ਜੀ ਬਰਿਆਰਾਂ ਵਾਲਿਆਂ ਦੇ ਘਰ ਜਲ ਪਾਣੀ ਛਕਿਆ। ਸੰਤਾਂ ਦਾ ਸੰਤ ਬਾਬਾ ਕਰਤਾਰ ਸਿੰਘ ਹੁਰਾਂ ਨਾਲ ਬਹੁਤ ਪ੍ਰੇਮ ਸੀ ਜਿਵੇਂ ਤਾਣਾ ਤੇ ਪੇਟਾ ਹੁੰਦਾ ਹੈ। ਸੰਤ ਕਰਤਾਰ ਸਿੰਘ ਜੀ ਜਦੋਂ ਵੀ ਬੰਬਈ ਦੁਰਗ, ਭਲਾਈ ਗੁਰਮਤਿ ਪ੍ਰਚਾਰ ਲਈ ਜਾਂਦੇ ਸਨ, ਉਦੋਂ ਸੰਤ ਉਹਨਾਂ ਨੂੰ ਨਾਲ ਹੀ ਲੈ ਕੇ ਜਾਂਦੇ। ਸੰਤ ਕਰਤਾਰ ਸਿੰਘ ਜੀ ਰਿਟਾਇਰਡ ਫ਼ੌਜੀ ਸਨ, ਉਹਨਾਂ ਦੇ ਰੋਮ-ਰੋਮ ਵਿਚੋਂ ਕਦੀ ਵੀ ਵਾਹਿਗੁਰੂ ਵਾਹਿਗੁਰੂ ਸੁਣਿਆ ਜਾ ਸਕਦਾ ਸੀ। **ਗੁਰਮੁਖਿ ਰੋਮ ਰੋਮ ਹਰਿ ਧਿਆਵੈ ॥** ਇਹ ਉਹਨਾਂ ਮਹਾਂਪੁਰਖਾਂ ਦੀ ਅਵਸਥਾ ਸੀ। ਦਾਸ ਨੇ ਉਹਨਾਂ ਦੇ ਲਾਗੇ ਹੋ ਕੇ ਦਰਸ਼ਨ ਕੀਤੇ ਹਨ, ਉਹ ਸਾਰਿਆਂ ਨੂੰ ਆਪਣਾ ਕਰਕੇ ਜਾਣਦੇ ਸਨ। ਉਹਨਾਂ ਵਿਚ ਨਫ਼ਰਤ ਨਾਮ ਦੀ ਕੋਈ ਚੀਜ਼ ਨਹੀਂ ਸੀ। ਉਹ ਸੰਤ-ਸਿਪਾਹੀ ਸਨ। ਉਹਨਾਂ ਨੇ ਨਿਰੰਕਾਰੀ ਗੁਰਬਚਨੇ ਨੂੰ ਘੁਮਾਣ ਦੇ ਇਲਾਕੇ ਵਿਚੋਂ ਭਜਾਇਆ ਸੀ। 21 ਸਤੰਬਰ ਨੂੰ ਭਾਂਮੜੀ ਪਿੰਡ ਗੁਰਦੁਆਰੇ ਸਾਹਿਬ ਵਿਚ ਪਹਿਲੀ ਵਾਰੀ ਪ੍ਰਕਾਸ਼ ਕਰਕੇ ਗੁਰਦੁਆਰਾ ਸਾਹਿਬ ਦਾ ਉਦਘਾਟਨ ਕੀਤਾ। ਇਸ ਦਿਨ ਮੀਕੇ ਤੇ ਵੀਲੇ ਪਿੰਡ ਵੀ ਕਥਾ ਕੀਤੀ। 22 ਸਤੰਬਰ ਵਾਲੇ ਦਿਨ ਪਿੰਡ ਘੁਮਾਣ ਨਗਰ ਵਿਖੇ ਬਾਬਾ ਨਾਮਦੇਵ ਜੀ ਦੇ ਅਸਥਾਨ 'ਤੇ ਕਥਾ ਕੀਤੀ। ਫਿਰ ਬਟਾਲੇ ਜਿਥੇ ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵਿਆਹ ਪੁਰਬ ਬੜੇ ਵੱਡੇ ਪੱਧਰ 'ਤੇ ਸੰਗਤਾਂ ਮਨਾਉਂਦੀਆਂ ਹਨ, ਉਥੇ ਕਥਾ ਕੀਤੀ। ਇਥੋਂ ਚੱਲ ਕੇ ਮਾੜੀ ਟਾਂਡਾ (ਲਾਗੇ ਸ੍ਰੀ ਹਰਿਗੋਬਿੰਦਪੁਰ ਸਾਹਿਬ) ਕਥਾ ਦੀ ਸੇਵਾ

ਨਿਭਾਈ। ਇਥੇ ਦੇ ਗੁਰਮੁਖ ਪਿਆਰੇ ਭਾਈ ਸੰਤੋਖ ਸਿੰਘ ਜੀ ਜਥੇ ਵਿਚ ਹੀ ਰਹਿੰਦੇ ਹੋਏ ਸੰਤਾਂ ਦੀਆਂ ਕਥਾਵਾਂ ਟੇਪ ਰਿਕਾਰਡ ਕਰਦੇ ਸਨ। ਸਿੰਘਾਂ ਨੂੰ ਪੋਥੀਆਂ ਦੇਣੀਆਂ ਤੇ ਲੈਣੀਆਂ, ਵੱਡੇ ਮਹਾਂਪੁਰਖਾਂ ਦੀ ਕਥਾ ਸੰਤਾਂ ਨੂੰ ਸੁਣਾਉਣੀ। ਆਪ ਜੀ ਮਾਇਕੀ ਤੌਰ 'ਤੇ ਘਰੋਂ ਕਾਫ਼ੀ ਕਮਜ਼ੋਰ ਸਨ ਪਰ ਆਪ ਜੀ ਵਿਚ ਸੰਤੋਖ ਬੜੀ ਹੱਦ ਤੱਕ ਸੀ ਤੇ ਨਿਮਰਤਾ ਉਨ੍ਹਾਂ ਵਿਚ ਕੁੱਟ-ਕੁੱਟ ਕੇ ਭਰੀ ਹੋਈ ਸੀ। ਇਹ ਸਿੰਘ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਜੀ ਦੇ ਸਮੇਂ ਵੀ ਇਨ੍ਹਾਂ ਦੀ ਕਥਾ ਵਿਚਾਰ ਟੇਪ ਕਰਨ ਵਾਸਤੇ ਸ੍ਰੀ ਦਰਬਾਰ ਸਾਹਿਬ ਹੀ ਰਹਿੰਦੇ ਸਨ, ਜਦੋਂ ਸੰਤ ਜੀ ਨੇ 1982 ਵਿਚ ਮੋਰਚਾ ਲਾਇਆ ਹੋਇਆ ਸੀ। ਉਸ ਸਮੇਂ ਆਪ ਜੀ 1984 ਦੇ ਘੱਲੂਘਾਰੇ ਵਿਚ ਇਥੇ ਹੀ ਸ਼ਹੀਦੀ ਦਾ ਜਾਮ ਪੀ ਗਏ। ਸੋ ਇਹ ਸੰਖੇਪ ਹਾਲ ਸੀ ਭਾਈ ਸੰਤੋਖ ਸਿੰਘ ਜੀ ਮਾੜੀ ਟਾਂਡੇ ਵਾਲਿਆਂ ਦਾ। ਨਗਰ ਘੁਮਾਣ ਵਿਖੇ ਅੰਮ੍ਰਿਤ ਸੰਚਾਰ ਕੀਤਾ ਗਿਆ, ਜਿਥੇ 277 ਪ੍ਰਾਣੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। 23 ਸਤੰਬਰ ਨੂੰ ਜਥਾ ਪਿੰਡ ਦਾਖਾ ਪਹੁੰਚਿਆ, ਜਿਥੇ ਗ੍ਰੰਥੀ ਸਿੰਘ ਤੇ ਹੋਰ ਸੰਗਤਾਂ ਨੇ ਜਥੇ ਨੂੰ ਬੜੇ ਚਾਅ ਨਾਲ ਜੀਉ ਆਇਆਂ ਕਿਹਾ। 24 ਸਤੰਬਰ ਵਾਲੇ ਦਿਨ ਸੰਤ ਜੀ ਨੇ ਕੁਝ ਸਿਆਣੇ ਸਿੰਘਾਂ ਦੀਆਂ ਕੁਝ ਡਿਊਟੀਆਂ ਲਾਈਆਂ ਕਿ ਜਥੇ ਵਿਚ ਅਨੁਸ਼ਾਸਨ ਕਾਇਮ ਰੱਖਣ ਵਿਚ ਮਦਦ ਕਰਨ। ਇਸ ਦਿਨ ਸੰਤਾਂ ਨੇ ਸੁਲਤਾਨਪੁਰ ਜਾਣਾ ਸੀ ਪਰ ਸਰੀਰਕ ਢਲਿਆਈ ਆਉਣ ਕਰਕੇ ਜਾ ਨਹੀਂ ਸਕੇ। 25 ਸਤੰਬਰ ਨੂੰ ਸੰਤਾਂ ਨੇ ਮਾਤਾ ਭਾਗਭਰੀ ਦਾ ਪ੍ਰਸੰਗ ਸੁਣਾਇਆ ਜੋ ਸ੍ਰੀਨਗਰ ਦੀ ਰਹਿਣ ਵਾਲੀ ਸੀ। ਸੰਗਤ ਵਿਚ ਇਹੋ ਜਿਹਾ ਸਨਾਟਾ ਸੀ ਕਿ ਰਤਾ ਭਰ ਵੀ ਕੋਈ ਆਵਾਜ਼ ਨਹੀਂ ਸੀ। 26 ਸਤੰਬਰ ਨੂੰ ਭਾਈ ਮੋਹਰ ਸਿੰਘ ਪੱਜੋਖਰਾ ਸਾਹਿਬ ਵਾਲੇ ਜੋ ਕਿ ਵੱਡੇ ਮਹਾਂਪੁਰਖਾਂ ਦੇ ਮਿਲਾਪੀ ਸਨ, ਉਨ੍ਹਾਂ ਦੇ ਚੜ੍ਹਾਈ ਕਰਨ ਦੀ ਖ਼ਬਰ ਮਿਲੀ ਤਾਂ ਆਪ ਜੀ ਪੱਜੋਖਰਾ ਸਾਹਿਬ ਗਏ। ਇਸ ਦਿਨ ਕਥਾ ਫਿਰ ਇਥੇ ਗਿਆਨੀ ਜੋਗਿੰਦਰ ਸਿੰਘ ਜੀ ਨੇ ਕੀਤੀ। 27 ਸਤੰਬਰ ਨੂੰ ਪਿੰਡ ਦਾਖੇ ਅੰਮ੍ਰਿਤ ਸੰਚਾਰ ਕੀਤਾ, ਜਿਥੇ 24 ਮਾਈਆਂ ਭਾਈਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਇਸੇ ਦਿਨ ਫਿਰ ਹੁਸ਼ਿਆਰਪੁਰ ਗੁਰਦੁਆਰਾ ਟਿੱਬਾ ਸਾਹਿਬ ਵਿਖੇ ਕਥਾ ਦਾ ਪ੍ਰਵਾਹ ਚਲਾਇਆ, ਜਿਥੇ ਸਾਲਾਨਾ ਜੋੜ ਮੇਲਾ ਚੱਲ ਰਿਹਾ ਸੀ। 28 ਸਤੰਬਰ ਨੂੰ ਜਥਾ ਨਾਰੰਗਵਾਲ ਪੁੱਜਾ। ਬਾਬਾ ਮੋਹਰ ਸਿੰਘ ਜੀ ਪੱਜੋਖਰੇ ਵਾਲਿਆਂ ਦੇ ਨਮਿਤ ਸ੍ਰੀ ਅਖੰਡ ਪਾਠ ਆਰੰਭ ਕੀਤਾ

ਤੇ ਕਥਾ ਦਾ ਵੀ ਪ੍ਰਵਾਹ ਚਲਾਇਆ। ਇਥੋਂ ਪਿੰਡ ਖਟੜੇ ਭਾਈ ਲਾਭ ਸਿੰਘ ਜੀ ਨੂੰ ਮਿਲੇ ਤੇ ਸਾਰੇ ਜਥੇ ਨੇ ਲੰਗਰ ਵੀ ਇਥੇ ਹੀ ਛਕਿਆ, ਕਥਾ ਕੀਰਤਨ ਵੀ ਹੋਇਆ। ਤਕਰੀਬਨ 8 ਵਜੇ ਸ਼ਾਮੀਂ ਚੱਲ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਰਾਤ 11 ਵਜੇ ਪਹੁੰਚ ਗਏ ਤੇ ਸ੍ਰੀ ਹਰਿਮੰਦਰ ਸਾਹਿਬ ਦੀ ਸੇਵਾ ਵਿਚ ਹਿੱਸਾ ਪਾਇਆ। 30 ਸਤੰਬਰ ਨੂੰ ਸ. ਅਵਤਾਰ ਸਿੰਘ ਜੀ ਦੀ ਕੋਠੀ ਵਿਚ ਹੀ ਉਨ੍ਹਾਂ ਦੀ ਪੁੱਤਰੀ ਬੀਬੀ ਬਰਿੰਦਰ ਕੌਰ ਦਾ ਅਨੰਦ ਕਾਰਜ ਹੋਇਆ, ਜਿਥੇ ਗਿਆਨੀ ਮੋਹਣ ਸਿੰਘ ਜੀ ਤੇ ਗਿਆਨੀ ਨਿਰੰਜਨ ਸਿੰਘ ਜੀ ਆਏ ਹੋਏ ਸਨ। ਗਿਆਨੀ ਮੋਹਨ ਸਿੰਘ ਜੀ ਭਿੰਡਰਾਂਵਾਲੇ ਬੀਮਾਰ ਸਨ ਉਨ੍ਹਾਂ ਦਾ ਉਤਾਰਾ ਸ੍ਰੀ ਗੁਰੂ ਰਾਮਦਾਸ ਹਾਇਰ ਸੈਕੰਡਰੀ ਸਕੂਲ ਵਿਚ ਸੀ। ਸੰਤ ਜੀ ਕੁਝ ਸਿੰਘਾਂ ਨੂੰ ਨਾਲ ਲੈ ਉਹਨਾਂ ਨੂੰ ਮਿਲ ਕੇ ਆਏ। 1 ਅਕਤੂਬਰ ਨੂੰ ਰਾਤ ਦੀ ਕਥਾ ਸ੍ਰੀ ਗੋਇੰਦਵਾਲ ਸਾਹਿਬ ਜਾ ਕੇ ਕੀਤੀ ਤੇ ਇਥੋਂ ਬਲਾਚੌਰ ਡੇਰਾ ਸੰਤ ਤਾਰਾ ਸਿੰਘ ਜੀ ਨਿਰਮਲੇ ਵਾਲਿਆਂ ਦੇ ਕਥਾ ਦੀ ਸੇਵਾ ਨਿਭਾਈ। ਇਥੋਂ ਚੱਲ ਕੇ ਸ਼ਾਮ ਦੀ ਕਥਾ ਗੁਰਦੁਆਰੇ ਮਹਿਤਾ ਵਿਖੇ ਕੀਤੀ ਤੇ ਰਾਤੋ ਰਾਤ ਨਾਰੰਗਵਾਲ ਪਹੁੰਚੇ, ਉਥੇ ਰੈਣ ਸਬਾਈ ਕੀਰਤਨ ਦਾ ਆਨੰਦ ਮਾਣਿਆ। 27 ਅਕਤੂਬਰ ਨੂੰ ਮੁਕਤਸਰ ਸਾਹਿਬ ਵਿਖੇ ਟੁੱਟੀ ਗੰਢੀ ਸਾਹਿਬ 140 ਪ੍ਰਾਣੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। 29 ਅਕਤੂਬਰ ਨੂੰ ਸੰਤ ਬਾਬਾ ਜੀਵਨ ਸਿੰਘ ਜੀ ਤਰਨ ਤਾਰਨ ਸਾਹਿਬ ਕਾਰ-ਸੇਵਾ ਵਾਲੇ ਅਕਾਲ ਚਲਾਣਾ ਕਰ ਗਏ। ਇਕ ਵਜੇ ਸਰੀਰ ਛੱਡਿਆ ਤੇ 4 ਵਜੇ ਸਸਕਾਰ ਕਰ ਦਿੱਤਾ। ਕਿਉਂਕਿ ਉਹਨਾਂ ਕਿਹਾ ਸੀ ਕਿ ਕੋਈ ਸਾਡੇ ਸਰੀਰ 'ਤੇ ਮੱਥਾ ਨਾ ਟੇਕੇ। 30 ਅਕਤੂਬਰ ਨੂੰ ਸੰਤਾਂ ਨੂੰ ਸ਼ਰਧਾਂਜਲੀ ਦੇ ਕੇ ਅੰਮ੍ਰਿਤਸਰ ਗੁਰੂ ਰਾਮਦਾਸ ਜੀ ਦੇ ਦਰ 'ਤੇ ਫੁੱਲਾਂ ਦਾ ਗੁਲਦਸਤਾ ਚੜ੍ਹਾਇਆ। ਇਹਨਾਂ ਮਹਾਂਪੁਰਖਾਂ ਭਾਵ ਬਾਬਾ ਜੀਵਨ ਸਿੰਘ ਜੀ ਨੇ ਅੰਮ੍ਰਿਤਸਰ ਦੇ ਪੰਜਾਂ ਸਰੋਵਰਾਂ ਦੀ ਸੇਵਾ ਕਰਵਾਈ। ਸ੍ਰੀ ਹਜ਼ੂਰ ਸਾਹਿਬ ਸ਼ਿਕਾਰ ਘਾਟ ਗੁਰਦੁਆਰੇ ਦੀ ਸੇਵਾ ਤੇ ਗੋਦਾਵਰੀ 'ਤੇ ਪੁਲ ਬਣਾਇਆ, ਜਿਸ ਤੋਂ ਮਹਾਰਾਸ਼ਟਰ ਦੀ ਸਰਕਾਰ ਵੀ ਕੰਨ ਭੰਨਦੀ ਸੀ। ਸ਼ਿਕਾਰ ਘਾਟ 500 ਬੂਟੇ ਅੰਬਾਂ ਦੇ ਲਵਾਏ ਤੇ ਉਥੇ ਮਹਾਂਪੁਰਖਾਂ ਦੇ ਨਮਿਤ ਟੁੱਟੀ ਗੰਢੀ, ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕੀਤਾ। 31 ਅਕਤੂਬਰ ਨੂੰ ਸਵੇਰੇ ਫਰੀਦਕੋਟ ਲਾਗੇ ਬੁਢੀਮਾਲ ਪਿੰਡ ਕਥਾ ਕੀਤੀ। ਰਾਤ ਨੂੰ ਟੁੱਟੀ ਗੰਢੀ, ਸੰਤ ਕਥਾ ਕਰਦੇ, ਸੰਗਤਾਂ ਵਹੀਰਾਂ ਘੱਤ ਕੇ ਆਉਂਦੀਆਂ। 88 ਸਿੰਘਾਂ ਨੇ ਹੋਰ ਅੰਮ੍ਰਿਤ ਛਕਿਆ। ਸੇਵਾ

ਸੰਭਾਲ ਦਾ ਪ੍ਰਬੰਧ ਚੰਗਾ ਨਹੀ ਸੀ। 1 ਨਵੰਬਰ ਨੂੰ ਜਪੁਜੀ ਸਾਹਿਬ, ਕੀਰਤਨ ਸੋਹਿਲਾ ਤੇ ਰਹਿਰਾਸ ਸਾਹਿਬ ਦੇ ਟੀਕੇ ਕੇਵਲ 25 ਪੋਥੀਆਂ ਪਹੁੰਚੀਆਂ ਜੋ ਮਹਾਂਪੁਰਖਾਂ ਨੇ ਸੰਗਤ ਵਿਚ ਵੰਡ ਦਿੱਤੀਆਂ। ਮਾਸਟਰ ਜਗਦੀਸ਼ ਸਿੰਘ ਪੋਥੀ ਨਾ ਮਿਲਣ ਕਰਕੇ ਨਾਰਾਜ਼ ਹੋ ਗਏ। 2 ਨਵੰਬਰ ਨੂੰ ਲਾਇਲਪੁਰੀਆਂ ਦੇ ਫ਼ਾਰਮ ਵੱਲ ਰਵਾਨਾ ਹੋ ਗਏ ਅਤੇ ਰਸਤੇ ਵਿਚ ਮਲੋਟ ਵਿਖੇ ਆਸਾ ਦੀ ਵਾਰ ਦੇ ਕੀਰਤਨ ਉਪਰੰਤ 8:30 ਤੋਂ 10 ਵਜੇ ਤੱਕ ਕਥਾ ਕੀਤੀ। ਗੋਬਿੰਦਗੜ੍ਹ ਦੇ ਪ੍ਰੇਮੀ ਦੀ ਕਾਰ 'ਤੇ ਸਵਾਰ ਹੋ ਕੇ ਗੰਗਾਨਗਰ ਪਹੁੰਚੇ। 10 ਨਿਤਨੇਮ ਸੰਤ ਜੀ ਨੇ ਬਾਬਾ ਜੀਵਨ ਸਿੰਘ ਜੀ ਦੇ ਨਮਿਤ ਕੀਤੇ। ਇਥੋਂ ਦਾ ਪ੍ਰਬੰਧ ਸਲਾਹੁਣਯੋਗ ਸੀ। 3 ਨਵੰਬਰ ਨੂੰ 8-9 ਸਿੰਘਾਂ ਨੇ ਕਥਾ ਕੀਤੀ। ਸੰਤ ਤਾਰਾ ਸਿੰਘ ਜੀ ਸਰਹਾਲੀ ਵਾਲੇ ਅੰਮ੍ਰਿਤ ਵੇਲੇ ਹੀ ਮਹਾਂਪੁਰਖਾਂ ਕੋਲ ਆ ਪਹੁੰਚੇ। 5 ਨਵੰਬਰ ਨੂੰ ਜਥਾ ਬੁੱਢਾ ਜੌਹੜ ਦਰਸ਼ਨ ਕਰਨ ਲਈ ਗਿਆ। 6 ਨਵੰਬਰ ਨੂੰ ਸੰਤ 2:45 ਵਜੇ ਤਰਨ ਤਾਰਨ ਸਾਹਿਬ ਪਹੁੰਚੇ। ਫਿਰ ਅੰਮ੍ਰਿਤਸਰ ਦਰਸ਼ਨ ਕਰਕੇ ਮਹਿਤੇ ਪਹੁੰਚੇ। 7 ਨਵੰਬਰ ਨੂੰ ਬਾਬਾ ਜੀਵਨ ਸਿੰਘ ਦਾ ਦੁਸਹਿਰਾ ਸੀ। ਪੰਜ ਜਥੇਦਾਰਾਂ ਨੂੰ ਸਤਿਗੁਰੂ ਮਹਾਰਾਜ ਦੀ ਹਜ਼ੂਰੀ ਵਿਚ ਦਸਤਾਰਾਂ ਭੇਟ ਕੀਤੀਆਂ। 9 ਨਵੰਬਰ ਨੂੰ ਬਾਬਾ ਨਾਮਦੇਵ ਜੀ ਦਾ ਜਨਮ ਦਿਹਾੜਾ ਮਨਾਉਣ ਲਈ ਰਾਗੀ ਸਿੰਘ ਤੇ ਗਿਆਨੀ ਜੋਗਿੰਦਰ ਸਿੰਘ ਜੀ ਨੂੰ ਅਬੋਹਰ ਭੇਜਿਆ। 13 ਨਵੰਬਰ ਨੂੰ ਦੀਵਾਲੀ ਦਾ ਪਿਛੋਕੜ ਅਤੇ ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਦੀ ਵੈਰਾਗਮਈ ਕਥਾ ਕੀਤੀ। 15 ਨਵੰਬਰ ਨੂੰ ਭਗਤ ਜਸਵੰਤ ਸਿੰਘ, ਭਾਈ ਪ੍ਰੇਮ ਸਿੰਘ, ਭਾਈ ਗੁਰਮੇਲ ਸਿੰਘ, ਠਾਕੁਰ ਸਿੰਘ ਜੀ ਪਟਿਆਲਾ, ਭਾਈ ਅਮਰੀਕ ਸਿੰਘ, ਭਾਈ ਹਰਭਜਨ ਸਿੰਘ ਆਦਿ ਸਿੰਘਾਂ ਨਾਲ ਅੰਬਾਲੇ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਗੱਦੀ ਨਸ਼ੀਨੀ ਪੁਰਬ ਬੜੀ ਧੂਮ ਧਾਮ ਨਾਲ ਮਨਾਇਆ। 15 ਨਵੰਬਰ ਨੂੰ ਕੁਝ ਸਿੰਘਾਂ ਨੂੰ ਲੈ ਕੇ ਅੰਬਾਲਾ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਗੱਦੀ ਨਸ਼ੀਨੀ ਪੁਰਬ ਮਨਾਇਆ। ਉਥੇ ਅੰਮ੍ਰਿਤ ਸੰਚਾਰ ਵੀ ਕੀਤਾ, ਜਿਥੇ 19 ਪ੍ਰਾਣੀ ਗੁਰੂ ਦੇ ਲੜ ਲੱਗੇ। ਇਥੋਂ ਸੰਤ ਜੀ ਸਿੰਘਾਂ ਸਮੇਤ ਅੰਬਾਲਾ ਛਾਉਣੀ ਪੁੱਜੇ, ਜਿਥੇ ਸੰਗਤਾਂ ਨੇ ਜਥੇ ਦਾ ਬੜਾ ਨਿੱਘਾ ਸਵਾਗਤ ਕੀਤਾ। 18 ਨਵੰਬਰ ਨੂੰ ਪਿੰਡ ਰਾਇ ਸਿੰਘ ਨਗਰ ਜ਼ਿਲ੍ਹਾ ਗੰਗਾਨਗਰ ਰਾਤ ਨੂੰ ਗੁਰਦੁਆਰਾ ਸਿੰਘ ਸਭਾ ਵਿਚ ਕਥਾ ਕੀਤੀ। 29 ਨਵੰਬਰ ਨੂੰ ਘੁਮਾਣ ਨਗਰ ਵਿਖੇ 743 ਮਾਈਆਂ ਭਾਈਆਂ ਨੇ ਅੰਮ੍ਰਿਤ ਛਕਿਆ। ਇਥੇ ਇਹ ਦੱਸਣਾ ਯੋਗ ਹੋਵੇਗਾ ਕਿ ਇਸ ਇਲਾਕੇ ਵਿਚ ਸੰਤ ਬਾਬਾ ਕਰਤਾਰ ਸਿੰਘ ਜੀ ਬਰਿਆਰਾਂ ਵਾਲਿਆਂ

ਨੇ ਪਿੰਡ-ਪਿੰਡ ਜਾ ਕੇ ਬੜਾ ਭਾਰੀ ਗੁਰਮਤਿ ਦਾ ਪ੍ਰਚਾਰ ਕੀਤਾ ਸੀ ਅਤੇ ਉਨ੍ਹਾਂ ਦਾ ਪ੍ਰਚਾਰ ਕਰਨ ਦਾ ਇਕ ਆਪਣਾ ਹੀ ਅਨੋਖਾ ਤਰੀਕਾ ਸੀ। ਬਾਬਾ ਜੀ ਨੇ ਆਪਣੇ ਸੰਗੀ ਸਾਥੀ ਜੋ ਇਲਾਕੇ ਵਿਚੋਂ ਤੇ ਭਲਾਈ ਨਗਰ (ਮੱਧ ਪ੍ਰਦੇਸ਼) ਵਿਚੋਂ ਉਚੇਚੇ ਸੱਦੇ ਭੇਜ ਕੇ ਪ੍ਰਚਾਰ ਕਰਨ ਹਿੱਤ ਹੀ ਬੁਲਾਏ ਸਨ, ਜਿਹੜੇ ਕਿ ਸਿੰਘ ਦਿਨ ਰਾਤ ਇਕ ਕਰਕੇ ਸਾਰੀਆਂ ਹੀ ਸੇਵਾਵਾਂ ਆਪ ਹੀ ਨਿਭਾਉਂਦੇ ਸਨ। ਸਾਰੀ-ਸਾਰੀ ਰਾਤ ਕੀਰਤਨ ਕਰਨਾ ਅਤੇ ਹੋਰ ਸੰਗਤ ਨਗਰਾਂ ਵਿਚੋਂ ਟਰਾਲੀਆਂ ਉੱਤੇ ਲੈ ਕੇ ਆਉਣੀ ਤੇ ਛੱਡ ਕੇ ਆਉਣੀ। ਜਿਸ ਵਿਚ ਭਾਈ ਗੁਰਨਾਮ ਸਿੰਘ ਜੀ ਸਠਿਆਲੇ ਵਾਲਿਆਂ ਦੇ ਪਰਿਵਾਰ ਦੀ ਬੜੀ ਸੇਵਾ ਸੀ। ਇਹ ਸਾਰਾ ਪਰਿਵਾਰ ਹੀ ਆਪਣੀ ਟਰਾਲੀ ਸਮੇਤ ਜਿੰਨਾ ਚਿਰ ਬਾਬਾ ਜੀ ਨੇ ਪ੍ਰਚਾਰ ਕੀਤਾ, ਨਾਲ ਹੀ ਦਿਨ ਰਾਤ ਵਿਚਰੇ। ਬਾਬਾ ਜੀ ਦਾ ਪ੍ਰਚਾਰ ਦਾ ਢੰਗ ਇਹ ਸੀ ਕਿ ਸਪੀਕਰ ਵੀ ਆਪਣਾ, ਪ੍ਰਸ਼ਾਦ ਵੀ ਆਪ ਲੈ ਕੇ ਜਾਣਾ ਤੇ ਵਿਛਾਈ ਵਗੈਰਾ ਦਾ ਪ੍ਰਬੰਧ ਵੀ ਸੰਗਤਾਂ ਵਾਸਤੇ ਬਾਬਾ ਜੀ ਦੇ ਸਿੰਘਾਂ ਦੀ ਡਿਊਟੀ ਸੀ। ਨਗਰ ਵਾਲਿਆਂ ਨੂੰ ਸਿਰਫ਼ ਇਹ ਬੇਨਤੀ ਕਰਨੀ ਕਿ ਤੁਸੀਂ ਸਿਰਫ਼ ਗੁਰਦੁਆਰਾ ਸਾਹਿਬ ਸੁਣਨ ਵਾਸਤੇ ਹੀ ਆਉਣਾ ਹੈ, ਹੋਰ ਕੋਈ ਖੇਚਲ ਨਹੀਂ ਕਰਨੀ। ਕਿਉਂ ਜੁ ਆਮ ਨਗਰਾਂ ਦੇ ਮੁਖੀ ਸਿੰਘ ਖੇਚਲ ਤੋਂ ਡਰਦੇ ਪ੍ਰੋਗਰਾਮ ਹੀ ਨਹੀਂ ਲੈਂਦੇ ਸਨ। ਕਿਤੇ-ਕਿਤੇ ਤਾਂ ਗੁਰਦੁਆਰਿਆਂ ਦੇ ਤਾਲੇ ਤੋੜ ਕੇ ਵੀ ਇਹ ਪ੍ਰੋਗਰਾਮ ਕੀਤੇ ਗਏ। ਸੋ ਇਹ ਪ੍ਰੋਗਰਾਮ ਸਿੱਖੀ ਪ੍ਰਚਾਰ ਘੁਮਾਣ, ਸ੍ਰੀ ਹਰਿਗੋਬਿੰਦਪੁਰ ਦਾ ਸਾਰਾ ਇਲਾਕਾ ਹੀ ਪਿੰਡ-ਪਿੰਡ ਜਾ ਕੇ ਕੀਤਾ। ਤਕਰੀਬਨ ਇਕ ਮਹੀਨੇ ਤੋਂ ਉਪਰ ਇਹ ਪ੍ਰੋਗਰਾਮ ਕਰਕੇ ਤੇ ਸਿੱਖੀ ਦੀ ਗਰਾਊਂਡ ਤਿਆਰ ਕਰ ਦਿੱਤੀ ਤਾਂ ਫਿਰ ਸੰਤ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੂੰ ਬੇਨਤੀ ਕੀਤੀ ਕਿ ਬਾਬਾ ਜੀ ਅਸੀਂ ਜ਼ਮੀਨ ਤਿਆਰ ਕਰ ਦਿੱਤੀ ਹੈ, ਸੋ ਹੁਣ ਆਪ ਜੀ ਜਾ ਕੇ ਇਲਾਕੇ ਵਿਚ ਅੰਮ੍ਰਿਤ ਦਾ ਛੱਟਾ ਦੇ ਕੇ ਬੀਅ ਬੀਜ ਦਿਉ। ਸੋ ਇਸ ਮਕਸਦ ਲਈ ਭਾਵ ਅੰਮ੍ਰਿਤ ਸੰਚਾਰ ਦੇ ਇਲਾਕੇ ਵਿਚ ਅਲੱਗ-ਅਲੱਗ ਕੇਂਦਰ ਬਣਾਏ ਗਏ। ਜਿਥੇ ਸੰਗਤਾਂ ਨੂੰ ਟਰਾਲੀਆਂ ਰਾਹੀਂ ਜਾਂ ਜੋ ਵੀ ਹੋਰ ਸਾਧਨ ਸੀ ਪਹੁੰਚਾਇਆ ਜਾਂਦਾ। ਇਸ ਇਲਾਕੇ ਵਿਚ ਇਸ ਸਮੇਂ ਬਹੁਤ ਹੀ ਜ਼ਿਆਦਾ ਪ੍ਰੇਮੀਆਂ ਨੇ ਅੰਮ੍ਰਿਤ ਪਾਨ ਕੀਤਾ। ਇਥੋਂ ਤੱਕ ਕਿ ਘੁਮਾਣ ਨਗਰ ਰਾਧਾ ਸੁਆਮੀਆਂ ਦਾ ਗੜ੍ਹ ਹੈ। ਸੋ ਬਹੁਤ ਸਾਰੇ ਰਾਧਾ ਸੁਆਮੀ ਪਰਿਵਾਰ ਵੀ ਜਿਨ੍ਹਾਂ ਦੇ ਭਾਗ ਜਾਗੇ, ਉਹ ਗੁਰੂ ਗ੍ਰੰਥ ਸਾਹਿਬ ਦੇ ਲੜ ਅੰਮ੍ਰਿਤ ਛਕ ਕੇ ਲੱਗ ਗਏ। ਇਸ ਤੋਂ ਉਪਰੰਤ ਫਿਰ ਬਾਬੇ ਬਰਿਆਰਾਂ ਵਾਲੇ ਜਥੇ

ਦੇ ਨਾਲ ਹੀ ਵਿਚਰਦੇ ਰਹੇ। ਆਪ ਜੀ ਨੇ ਸਾਰਾ ਜੀਵਨ ਹੀ ਭਗਤੀ ਵਿਚ ਲਾਇਆ ਤੇ ਸਤਿਗੁਰੂ ਜੀ ਨੇ ਬਹੁਤ ਉੱਚੀਆਂ ਆਤਮਕ ਅਵਸਥਾਵਾਂ ਦੀ ਬਖ਼ਸ਼ਿਸ਼ ਕੀਤੀ। ਜਿਵੇਂ ਕਿ ਆਪ ਜੀ ਅਨਹਦ ਸ਼ਬਦ ਸੰਗਤ ਵਿਚ ਬੈਠੇ ਜਦੋਂ ਕੀਰਤਨ ਦੁਆਰਾ ਮਨ ਵਿਗਾਸ ਵਿਚ ਚਲਾ ਜਾਂਦਾ ਸੀ ਤਾਂ ਨਿਰੰਤਰ ਕੀਰਤਨ ਨਾਲ ਵਜਾਉਂਦੇ ਰਹਿੰਦੇ, ਜਿਸ ਦਾ ਅਨੰਦ ਸਾਰੀ ਸੰਗਤ ਹੀ ਮਾਣਦੀ ਸੀ। ਫਿਰ ਇਨ੍ਹਾਂ 'ਤੇ ਸਤਿਗੁਰੂ ਜੀ ਨੇ ਹੋਰ ਕ੍ਰਿਪਾ ਕੀਤੀ। ਉਨ੍ਹਾਂ ਦੇ ਦੱਸਣ ਮੁਤਾਬਿਕ ਕਿ ਜਦੋਂ ਪ੍ਰਮੇਸ਼ਰ ਨਾਲ ਅਭੇਦਤਾ ਹੋਈ ਹੈ ਤਦੋਂ ਸਹਿਜਧੁਨ ਪ੍ਰਗਟ ਹੋਈ। ਜਦ ਆਪ ਜੀ ਭਗਤੀ ਵਿਚ ਮਗਨ ਬੈਠੇ ਹੁੰਦੇ ਤਾਂ ਇਹ ਧੁਨੀ ਤਕਰੀਬਨ ਦੋ-ਦੋ ਕਿੱਲੇ ਦੀ ਵਿੱਥ ਤੱਕ ਸੁਣੀ ਜਾਂਦੀ ਸੀ। ਇਸ ਅਵਸਥਾ ਤੋਂ ਬਾਅਦ ਬਾਬਾ ਜੀ ਨੇ ਫਿਰ ਬਚਨ ਬਹੁਤ ਘੱਟ ਕੀਤੇ ਤੇ ਉਹ ਹਮੇਸ਼ਾਂ ਆਪਣੇ ਰੰਗ ਵਿਚ ਹੀ ਮਸਤ ਰਹਿੰਦੇ ਸਨ। ਇਕ ਪ੍ਰੇਮੀ ਅੰਮ੍ਰਿਤਸਰ ਨਿਵਾਸੀ ਭਾਈ ਜੋਗਿੰਦਰ ਸਿੰਘ ਚੋਪੜਾ ਨੇ ਬੇਨਤੀ ਕੀਤੀ ਕਿ ਇਹ ਸਹਿਜਧੁਨ ਏਨੀ ਵੱਡੀ ਅਵਸਥਾ 'ਤੇ ਪ੍ਰਗਟ ਹੋਈ ਤਾਂ ਇਸ ਦੀ ਮਹਾਨਤਾ ਬਾਰੇ ਕੁਝ ਦਾਸ ਨੂੰ ਚਾਨਣ ਪਾਉ ਤਾਂ ਕਹਿਣ ਲੱਗੇ ਕਿ ਇਸ ਦੀ ਮਹਾਨਤਾ ਕਹਿਣ ਕਥਨ ਤੋਂ ਬਾਹਰ ਹੈ ਪਰ ਇੰਨਾ ਜ਼ਰੂਰ ਹੈ ਕਿ ਇਹ ਧੁਨ ਜਿਸ ਕਿਸੇ ਦੇ ਵੀ ਕੰਨ ਵਿਚ ਪੈ ਗਈ, ਉਹ ਜੰਮਣ ਮਰਨ ਦੇ ਗੇੜ ਵਿਚ ਨਹੀਂ ਆ ਸਕਦਾ। ਚਾਹੇ ਇਸ ਨੂੰ ਉਹ ਸੁਣਨਾ ਚਾਹੁੰਦਾ ਹੈ ਜਾਂ ਨਹੀਂ। ਉਹ ਜੀਵ ਹੈ ਜੰਤੂ ਹੈ ਕੋਈ ਵੀ ਹੋਵੇ। ਸੋ ਇਸ ਤਰ੍ਹਾਂ ਦੀਆਂ ਆਤਮਕ ਮੰਜ਼ਲਾਂ ਦੇ ਅਨੰਦ ਮਾਣਨ ਵਾਲੇ ਸਨ ਇਹ ਸੰਤ ਬਾਬਾ ਕਰਤਾਰ ਸਿੰਘ ਜੀ ਬਰਿਆਰਾਂ ਵਾਲੇ। ਇਹ ਤਾਂ ਉਨ੍ਹਾਂ ਦਾ ਇਕ ਟੂਕ-ਮਾਤਰ ਹੀ ਵਰਨਣ ਹੈ।

30 ਨਵੰਬਰ ਨੂੰ ਨਹਿਰ ਕਾਲੋਨੀ (ਅਠਵਾਲ) ਅਤੇ ਇਸੇ ਤਰ੍ਹਾਂ 11 ਦਸੰਬਰ ਨੂੰ 248 ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ।

13 ਦਸੰਬਰ ਨੂੰ ਭਾਈ ਅਮਰੀਕ ਸਿੰਘ ਜੀ ਗੁਰਦੁਆਰਾ ਰਾਮਪੁਰ ਖੇੜੇ ਵੱਲ ਆਏ ਤੇ ਫ਼ਤਹਿ ਬੁਲਾ ਕੇ ਕਹਿਣ ਲੱਗੇ ਕਿ ਮੈਂ ਅਜੇ ਨਵਾਂ ਨਵਾਂ ਹਾਂ। ਤਾਂ ਸੰਤ ਜੀ ਨੇ ਕਿਹਾ ਕਿ ਤੂੰ ਐਸ ਜਨਮ ਵਿਚ ਨਵਾਂ ਹੈ, ਉਂਝ ਆਪਣਾ ਪਿਛਲੇ ਜਨਮ ਵਿਚ ਵੀ ਸਬੰਧ ਸੀ। 14 ਦਸੰਬਰ ਨੂੰ ਭਾਈ ਅਮਰੀਕ ਸਿੰਘ ਬੀ.ਏ. ਰਾਮਪੁਰ ਖੇੜੇ ਵਾਲੇ ਨਾਲ ਬਚਨ ਕਰ ਰਹੇ ਸਨ ਕਿ ਤੇਰੀ ਬੀ.ਏ. ਦਾ ਕੀ ਫ਼ਾਇਦਾ ਹੈ। ਚਿੱਤ ਚਾਹੁੰਦਾ ਹੈ ਕਿ ਮੈਂ **ਪੋਖਿ ਤੁਖਾਰੁ ਨ ਵਿਆਪਈ...** ਇਸ ਸਬੰਧ ਵਿਚ ਇਕ ਕਿਤਾਬ ਲਿਖਾਂ। ਜਦੋਂ ਪੋਹ ਮਹੀਨੇ ਦੀਆਂ ਸ਼ਹਾਦਤਾਂ ਦਾ ਜ਼ਿਕਰ ਕੀਤਾ ਜਾਵੇਗਾ, ਠੰਡ ਕੀ ਲਗਣੀ ਹੈ ਸਗੋਂ ਖ਼ੂਨ ਖੌਲੇਗਾ,

ਸ਼ਹੀਦੀਆਂ ਨੂੰ ਪੜ੍ਹ ਕੇ ਪਾਪਾਂ ਦਾ ਪਾਲਾ ਨਹੀਂ ਲੱਗੇਗਾ। ਕਿਤੇ ਇਹ ਨ ਸਮਝ ਲਈਂ ਕਿ ਮੈਂ ਇਕੱਲੇ ਪੰਜਾਬੀਆਂ ਦੀ ਹੀ ਗੱਲ ਕਰਦਾ ਹਾਂ। ਮੈਨੂੰ ਕੇਵਲ ਭਾਰਤੀ ਹੀ ਨਹੀਂ, ਮੈਨੂੰ ਸਾਰੀ ਦੁਨੀਆਂ ਦੇ ਹੀ ਲੋਕ ਆਪਣੇ ਲਗਦੇ ਹਨ। 15 ਦਸੰਬਰ ਨੂੰ ਸੰਤ ਜੀ ਪਿੰਡ ਗਨੇਸ਼ਪੁਰ ਪੁੱਜੇ ਪਰ ਟਾਈਫਾਈਡ ਬੁਖ਼ਾਰ ਹੋਣ ਕਰਕੇ ਸਰੀਰ ਕਮਜ਼ੋਰੀ ਮਹਿਸੂਸ ਕਰ ਰਿਹਾ ਸੀ। 16 ਦਸੰਬਰ ਨੂੰ 106 ਅਖੰਡ ਪਾਠਾਂ ਦਾ ਭੋਗ ਪਿਆ। ਅੰਮ੍ਰਿਤ ਸੰਚਾਰ ਹੋਇਆ ਤੇ 8 ਪ੍ਰੇਮੀ ਗੁਰੂ ਦੇ ਲੜ ਲੱਗੇ। ਸੰਤ ਜੀ ਨੇ ਬਾਬਾ ਸ਼ਾਮ ਸਿੰਘ ਜੀ ਦਾ ਇਕ ਬਚਨ ਸੁਣਾਇਆ ਕਿ ਇਕ ਪ੍ਰੇਮੀ ਨੇ ਪੁੱਛਿਆ—ਬਾਬਾ ਜੀ ਸਤਿਗੁਰੂ ਗ੍ਰੰਥ ਸਾਹਿਬ ਜੀ ਦਸ ਗੁਰੂ ਸਾਹਿਬਾਨ ਦੀ ਦੇਹ ਹਨ। ਬਾਬਾ ਸ਼ਾਮ ਸਿੰਘ ਜੀ ਕਹਿਣ ਲੱਗੇ—ਨਹੀਂ ਭਾਈ ਗੁਰੂ ਕੀ ਦੇਹ ਗੁਰਦੁਆਰਾ ਹੈ ਤੇ ਬਾਣੀ ਗੁਰੂ ਦਾ ਹਿਰਦਾ ਹੈ। ਇਕ ਸਿੰਘ ਨੇ ਬਾਬਾ ਜੀ ਨੂੰ ਫ਼ਤਹਿ ਬੁਲਾਈ, ਦੂਜਾ ਪ੍ਰੇਮੀ ਕਹਿਣ ਲੱਗਾ—ਬਾਬਾ ਜੀ ਸਿੰਘ ਨੇ ਫ਼ਤਹਿ ਬੁਲਾਈ ਹੈ। ਤਾਂ ਬਾਬਾ ਜੀ ਕਹਿਣ ਲੱਗੇ—ਗੁੱਦਾ ਆਪ ਖਾਈ ਜਾਂਦਾ ਹੈਂ ਤੇ ਛਿੱਲਾਂ ਸਾਨੂੰ ਖੁਆਈ ਜਾਂਦਾ ਹੈ। ਸਿੰਘ ਨੂੰ ਸਮਝਾਉਂਦਿਆਂ ਕਹਿਣ ਲੱਗੇ—ਸਾਰੀ ਫ਼ਤਹਿ 'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਹਿ' ਬੁਲਾਈ ਦੀ ਹੈ। 17 ਦਸੰਬਰ ਨੂੰ ਸੰਤਾਂ ਨੇ ਸਿੰਘਾਂ ਨੂੰ ਸੱਦ ਕੇ ਸਾਰਾ ਸਲੇਬਸ ਨੋਟ ਕਰਾਇਆ। ਸਿੰਘਾਂ ਦੀ ਪੜ੍ਹਾਈ ਚੜ੍ਹਦੀ ਕਲਾ ਵਿਚ ਕਰਾਉਣ ਲਈ ਪ੍ਰੋਗਰਾਮ ਉਲੀਕਿਆ।

ਇਕ ਸਿੰਘ ਨੇ ਦਵਿੰਦਰ ਸਿੰਘ ਪਾਸੋਂ 40/- ਰੁਪੈ ਦੀ ਕੋਟੀ ਲੈ ਲਈ। ਸੰਤਾਂ ਨੇ ਉਹ ਕੋਟੀ ਲੁਹਾ ਲਈ ਤੇ ਲੁਹਾਉਣ ਦਾ ਕਾਰਨ ਦੱਸਿਆ ਕਿ ਸਿੰਘ ਨੇ ਲੋਭ ਵਿਚ ਆ ਕੇ ਕਿਸੇ ਦੀ ਚੀਜ਼ ਬਟੋਰਨੀ ਨਹੀਂ।

ਭਾਈ ਸੁਰਜੀਤ ਸਿੰਘ ਡੱਲਾ ਨਿਵਾਸੀ ਦੇਗੀਆ ਸੰਤ ਜੀ ਕੋਲ ਆਇਆ ਤਾਂ ਕਹਿਣ ਲੱਗਾ ਕਿ ਮੈਨੂੰ ਸੰਥਾ ਕਰਦੇ ਨੂੰ ਝਾਕਾ ਜਿਹਾ ਆਉਂਦਾ ਹੈ। ਤਾਂ ਸੰਤ ਜੀ ਬੋਲੇ ਕਿ ਕਿਸੇ ਦੇ ਘਰ ਜਾਣੋ, ਕਿਸੇ ਔਰਤ ਤੋਂ, ਕਿਸੇ ਪਾਪ ਕਰਨ ਤੋਂ, ਕੋਈ ਮਾੜਾ ਕੰਮ ਕਰਨ ਤੋਂ ਝਕਣਾ ਚਾਹੀਦਾ ਹੈ। ਬਾਣੀ ਪੜ੍ਹਨ ਤੋਂ ਤੇ ਸੇਵਾ ਕਰਨ ਤੋਂ ਕਦੇ ਵੀ ਝਕਣਾ ਨਹੀਂ ਚਾਹੀਦਾ। ਇਸ ਸਿੰਘ 'ਤੇ ਇਸ ਬਚਨ ਦਾ ਏਨਾ ਡੂੰਘਾ ਅਸਰ ਹੋਇਆ ਕਿ ਇਸ ਨੇ ਸੇਵਾ ਹੀ ਆਪਣਾ ਜੀਵਨ ਬਣਾ ਲਿਆ। ਦਾਸ ਇਸ ਸਿੰਘ ਦੇ ਜੀਵਨ ਦੀ ਵਿਸ਼ੇਸ਼ ਘਟਨਾ ਇਥੇ ਲਿਖਣੀ ਜ਼ਰੂਰੀ ਸਮਝਦਾ ਹੈ ਤਾਂ ਕਿ ਕੁਝ ਨਿਰਸ਼ਰਧਕ ਲੋਕ ਇਸ ਘਟਨਾ ਤੋਂ ਸਿੱਖਿਆ ਲੈ ਸਕਣ।

ਇਕ ਵਾਰ ਜਥਾ ਸੰਤ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਦੇ ਨਗਰ

ਅਖਾੜੇ ਪਿੰਡ ਠਹਿਰਿਆ ਹੋਇਆ ਸੀ। ਇਹ ਸਿੰਘ ਦੇਗ ਬੜੇ ਪ੍ਰੇਮ ਤੇ ਸਤਿਕਾਰ ਨਾਲ ਤਿਆਰ ਕਰਿਆ ਕਰਦਾ ਸੀ। ਅੱਜ ਕੁਦਰਤੀ ਤੌਰ 'ਤੇ ਸਰੀਰ ਵਿਚ ਢਲਿਆਈ ਹੋਣ ਕਰਕੇ ਦੁਬਾਰਾ ਜੰਗਲ ਮੈਦਾਨ ਦੀ ਕ੍ਰਿਆ ਕਰਨ ਕਰਕੇ ਦੁਬਾਰਾ ਇਸ਼ਨਾਨ ਕਰਨਾ ਪਿਆ ਜਿਸ ਕਾਰਨ ਦੇਗ ਲੇਟ ਹੋ ਗਈ। ਕਥਾ ਦਾ ਭੋਗ ਪਿਆ ਤਾਂ ਗਰਮ-ਗਰਮ ਦੇਗ ਨੂੰ ਭੋਗ ਲੁਆ ਦਿੱਤਾ ਗਿਆ। ਅਗਲੇ ਦਿਨ ਇਹ ਸਿੰਘ ਸੰਤਾਂ ਪਾਸ ਭੁੱਬਾਂ ਮਾਰ ਕੇ ਰੋਣ ਲੱਗ ਪਿਆ। ਸੰਤਾਂ ਨੇ ਦਿਲਾਸਾ ਦਿੱਤਾ ਤੇ ਰੋਣ ਦਾ ਕਾਰਨ ਪੁੱਛਿਆ ਤਾਂ ਕਹਿਣ ਲੱਗਾ—ਮੈਥੋਂ ਬਹੁਤ ਗੁਨਾਹ ਹੋ ਗਿਆ ਹੈ। ਸੰਤ ਜੀ ਕਹਿਣ ਲੱਗੇ—ਕੀ ਕੋਈ ਬੱਜਰ ਕੁਰਹਿਤ ਹੋ ਗਈ ਹੈ? ਸਿਰ ਹਲੂਣ ਕੇ ਕਹਿਣ ਲੱਗਾ—ਜੀ ਨਹੀਂ ਤੇ ਦੱਸਿਆ ਕਿ ਮੈਂ ਕੱਲ ਦੇਗ ਤਿਆਰ ਕਰਨ ਵਿਚ ਲੇਟ ਹੋ ਗਿਆ ਸੀ ਤੇ ਗਰਮ-ਗਰਮ ਦੇਗ ਨੂੰ ਭੋਗ ਲੁਆ ਦਿੱਤਾ। ਮੈਨੂੰ ਕਲਗੀਧਰ ਪਾਤਸ਼ਾਹ ਨੇ ਰਾਤ ਦਰਸ਼ਨ ਦੇ ਕੇ ਤਾੜਨਾ ਕੀਤੀ ਕਿ ਸਿੰਘਾ ਮੇਰੀ ਜੀਭ ਵੇਖ ਇਹ ਛਾਲੇ ਤੇਰੀ ਗਰਮ ਦੇਗ ਕਰਕੇ ਪਏ ਹਨ। ਸੋ ਇਹ ਘਟਨਾ ਸੰਤ ਜੀ ਨੇ ਸਾਰੀ ਸੰਗਤ ਤੇ ਜਥੇ ਨੂੰ ਸੁਣਾਈ।

ਇਕ ਸਿੰਘ ਸੰਤਾਂ ਤੋਂ 200/- ਰੁਪੈ ਇਲਾਜ ਵਾਸਤੇ ਮੰਗਦਾ ਸੀ। ਇਹ ਸਿੰਘ ਹੈ ਸੀ ਗ੍ਰਹਿਸਤੀ। ਸੰਤ ਜੀ ਕਹਿਣ ਲੱਗੇ ਕਿ ਭਾਈ ਤੂੰ ਏਨਾ ਭਾਰ ਚੁੱਕਣ ਜੋਗਾ ਨਹੀਂ, ਕਿਰਾਇਆ ਲੈ ਲੈ, ਜਿਥੇ ਜਾਣਾ ਹੈ ਜਾਹ। 10/- ਰੁਪੈ ਵੱਧ ਲੈ ਲੈ। 19 ਦਸੰਬਰ ਨੂੰ ਸਤਿਗੁਰੂ ਤੇਗ਼ ਬਹਾਦਰ ਜੀ ਦੇ ਸ਼ਹੀਦੀ ਪੁਰਬ ਦੀ ਸੰਤਾਂ ਨੇ ਕਥਾ ਕੀਤੀ। ਇਹ ਕਥਾ ਇੰਨੀ ਮਨ ਨੂੰ ਟੁੰਬਣ ਵਾਲੀ ਸੀ ਕਿ ਪੱਥਰ ਹਿਰਦੇ ਵੀ ਪਿਘਲ ਜਾਂਦੇ।

ਭਾਈ ਹਜ਼ੂਰਾ ਸਿੰਘ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਲਾਈ ਹੋਈ Fence ਰੋਕ ਜਾਂ ਜੰਗਲਾ ਆਦਿ ਟੱਪ ਕੇ ਲੰਘਿਆ ਤਾਂ ਸੰਤਾਂ ਨੇ ਉਸਦੀ ਸੋਧ ਕੀਤੀ ਕਿ ਇਥੋਂ ਦੀ ਟੱਪਣਾ ਨਹੀਂ। ਪੋਥੀਆਂ ਪ੍ਰਕਾਸ਼ ਕਰਨ ਵਾਲੇ ਸਿੰਘਾਂ ਦੇ ਆਲੇ ਦੁਆਲੇ ਇਕ ਰੱਸੀ ਬੰਨ੍ਹੀ ਹੋਈ ਹੁੰਦੀ ਸੀ, ਜਿਸਨੂੰ ਟੱਪਣਾ ਨਿਯਮ ਦੀ ਉਲੰਘਣਾ ਸੀ। ਸੋ ਜਦ ਸੰਤ ਜੀ ਕਥਾ ਕਰਨ ਵਾਸਤੇ ਗੁਰਦੁਆਰਾ ਸਾਹਿਬ ਪੁੱਜੇ ਤਾਂ ਵਾਜੇ ਵਜਾਉਣੇ ਸ਼ੁਰੂ ਹੋ ਗਏ ਤਾਂ ਸੰਤ ਜੀ ਨੇ ਮਨ੍ਹਾਂ ਕਰ ਦਿੱਤਾ ਤੇ ਦੱਸਿਆ ਕਿ ਇਹ ਬੈਂਡ ਵਾਜੇ ਕੇਵਲ ਤਿੰਨ ਸਮਿਆਂ 'ਤੇ ਹੀ ਵੱਜ ਸਕਦੇ ਹਨ: 1. ਸਤਿਗੁਰੂ ਗ੍ਰੰਥ ਸਾਹਿਬ ਦੀ ਅਸਵਾਰੀ ਸਮੇਂ, 2. ਸੰਗਤ ਦੇ ਆਦਰ ਸਮੇਂ, 3. ਨਗਰ ਕੀਰਤਨ ਸਮੇਂ। ਕਿਸੇ ਵਿਅਕਤੀ ਦਾ ਇੰਨਾ ਆਦਰ ਨਹੀਂ ਕਰੀਦਾ। 20 ਦਸੰਬਰ ਨੂੰ ਖ਼ਜ਼ਾਨਾ ਮੰਤਰੀ ਪੰਜਾਬ ਸ. ਬਲਵੰਤ

ਸਿੰਘ ਜੀ ਨੇ ਕਿਹਾ ਕਿ ਅਕਾਲੀ ਫੂਲਾ ਸਿੰਘ ਤੋਂ ਬਾਅਦ ਸੰਤ ਕਰਤਾਰ ਸਿੰਘ ਜੀ ਖ਼ਾਲਸਾ ਹੋਏ ਹਨ। ਇੰਨਾ ਕਿਸੇ ਦੇ ਮਨ ਵਿਚ ਸਿੱਖੀ ਦਰਦ ਨਹੀਂ ਹੈ। 22 ਦਸੰਬਰ ਨੂੰ ਸੰਤ ਜੀ ਨੇ ਜਥੇ ਸਮੇਤ ਪਿੰਡ ਸਲਾਲੇ (ਨੇੜੇ ਆਦਮਪੁਰ) ਭਾਰੀ ਦੀਵਾਨ ਸਜਾਇਆ ਤੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਬੜੇ ਵੈਰਾਗਮਈ ਢੰਗ ਨਾਲ ਵਿਸਥਾਰ ਸਹਿਤ ਸਰਵਨ ਕਰਾਈ। ਸੰਗਤਾਂ ਵਲੋਂ ਇਕ ਵੱਡਾ ਭਾਰੀ ਨਗਰ ਕੀਰਤਨ ਕੱਢਿਆ ਗਿਆ। ਇਕ ਘੋੜੀ ਥੋੜੀ ਅੜੀਅਲ ਵਤੀਰੇ ਦੀ ਹੋਣ ਕਰਕੇ ਇਕ ਸਿੰਘ ਦੇ ਗੋਡੇ 'ਤੇ ਸੱਟ ਵੱਜ ਗਈ ਤਾਂ ਸਿੰਘ ਨੇ ਕੰਨ ਫੜ ਕੇ ਤੋਬਾ ਕੀਤੀ ਤਾਂ ਸੰਤ ਜੀ ਨੇ ਸਮਝਾਇਆ ਕਿ ਸਿੰਘ ਕੰਨ ਫੜ ਕੇ ਤੋਬਾ ਨਹੀਂ ਕਰਦਾ। 23 ਦਸੰਬਰ ਵਾਲੇ ਦਿਨ ਇਲਾਕੇ ਦੀਆਂ ਸੰਗਤਾਂ ਨੇ ਸੰਤ ਜੀ ਨੂੰ ਇਕ ਦਸਤਾਰ, ਕ੍ਰਿਪਾਨ, ਇਕ ਕੰਬਲ ਤੇ 1500/- ਰੁਪੈ ਭੇਟ ਕੀਤੇ ਤਾਂ ਸੰਤਾਂ ਨੇ ਰੁਪੈ ਵਾਪਸ ਕਰ ਦਿੱਤੇ ਤੇ ਕਹਿਣ ਲੱਗੇ ਕਿ ਸਿੰਘੋ ਜੋ ਕੋਈ ਪੁਰਸ਼ ਗ਼ਰੀਬ ਜਾਂ ਕਮਜ਼ੋਰ ਹੋਣਗੇ, ਉਹ ਕਹਿਣਗੇ ਅਸੀਂ 1500/- ਰੁਪੈ ਕਿਵੇਂ ਦੇਵਾਂਗੇ। ਸੋ ਉਹ ਪ੍ਰਚਾਰ ਕਰਾਉਣ ਤੋਂ ਵੀ ਗੁਰੇਜ਼ ਕਰਨਗੇ। ਸੋ ਅਸੀਂ ਪ੍ਰਚਾਰ ਦੀ ਕੋਈ ਫ਼ੀਸ ਨਹੀਂ ਲੈਣੀ। ਅਸੀਂ ਤਾਂ ਗੁਰੂ ਕੀ ਖ਼ੁਸ਼ੀ ਲੈਣੀ ਹੈ ਤੁਸੀਂ ਸਾਰੀ ਸੰਗਤ ਦਾਸ ਨੂੰ ਅਸੀਸਾਂ ਦਿਉ ਕਿ ਮੇਰੀ ਗੁਰੂ ਨਾਲ ਤੋੜ ਨਿਭ ਜਾਵੇ। ਸੋ ਸੰਤ ਜੀ ਨੇ ਜ਼ੋਰ ਦੀ ਆਵਾਜ਼ ਵਿਚ ਇਹ ਪੰਗਤੀਆਂ ਪੜ੍ਹੀਆਂ : **'ਮੇਰਾ ਸਿਰ ਜਾਵੇ ਤਾਂ ਜਾਵੇ ਮੇਰਾ ਸਿੱਖੀ ਸਿਦਕ ਨਾ ਜਾਵੇ।'** ਬਾਕੀ ਸਾਧ ਸੰਗਤ ਜੀ ਅਸੀਂ ਤਿਆਗੀ ਵੀ ਨਹੀਂ ਹਾਂ। ਜਿਹੜਾ ਗਲ ਕੁੜਤਾ ਪਾਇਆ ਹੈ, ਇਹ ਵੀ ਮਾਇਆ ਦਾ ਆਇਆ ਹੈ, ਅਸੀਂ ਜੋ ਪਰਾਰਬਧ ਮੁਤਾਬਿਕ ਮਿਲਦਾ ਹੈ, ਉਸ ਵਿਚ ਸਬਰ ਕਰਨਾ ਹੈ। ਸਾਡੀ ਮੰਗ ਕੋਈ ਨਹੀਂ, ਪਰ ਇਕ ਬੇਨਤੀ ਜ਼ਰੂਰ ਹੈ ਕਿ ਆਪਾਂ ਸਾਰੇ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰ ਪੁੱਤਰੀਆਂ ਬਣ ਜਾਈਏ। 24 ਦਸੰਬਰ ਨੂੰ ਹਰੀਪੁਰ ਜਲੰਧਰ ਨੇੜੇ ਕਥਾ ਕੀਤੀ। ਜਥਾ ਕਪੂਰੀ ਪਿੰਡ ਪਹੁੰਚਿਆ। ਪਿੰਡ ਸਲਾਲੇ ਅੰਮ੍ਰਿਤ ਸੰਚਾਰ ਹੋਇਆ ਜਿਸ ਵਿਚ 98 ਪ੍ਰਾਣੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਸਲਾਲੇ ਤੋਂ ਜਥਾ ਹਰੀਕੇ ਪੁੱਜਾ, ਜਿਥੇ ਦੀਵਾਨ ਸਜਿਆ ਤੇ ਸੰਤਾਂ ਨੇ ਕਥਾ ਕੀਤੀ। ਉਪਰੰਤ ਜਥਾ ਹਰੀਕੇ ਤੋਂ ਚੱਲ ਕੇ ਮਹਿਤੇ ਆਪਣੇ ਹੈੱਡ ਕੁਆਟਰ ਪੁੱਜ ਗਿਆ। ਸੋ ਮਹਿਤੇ ਤੋਂ ਕੁਝ ਸਿੰਘ ਤੇ ਪੰਜ ਪਿਆਰੇ ਨਾਲ ਲੈ ਕੇ ਸੰਤ ਜੀ ਪਿੰਡ ਨਡਾਲੇ ਪੁੱਜੇ ਤੇ ਇਥੋਂ ਬੁਤਾਲੇ (ਨੇੜੇ ਢਿਲਵਾਂ) ਪਹੁੰਚੇ ਜਿਥੇ ਅੰਮ੍ਰਿਤ ਸੰਚਾਰ ਕੀਤਾ ਤੇ 26 ਦਸੰਬਰ ਨੂੰ ਸੰਗਤ ਜਦੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ ਬਾਹਰ ਆ ਰਹੀ ਸੀ ਤਾਂ ਸੰਤ ਜੀ ਨੇ ਕਿਹਾ ਕਿ

ਅੱਜ ਤੁਸੀਂ ਰੱਬ ਦੇ ਘਰ ਜੰਮ ਪਏ ਹੋ। ਖ਼ਾਲਸਾ ਜੀ ਮਾਮੂਲੀ ਥਾਣੇਦਾਰ, ਨੰਬਰਦਾਰ, ਸਰਪੰਚ, ਐੱਮ.ਐੱਲ.ਏ., ਮਨਿਸਟਰ, ਡੀ.ਸੀ. ਚੀਫ਼ ਮਨਿਸਟਰ ਜਾਂ ਪ੍ਰਧਾਨ ਮੰਤਰੀ ਦੇ ਘਰ ਪੁੱਤਰ ਜੰਮ ਪਏ ਤਾਂ ਹੰਕਾਰ ਕਰਦਾ ਹੈ। ਤੁਹਾਨੂੰ ਤਾਂ ਪਵਿੱਤਰ ਮਾਣ ਹੋਣਾ ਚਾਹੀਦਾ ਹੈ ਕਿ ਤੁਸੀਂ ਰੱਬ ਦੇ ਘਰ, ਦਸਵੇਂ ਪਾਤਸ਼ਾਹ ਦੇ ਘਰ ਜੰਮੇ ਹੋ। ਰਾਤ ਨੂੰ ਸੰਤਾਂ ਨੇ ਸ਼ਬਦ : **ਗੁਰ ਕਾ ਸਬਦੁ ਵਸਹਿ ਜੀਅ ਨਾਲੇ ॥** ਦੀ ਕਥਾ ਕੀਤੀ। ਨਾਮ ਤੇ ਨਾਮੀ ਦੀ ਅਭੇਦਤਾ ਦੀ ਸਫਲਾ ਵਿਆਖਿਆ ਕੀਤੀ। ਬਚਨ ਕੀਤੇ ਕਿ ਗੁਰੂ ਗ੍ਰੰਥ ਸਾਹਿਬ ਜੀ ਲਗਾਤਾਰ 48 ਘੰਟੇ ਬਚਨ ਕਰ ਸਕਦੇ ਹਨ ਪਰ ਪਾਖੰਡੀ ਦੇਹਧਾਰੀ ਨਹੀਂ। ਅੰਮ੍ਰਿਤ ਸੰਚਾਰ ਹੋਇਆ ਤੇ ਇਥੇ 18 ਪ੍ਰਾਣੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। 27 ਦਸੰਬਰ ਨੂੰ ਸੰਤਾਂ ਨੇ ਕਥਾ ਵਿਚ ਪੋਹ ਮਹੀਨੇ ਦਾ ਸਾਰਾ ਹੀ ਇਤਿਹਾਸ ਬੜੇ ਵਿਸਥਾਰ ਸਹਿਤ ਸੁਣਾਇਆ। 28 ਦਸੰਬਰ ਨੂੰ ਭਾਈ ਰਾਮ ਸਿੰਘ ਨੇ ਗਤਕੇ ਦੇ ਜੌਹਰ ਦਿਖਾਏ। ਸੰਤਾਂ ਨੇ ਖ਼ੁਸ਼ ਹੋ ਕੇ ਮਾਇਆ ਨਾਲ ਨਿਵਾਜਿਆ। ਕਥਾ ਵਿਚ ਸੰਤਾਂ ਨੇ ਦੱਸਿਆ ਕਿ ਇੰਦਰ ਧੰਨ ਸ੍ਰੀ ਗੁਰੂ ਰਾਮਦਾਸ ਜੀ ਪਾਸ ਉੱਤਮ ਅਧਿਕਾਰੀ ਹੋ ਕੇ ਆਇਆ ਤਾਂ ਸਤਿਗੁਰੂ ਜੀ ਨੇ ਉਸਨੂੰ ਉਪਦੇਸ਼ ਬਖ਼ਸ਼ਿਆ। ਇਥੇ ਹੀ ਪ੍ਰੋਫ਼ੈਸਰ ਜਗੀਰ ਸਿੰਘ ਜੋ ਦੋ ਵਾਰ ਹਲਕਾ ਵਲਟੋਹਾ ਤੋਂ ਅਕਾਲੀ ਵਿਧਾਨਕਾਰ ਰਹੇ ਸਨ, ਬਚਨ ਕੀਤਾ ਕਿ ਸੰਤ ਜੀ ਸਿੱਖੀ ਨੂੰ ਬੜੀ ਢਾਹ ਲੱਗ ਰਹੀ ਹੈ ਤਾਂ ਸੰਤਾਂ ਨੇ ਝੱਟ ਇਹ ਗੱਲ ਕੱਟ ਕੇ ਕਿਹਾ ਕਿ ਤੁਹਾਡੇ ਭਾਈਚਾਰੇ ਤੋਂ ਹੀ ਕੰਮ ਆਰੰਭ ਹੋਇਆ ਹੈ। ਖ਼ਾਲਸਾ ਕਾਲਜ ਵਿਖੇ 1952 ਵਿਚ ਪਹਿਲੀ ਵਾਰ ਪਹਿਲਾ ਮੁੰਡਾ ਬਲਵੰਤ ਸਿੰਘ (1966 ਦਾ ਖ਼ਜ਼ਾਨਾ ਮੰਤਰੀ) ਸੀ ਜਿਨ੍ਹੇ ਦਾੜ੍ਹੇ ਦੀ ਬੇਅਦਬੀ ਕੀਤੀ ਸੀ ਤਾਂ ਪ੍ਰਿੰਸੀਪਲ ਜੋਧ ਸਿੰਘ ਨੇ ਬੜੀਆਂ ਲਾਹਨਤਾਂ ਪਾਈਆਂ ਤੇ ਸ਼ਰਮਿੰਦਾ ਕੀਤਾ ਸੀ। ਉਹ ਸ਼ਰਮਿੰਦਾ ਹੋ ਮੂੰਹ ਢੱਕ ਕੇ ਕਾਲਜ ਤੋਂ ਆਇਆ ਸੀ।

30 ਦਸੰਬਰ ਨੂੰ ਜਦੋਂ ਸਵੇਰੇ ਜਥੇ ਦੀ ਬੱਸ ਜਥੇ ਤੇ ਸੰਤਾਂ ਸਮੇਤ ਪਿੰਡ ਸੰਗੋਜਲਾ ਪੁੱਜੀ ਤਾਂ ਸੰਗਤਾਂ ਨੇ ਬੱਸ ਵੇਖ ਕੇ ਗੁਰਦੁਆਰਾ ਸਾਹਿਬ ਤੋਂ ਬਾਹਰ ਆ ਕੇ ਜੈਕਾਰੇ ਛੱਡੇ। ਤਦੋਂ ਫਿਰ ਜਦੋਂ ਸੰਤ ਜੀ ਕਥਾ ਕਰ ਰਹੇ ਸਨ ਤਾਂ ਬੜੇ ਹੀ ਉੱਤਮ ਬਕਤੇ ਦੀ ਨਿਆਈਂ ਸੰਗਤਾਂ ਨੂੰ ਪ੍ਰੇਰਣਾ ਦਿੱਤੀ ਕਿ ਬੰਦੇ ਦੀ ਕੋਈ ਕਰਾਮਾਤ ਨਹੀਂ ਹੈ ਜੇ ਹੈ ਤਾਂ ਕੇਵਲ ਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹੈ। ਕੋਈ ਵੀ ਸੰਤ, ਮਹਾਤਮਾ, ਗੁਰਮੁਖ, ਗੁਰਸਿੱਖ ਤੁਰ ਕੇ ਆਵੇ, ਕਾਰ 'ਤੇ ਆਵੇ, ਟਰੱਕ 'ਤੇ ਆਵੇ ਜਾਂ ਭਾਵੇਂ ਹਵਾਈ ਜਹਾਜ਼ 'ਤੇ ਆਵੇ, ਉਸਦੇ ਆਦਰ ਕਰਨ ਲਈ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ

ਵਿਚੋਂ ਉਠ ਕੇ ਕਦੇ ਨਹੀਂ ਆਉਣਾ ਤੇ ਨਾ ਹੀ ਕੋਈ ਜੈਕਾਰਾ ਆਦਿ ਛੱਡਣਾ ਚਾਹੀਦਾ ਹੈ। ਗੁਰੂ ਕੇ ਸ਼ਬਦਾਂ ਦਾ ਕੀਰਤਨ ਕਰਦਿਆਂ ਕਦੇ ਭੁੱਲ ਕੇ ਵੀ ਨਹੀਂ ਜੈਕਾਰਾ ਛੱਡਣਾ। ਹਾਂ ਸਮੁੱਚੇ ਤੌਰ 'ਤੇ ਜੇ ਕਿਤੇ ਸੰਗਤ ਜਾਵੇ ਤਾਂ ਉਦੋਂ ਵੀ ਤੁਰਨ ਲੱਗਿਆਂ ਜੀ ਸਦਕੇ ਜੈਕਾਰਾ ਗਜਾਓ। ਆਦਿ ਬਚਨਾਂ ਰਾਹੀਂ ਗੁਰੂ ਕੀ ਮਤਿ ਦਾ ਸੰਗਤਾਂ ਵਿਚ ਬੜੀ ਨਿਮਰਤਾ ਤੇ ਧੀਰਜ ਨਾਲ ਪ੍ਰਚਾਰ ਕੀਤਾ। ਸੰਗੋਜਲੇ ਪਿੰਡ ਹੀ ਸੰਤਾਂ ਨੇ ਇਸ ਸ਼ਬਦ ਦੀ ਕਥਾ ਕੀਤੀ: **ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ ॥** ਤੇ ਸੰਗਤਾਂ ਨੂੰ ਗੁਰੂ ਕੀ ਬਾਣੀ ਨਾਲ ਜੋੜਨ ਦਾ ਉਪਰਾਲਾ ਕੀਤਾ ਜੋ ਕਿ ਆਪ ਜੀ ਦਾ ਇਕ ਪੱਕਾ ਮਿਸ਼ਨ ਸੀ। ਸੰਗਤਾਂ ਨੂੰ ਦੰਭੀ, ਪਾਖੰਡੀਆਂ ਤੋਂ ਸੁਚੇਤ ਕਰਕੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਉਣਾ, ਜਿਸ ਵਿਚ ਆਪ ਜੀ ਨੇ ਸਾਰੀ ਜ਼ਿੰਦਗੀ ਹੀ ਅਰਪਨ ਕੀਤੀ ਹੋਈ ਸੀ। ਸੰਤ ਜੀ ਇਹ ਨਾਅਰਾ ਆਮ ਸੰਗਤਾਂ ਵਿਚ ਲਾਉਂਦੇ: **'ਮੇਰਾ ਸਿਰ ਜਾਵੇ ਤਾਂ ਜਾਵੇ ਮੇਰਾ ਸਿੱਖੀ ਸਿਦਕ ਨਾ ਜਾਵੇ।'**

# ਸੰਨ 1975 ਦੇ ਬ੍ਰਿਤਾਂਤ, ਗੁਰਮਤਿ ਪ੍ਰਚਾਰ ਦੀਆਂ ਫੇਰੀਆਂ ਤੇ ਰੁਝੇਵੇਂ

1 ਜਨਵਰੀ ਨੂੰ ਸੰਤ ਜੀ ਨੇ ਨੂਰਪੁਰ ਲੁਬਾਣੇ ਵਿਖੇ ਕਥਾ ਕੀਤੀ। 90 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। ਪ੍ਰਿੰਸੀਪਲ ਬਲਦੇਵ ਸਿੰਘ ਤੇ ਪ੍ਰੋਫ਼ੈਸਰ ਤਰਲੋਕ ਸਿੰਘ ਨੂੰ ਤਨਖ਼ਾਹ ਦਿੱਤੀ। ਰਾਤ ਨੂੰ ਵਾਪਸ ਆਉਂਦਿਆਂ ਟਰੱਕ ਖ਼ਰਾਬ ਹੋ ਗਿਆ। PWD ਦੇ SDO ਦੀ ਜੀਪ 'ਤੇ ਮਹਿਤੇ ਪਹੁੰਚੇ। 2 ਜਨਵਰੀ ਨੂੰ ਸੈਫਲਾਬਾਦ ਪਹੁੰਚੇ ਏਥੇ ਛੇਵੇਂ ਪਾਤਸ਼ਾਹ ਨੇ ਸ਼ੇਰ ਦਾ ਸ਼ਿਕਾਰ ਕੀਤਾ ਸੀ। 60 ਪ੍ਰਾਣੀਆਂ ਅੰਮ੍ਰਿਤ ਪਾਨ ਕੀਤਾ ਤੇ ਪਿੰਡ ਪੱਡੇ ਜਲ ਪਾਣੀ ਛਕਿਆ। ਇਕ ਨਿਹੰਗ ਸਿੰਘ ਕਹਿਣ ਲੱਗਾ ਕਿ ਤੁਹਾਡਾ ਚਿਹਰਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨਾਲ ਮਿਲਦਾ ਹੈ। ਸੰਤਾਂ ਨੇ ਘੂਰਿਆ ਤੇ ਕਿਹਾ ਕਿ ਤੇਰੀ ਜ਼ਬਾਨ ਸੜ ਜਾਏ। ਲਾ ਕੰਨਾਂ ਨੂੰ ਹੱਥ, ਛੇਤੀ ਕਰ। ਸ਼ਕਲ ਗੁੱਸੇ ਵਿਚ ਕਰਕੇ ਕਹਿੰਦੇ ਕਿ ਤੂੰ ਨਰਕਾਂ ਦਾ ਭਾਗੀ ਹੈਂ, ਤੂੰ ਕਿਸੇ ਦੇਹ ਨੂੰ ਗੁਰੂ ਸਾਹਿਬ ਨਾਲ ਮੇਲਦਾ ਹੈਂ। ਗੁਰੂ ਦੇਹ ਨਹੀਂ, ਸਗੋਂ ਪ੍ਰਕਾਸ਼ ਰੂਪ ਹਨ। 3 ਜਨਵਰੀ ਨੂੰ ਟੋਇਆਂ ਨੂੰ ਪੂਰਨ ਦੀ ਸੇਵਾ ਹੋਈ, ਕੁਝ ਆਦਮੀ ਦਿਹਾੜੀ 'ਤੇ ਲਾਏ ਸਨ। ਸੰਤ ਮਹਾਂਪੁਰਖਾਂ ਨੇ ਭਾਈ ਰਾਮ ਸਿੰਘ ਸੁਲਤਾਨਪੁਰੀ ਤੇ ਭਾਈ ਅਮਰੀਕ ਸਿੰਘ ਲਿਖਾਰੀ ਨੂੰ ਬਚਨ ਸੁਣਾਏ ਕਿ ਵੱਡੇ ਮਹਾਂਪੁਰਖ ਆਪਣੇ ਵਿਦਿਆਰਥੀਆਂ ਨੂੰ ਪਲ-ਪਲ 'ਤੇ ਸਾਵਧਾਨ ਕਰਦੇ ਸਨ। ਪਟਿਆਲੇ ਇਕ ਘਰ ਬੀਬੀ ਕੀਰਤਨ ਕਰ ਰਹੀ ਸੀ (ਤਾਬਿਆ ਵਿਚ ਨਹੀਂ) ਸੰਤਾਂ ਦਾ ਮੰਜਾ ਸਿੰਘਾਂ ਨੇ ਸਾਹਮਣੇ ਡਾਹ ਦਿੱਤਾ। ਸੰਤ ਉਤਮ ਪੁਰਖ ਹੋਣ ਦੇ ਨਾਤੇ ਕਹਿਣ ਲੱਗੇ ਕਿ ਸਿੰਘੋ ਮੇਰਾ ਮੰਜਾ ਪਾਸੇ ਕਰ ਦਿਉ। ਕਿਤੇ ਵਿਕਾਰ ਨਾ ਫੁਰਨ। 4 ਜਨਵਰੀ ਨੂੰ ਸੰਤਾਂ ਨੇ 8:45 'ਤੇ ਕਥਾ ਦਾ ਭੋਗ ਪਾਇਆ। ਇਕ ਕੀਮਤੀ ਬਚਨ ਕੀਤਾ ਕਿ ਪੈਂਦੇ ਖ਼ਾਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਬੇਨਤੀ ਕੀਤੀ ਕਿ ਮਹਾਰਾਜ ਵਿਕਾਰ ਬਹੁਤ ਸਤਾਉਂਦੇ ਹਨ। ਸਤਿਗੁਰੂ ਪਾਤਸ਼ਾਹ ਕਹਿਣ ਲੱਗੇ—ਪੈਂਦੇ ਖ਼ਾਂ ਕੋਈ ਨਹੀਂ, ਕਿੰਨਾ ਕੁ ਸਤਾਉਣਗੇ। ਸੱਤਾਂ ਦਿਨਾਂ ਵਿਚ ਤੇਰੀ ਮੌਤ ਹੋ ਜਾਣੀ ਹੈ। ਇਹ ਸੁਣਦਿਆਂ ਹੀ ਪੈਂਦੇ ਖ਼ਾਂ ਕੰਬ ਗਿਆ

ਤੇ ਮੁਰਝਾਇਆ ਚਿਹਰਾ ਲੈ ਕੇ ਘਰ ਪਹੁੰਚਿਆ। ਪਰਿਵਾਰ ਰੋਟੀ ਪਾਣੀ ਪੁੱਛਣ ਲੱਗਾ ਤਾਂ ਪੈਂਦੇ ਨੇ ਕਿਹਾ ਕਿ ਮੈਨੂੰ ਮੌਤ ਦੀ ਪਈ ਹੈ ਤੁਹਾਨੂੰ ਰੋਟੀ ਪਾਣੀ ਦਾ ਫ਼ਿਕਰ ਹੈ। ਤੁਸੀਂ ਮੇਰੇ ਕੁਝ ਨਹੀਂ ਲਗਦੇ, ਮੈਨੂੰ ਬਾਕੀ ਦੇ ਦਿਨ ਭਜਨ ਬੰਦਗੀ ਕਰ ਲੈਣ ਦਿਉ। 9 ਕੁ ਦਿਨਾਂ ਦੇ ਬਾਅਦ ਪੈਂਦੇ ਖ਼ਾਂ ਗੁਰੂ ਸਾਹਿਬ ਦੇ ਦਰਬਾਰ ਆਇਆ ਤੇ ਕਹਿਣ ਲੱਗਾ—ਹਜ਼ੂਰ! ਕਹਿਣ ਨੂੰ ਜੀਅ ਤਾਂ ਨਹੀਂ ਕਰਦਾ ਪਰ ਹਜ਼ੂਰ ਆਪ ਨੇ ਕਿਹਾ ਸੀ ਕਿ ਪੈਂਦੇ ਖ਼ਾਂ ਤੂੰ 7 ਦਿਨਾਂ ਦੇ ਅੰਦਰ ਮਰ ਜਾਣਾ ਹੈ ਪਰ ਹਜ਼ੂਰ ਅੱਜ 9 ਦਿਨ ਹੋ ਗਏ ਹਨ। ਪਰ ਗੁਰੂ ਸਾਹਿਬ ਕਹਿਣ ਲੱਗੇ—ਪੈਂਦੇ ਖ਼ਾਂ ਤੂੰ ਆਪਣੇ ਵਿਕਾਰਾਂ ਦਾ ਹਾਲ ਦੱਸ ਕਿ ਉਹਨਾਂ ਤੈਨੂੰ ਕਿੰਨਾ ਕੁ ਤੰਗ ਕੀਤਾ ਹੈ ? ਮਹਾਰਾਜ ਵਿਕਾਰ ਤਾਂ ਮੇਰੇ ਲਾਗੇ ਵੀ ਨਹੀਂ ਆਏ। ਮੈਨੂੰ ਮੌਤ ਸਾਹਮਣੇ ਦਿਸਦੀ ਸੀ। ਤਾਂ ਗੁਰੂ ਜੀ ਕਹਿਣ ਲੱਗੇ—ਪੈਂਦੇ ਖ਼ਾਂ ਸਾਰੇ ਸੰਸਾਰ ਨੇ ਹੀ 7 ਦਿਨਾਂ ਦੇ ਅੰਦਰ ਮਰਨਾ ਹੈ ਕਿਉਂਕਿ ਕਿਸੇ ਨੇ ਮੰਗਲਵਾਰ ਮਰਨਾ ਹੈ ਕਿਸੇ ਨੇ ਸ਼ੁਕਰਵਾਰ। ਸਭ ਇਹਨਾਂ 7 ਦਿਨਾਂ ਵਿਚ ਹੀ ਮਰਨਗੇ। ਜਿਸਨੂੰ ਮੌਤ ਚੇਤੇ ਰਹੇਗੀ, ਵਿਕਾਰ ਤੰਗ ਨਹੀਂ ਕਰਨਗੇ। 5 ਜਨਵਰੀ ਨੂੰ **ਲਾਲ ਰੰਗ ਤਿਸਕਉ ਲਗਾ ਜਿਸ ਕੇ.....** ਇਸ ਸ਼ਬਦ ਦੀ ਕਥਾ ਕੀਤੀ। 4 ਪ੍ਰਕਾਰ ਦੇ ਮੋਤੀਆਂ ਦਾ ਜ਼ਿਕਰ ਕੀਤਾ ਜੋ ਸੰਤਾਂ ਨੇ ਜਪੁਜੀ ਸਾਹਿਬ ਦੇ ਟੀਕੇ ਵਿਚ ਦੱਸੇ ਹਨ। 16 ਪ੍ਰਕਾਰ ਦੀ ਪੂਜਾ ਦਾ ਜ਼ਿਕਰ ਕੀਤਾ। ਇਕ ਸਾਖੀ ਸੁਣਾਈ ਕਿ ਇਕ ਰਾਜਾ ਬਾਗ਼ ਵਿਚ ਸੈਰ ਕਰਨ ਜਾਂਦਾ ਸੀ। ਉਸਦੀ ਮਾਲਣ ਰਾਜੇ ਦੇ ਗਲ ਵਿਚ ਰੋਜ਼ ਫੁੱਲਾਂ ਦਾ ਸਿਹਰਾ ਪਾਇਆ ਕਰਦੀ ਸੀ। ਇਕ ਦਿਨ ਕੁਦਰਤੀ ਤੌਰ 'ਤੇ ਰਾਜਾ ਲੇਟ ਹੋ ਗਿਆ ਤਾਂ ਮਾਲਣ ਨੇ ਸੋਚਿਆ ਕਿ ਸ਼ਾਇਦ ਰਾਜਾ ਨਾ ਆਵੇ। ਉਹ ਬੇਪਰਵਾਹ ਹੋ ਕੇ ਰਾਜੇ ਦੀ ਸੇਜਾ 'ਤੇ ਸੌਂ ਗਈ ਤਾਂ ਮਖਮਲੀ ਸੇਜ ਹੋਣ ਕਰਕੇ ਨੀਂਦ ਆ ਗਈ। ਰਾਜਾ ਆਇਆ ਤੇ ਮਾਲਣ ਨੂੰ ਸੁੱਤੀ ਵੇਖ ਕੇ ਸੋਟੀਆਂ ਨਾਲ ਕੁਟਣਾ ਸ਼ੁਰੂ ਕਰ ਦਿੱਤਾ। ਮਾਲਣ ਕੁੱਟ ਪੈਣ ਕਰਕੇ ਰੋਣ ਦੀ ਬਜਾਏ ਹੱਸਣ ਲੱਗੀ ਤਾਂ ਰਾਜੇ ਨੇ ਹੱਸਣ ਦਾ ਕਾਰਨ ਪੁੱਛਿਆ ਤਾਂ ਮਾਲਣ ਨੇ ਕਿਹਾ ਕਿ ਰਾਜਾ ਮੈਂ ਤਾਂ ਹੱਸਦੀ ਹਾਂ ਕਿ ਮੈਂ ਇਕ ਦਿਨ ਸੇਜ 'ਤੇ ਸੁੱਤੀ ਤੇ ਮੈਨੂੰ ਏਨੀ ਮਾਰ ਪਈ। ਤੁਸੀਂ ਇਸ ਸੇਜ 'ਤੇ ਰੋਜ਼ ਸੌਂਦੇ ਹੋ ਤੁਹਾਡਾ ਕੀ ਹਾਲ ਹੋਵੇਗਾ। ਮਾਲਣ ਦੀ ਆਵਾਜ਼ ਰਾਜੇ ਨੂੰ ਝੰਜੋੜ ਗਈ। ਸਤਸੰਗੀਓ ਆਪਾਂ ਗਾਫ਼ਲਤਾਈ ਦੀ ਨੀਂਦ ਵਿਚ ਸੁੱਤੇ ਰਹੇ ਹਾਂ, ਸਾਡਾ ਕੀ ਹਾਲ ਹੋਵੇਗਾ ? 6 ਜਨਵਰੀ ਨੂੰ ਸੰਗਤਾਂ ਏਨੀਆਂ ਆਈਆਂ ਕਿ ਦਾਸ ਲਈ ਉਹਨਾਂ ਦਾ ਵੇਰਵਾ ਲਿਖਣਾ ਕਠਿਨ ਹੋ ਗਿਆ। ਗਿਆਨੀ ਜੋਗਿੰਦਰ ਸਿੰਘ ਜੀ ਦੀ ਡਿਊਟੀ ਲਾਈ ਕਿ ਜਿੰਨੇ ਵੀ ਸਿੰਘ

ਟਰੈਕਟਰਾਂ ਵਾਲੇ ਆਉਂਦੇ ਹਨ, ਉਹਨਾਂ ਦਾ ਹਿਸਾਬ ਕਿਤਾਬ ਤੁਸੀਂ ਰੱਖਣਾ ਹੈ। ਟਰੈਕਟਰਾਂ 'ਚ ਤੇਲ ਪੁਆਉਣਾ ਹੈ। ਕੰਵਰਜੀਤ ਸਿੰਘ ਜੈਲਦਾਰ ਅਜਾਇਬ ਸਿੰਘ ਨੇ ਬਹੁਤ ਸੇਵਾ ਕੀਤੀ, ਤੇਲ ਵੀ ਆਪਣੇ ਪੱਲਿਓਂ ਪੁਆਉਂਦੇ ਰਹੇ। ਉਹ ਕਹਿੰਦੇ ਕਿ ਗੁਰੂ ਦਾ ਧੰਨਵਾਦ ਹੈ, ਸਾਨੂੰ ਸੇਵਾ ਦਾ ਮੌਕਾ ਬਖ਼ਸ਼ਿਆ ਹੈ। ਬਾਕੀ ਦੇ ਕੁਝ ਟਰੈਕਰਾਂ ਵਾਲਿਆਂ ਦੇ ਨਾਮ ਮੈਂ ਸਿਰਫ਼ ਇਸ਼ਾਰਾ ਮਾਤਰ ਹੀ ਲਿਖਾਂਗਾ। ਭਾਈ ਸ਼ਿੰਗਾਰਾ ਸਿੰਘ, ਭਾਈ ਸੋਹਣ ਸਿੰਘ ਭੂਰੇ, ਭਾਈ ਦੀਦਾਰ ਸਿੰਘ, ਭਾਈ ਨਿਰਭੈ ਸਿੰਘ ਰੋਡੇ, ਭਾਈ ਜਗੀਰ ਸਿੰਘ, ਭਾਈ ਕਾਹਨ ਸਿੰਘ ਧੀਰਾ ਪੱਤਰਾ, ਭਾਈ ਜਵਾਹਰ ਸਿੰਘ ਫਿਰੋਜ਼ਪੁਰ, ਰਣਜੋਧ ਸਿੰਘ, ਨਿਹੰਗ ਸਿੰਘ, ਕਰਮ ਸਿੰਘ, ਅਜੀਤ ਸਿੰਘ ਭਾਮ, ਭਾਈ ਗੁਰਦੀਪ ਸਿੰਘ ਸਠਿਆਲਾ, ਭਾਈ ਗੁਰਦਿਆਲ ਸਿੰਘ ਪਾਲਮਪੁਰ, ਸੂਬੇਦਾਰ ਪ੍ਰੀਤਮ ਸਿੰਘ ਘੋੜੇਵਾਹ, ਭਾਈ ਹਰਭਜਨ ਸਿੰਘ ਖਜਾਲਾ, ਦਰਸ਼ਨ ਸਿੰਘ, ਰੇਸ਼ਮ ਸਿੰਘ। ਇਕ ਟਰੱਕ ਭਾਈ ਸੁਜਾਨ ਸਿੰਘ ਮਹਿਤੇ ਵਾਲਿਆਂ ਨੇ ਸੇਵਾ ਵਿਚ ਲਾਇਆ। ਭਾਈ ਜੋਗਿੰਦਰ ਸਿੰਘ ਪੁੱਤਰ ਸ੍ਰੀ ਅਮਰ ਸਿੰਘ ਦੇ ਖੇਤ ਵਿਚੋਂ ਮਿੱਟੀ ਪੁੱਟੀ, ਉਹਨਾਂ ਕੋਈ ਪੈਸਾ ਨਹੀਂ ਲਿਆ। 7 ਜਨਵਰੀ ਨੂੰ **ਧਨੁ ਧੰਨੁ ਗੁਰੂ ਨਾਨਕੁ ਸਮਦਰਸੀ ਜਿਨਿ ਨਿੰਦਾ ਉਸਤਤਿ ਤਰੀ ਤਰਾਂਤਿ॥** ਸ਼ਬਦ ਦੀ ਕਥਾ ਕੀਤੀ। 8 ਜਨਵਰੀ ਨੂੰ **ਨਕ ਨਥ ਖਸਮੁ ਹਥੁ ਕਿਰਤ ਧਕੇ ਦੇਇ॥ ਜਹਾਂ ਦਾਣਾ ਤਹਾਂ ਖਾਣੇ ਨਾਨਕਾ ਸਚ ਹੇ॥** ਸ਼ਬਦ ਦੀ ਕਥਾ ਕੀਤੀ। 9 ਜਨਵਰੀ ਨੂੰ ਸੋਰਠਿ ਮਹਲੇ ਤੇ ਭਗਤ ਬਾਣੀ ਦੇ 7 ਸ਼ਬਦਾਂ ਦੀ ਕਥਾ ਕੀਤੀ। ਮਹਾਂਪੁਰਖਾਂ ਨੇ ਗਤਕੇ ਵਾਲੀ ਸੋਟੀ ਆਪਣੇ ਹੱਥ ਵਿਚ ਫੜੀ ਸੀ ਤੇ ਸਾਰਿਆਂ ਨੂੰ ਖਿੱਚ ਕੇ ਰੱਖਦੇ। 11 ਜਨਵਰੀ ਨੂੰ 32 ਸਿੰਘਾਂ ਨੇ ਮਹਿਤਾ ਵਿਖੇ ਅੰਮ੍ਰਿਤ ਛਕਿਆ। '**ਨਰਪਤਿ ਏਕ ਸਿੰਘਾਸਣਿ ਸੋਇਆ ਸੁਪਨੇ ਭਇਆ ਭਿਖਾਰੀ॥**' ਸ਼ਬਦ ਦੀ ਵਿਆਖਿਆ ਕੀਤੀ। 12 ਜਨਵਰੀ ਨੂੰ ਜਥਾ 10 ਵਜੇ ਸਵੇਰੇ ਪਟਨਾ ਸਾਹਿਬ ਲਈ ਰਵਾਨਾ ਹੋਇਆ। ਜਲੰਧਰ, ਲੁਧਿਆਣਾ ਅਤੇ 2 ਵਜੇ ਰਾਜਪੁਰੇ ਬੈਰੀਅਰ 'ਤੇ ਬੈਠ ਕੇ ਪ੍ਰਸ਼ਾਦਾ ਛਕਿਆ। 4 ਵਜੇ ਜਗਾਧਰੀ ਪਹੁੰਚੇ। ਸਹਾਰਨਪੁਰ ਮੁਜਫਰਨਗਰ ਦੇ ਰਸਤੇ 6 ਵਜੇ ਤੜਕੇ ਅਲਾਹਾਬਾਦ ਤ੍ਰਿਬੈਣੀ ਪਹੁੰਚੇ। 5:45 ਵਜੇ ਬਿਹਾਰ ਰਾਜ ਪ੍ਰਵੇਸ਼ ਕੀਤਾ। ਚੰਦਰੌਲੀ ਤੋਂ 2 ਮੀਲ ਪਿੱਛੇ ਯੂ.ਪੀ. ਪੁਲੀਸ ਨੂੰ 200/- ਰੁਪੈ ਦਿੱਤੇ। 6:30 ਵਜੇ ਤੁਰ ਕੇ 12 ਵਜੇ ਪਟਨਾ ਸਾਹਿਬ ਪਹੁੰਚੇ। ਇਹ ਸਾਰਾ ਸਫ਼ਰ 36 ਘੰਟੇ ਤੇ 30 ਮਿੰਟਾਂ ਵਿਚ ਪੂਰਾ ਕੀਤਾ। ਰਸਤੇ ਵਿਚ ਜੋ ਪਰਸ਼ਾਦੇ ਮਹਿਤੇ ਤੋਂ ਲੈ ਕੇ ਚੱਲੇ ਸਨ, ਉਹ ਹੀ ਛਕੇ। ਮਹਿਤੇ ਤੋਂ 61-62 ਦੀ ਗਿਣਤੀ ਵਿਚ

ਸਿੰਘ ਚੱਲੇ ਸੀ। 45 ਸਿੰਘਾਂ ਨੂੰ ਪੰਜਾਂ ਪਿਆਰਿਆਂ ਦੁਆਰਾ ਅੰਮ੍ਰਿਤ ਛਕਾਇਆ ਗਿਆ। ਸਿੰਘਾਂ ਦੇ ਤਿਆਰ ਨਾ ਹੋਣ ਕਰਕੇ ਅੱਜ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਦਾ ਨਾਗਾ ਪਿਆ। 3000 ਪੋਥੀਆਂ ਜਪੁਜੀ ਸਾਹਿਬ ਦੇ ਟੀਕੇ ਵਾਲੀਆਂ ਛਪੀਆਂ, 487 ਪੋਥੀਆਂ ਸਿੰਘ ਪ੍ਰੈੱਸ ਤੋਂ ਲੈ ਆਏ। 62 ਸਿੰਘ ਬੱਸ ਰਾਹੀਂ ਪਟਨਾ ਸਾਹਿਬ ਨੂੰ ਚੱਲੇ, ਜਦ ਕਿ 47 ਸਿੰਘ ਸੰਤਾਂ ਨਾਲ ਰੇਲ ਗੱਡੀ ਰਾਹੀਂ ਪਟਨਾ ਸਾਹਿਬ ਨੂੰ ਚੱਲ ਪਏ। ਸੰਤਾਂ ਸਮੇਤ ਜਥੇ ਦੀ ਕੁਲ ਗਿਣਤੀ 110 ਦੀ ਸੀ। 13 ਜਨਵਰੀ ਨੂੰ ਬੱਸ ਵੀ ਪਟਨਾ ਸਾਹਿਬ ਪਹੁੰਚ ਗਈ। ਰਸਤੇ ਵਿਚ ਕਈ ਥਾਈਂ ਪੁਲੀਸ ਨੂੰ ਪੈਸੇ ਭਰਦੇ ਰਹੇ। ਸੰਗਤਾਂ, ਸੰਤਾਂ ਮਹਾਂਪੁਰਖਾਂ ਨੂੰ ਜੀਅ ਆਇਆਂ ਕਹਿਣ ਲਈ ਆਈਆਂ। ਰਾਤ ਨੂੰ ਗੁਰਦੁਆਰੇ ਪਹੁੰਚੇ। ਬਾਬਾ ਬਖ਼ਸ਼ੀਸ਼ ਸਿੰਘ ਪਿੰਡ ਮੂਸੇ ਦੇ ਜੋ ਬੱਸ ਡਰਾਈਵਰ ਸਨ, ਇਕ ਟੋਕਰੀ ਅਮਰੂਦਾਂ ਦੀ ਧੋ ਕੇ ਵਰਤਾਈ। ਥੋੜ੍ਹਾ ਜਿਹਾ ਗੁੜ ਵੀ ਸੀ ਉਹ ਵੀ ਵਰਤਾਇਆ। ਸਿੰਘਾਂ ਨੂੰ ਮਹਿਸੂਸ ਕਰਵਾਇਆ ਕਿ ਕਿਸ ਤਰ੍ਹਾਂ ਸਾਡੇ ਵੱਡੇ-ਵਡੇਰੇ ਫਾਕੇ ਕੱਟਦੇ ਸਨ। 4 ਜਨਵਰੀ ਨੂੰ ਮਹਾਂਪੁਰਖਾਂ ਦਾ ਇਕ ਕਮਰੇ ਵਿਚ ਆਸਣ ਸੀ। ਮਹਾਂਪੁਰਖਾਂ ਨੇ ਤਖ਼ਤ ਸਾਹਿਬ ਵਿਖੇ ਸੰਗਰਾਂਦ ਅਤੇ ਟੁੱਟੀ ਗੰਢੀ ਸਾਹਿਬ (ਮੁਕਤਸਰ ਸਾਹਿਬ) ਦੇ 40 ਮੁਕਤਿਆਂ ਦੇ ਇਤਿਹਾਸ ਦੀ ਵਿਸਥਾਰ ਸਹਿਤ ਕਥਾ ਕੀਤੀ। ਰਾਤ ਨੂੰ ਭਗਤ ਰਵੀਦਾਸ ਜੀ ਦੇ ਸ਼ਬਦਾਂ ਦੀ ਕਥਾ ਹੋਈ। ਸੰਤਾਂ ਨੇ ਅਖੰਡ ਪਾਠ ਦੀ ਮਹਾਨਤਾ ਤੇ ਇਸ ਦਾ ਆਰੰਭ ਕਦੋਂ ਹੋਇਆ, ਸਾਰਾ ਕੁਝ ਖੋਲ੍ਹ ਕੇ ਦੱਸਿਆ। ਇਹ ਸਾਰਾ ਵੇਰਵਾ ਅਸੀਂ ਗੁਰਬਾਣੀ ਪਾਠ ਦਰਪਣ ਵਿਚ ਪੜ੍ਹ ਸਕਦੇ ਹਾਂ। 15 ਜਨਵਰੀ ਨੂੰ ਤਖ਼ਤ ਸਾਹਿਬ ਵਿਖੇ ਸ਼ਬਦ ਦੀ ਕਥਾ ਕੀਤੀ। ਕਥਾ ਵਾਚਕ ਗਿਆਨੀ ਪ੍ਰੀਤਮ ਸਿੰਘ ਜੀ ਨੇ ਕਥਾ ਸਮੇਂ ਸੰਗਤ ਨੂੰ ਵੱਧ ਤੋਂ ਵੱਧ ਹਾਜ਼ਰੀ ਭਰਨ ਦੀ ਬੇਨਤੀ ਕੀਤੀ। 16 ਜਨਵਰੀ ਨੂੰ ਰੋਜ਼ਾਨਾ ਦੀ ਤਰ੍ਹਾਂ 661 ਅੰਗ ਦੇ ਦੋ ਸ਼ਬਦਾਂ ਦੀ ਕਥਾ ਕੀਤੀ। ਲੰਗਰ ਦਾ ਪ੍ਰਬੰਧ ਢਿੱਲਾ ਹੋਣ ਕਰਕੇ ਲੰਗਰ ਵਿਚ ਸਿੰਘਾਂ ਦੀਆਂ ਡਿਊਟੀਆਂ ਲਾਈਆਂ। ਨਹਾਉਣ ਵਾਲਾ ਸਾਬਣ ਨਾ ਹੋਣ ਕਰਕੇ ਸਿੰਘ ਕੱਪੜੇ ਧੋਣ ਵਾਲੇ ਸਾਬਣ ਨਾਲ ਹੀ ਇਸ਼ਨਾਨ ਕਰਦੇ। ਜਥੇ ਦਾ ਅਸੂਲ ਸੀ ਕਿ ਕਿਸੇ ਕੋਲੋਂ ਕੁਝ ਮੰਗਣਾ ਨਹੀਂ ਹੈ। ਸੰਤੋਖ ਵਿਚ ਰਹਿਣਾ ਹੈ। ਪਟਨਾ ਸਾਹਿਬ ਦੀ ਸੰਗਤ ਨੇ ਜਥੇ ਨੂੰ ਪਿੰਨੀਆਂ ਛਕਾਈਆਂ।

## ਸਿੰਘਾਂ ਦਾ ਆਦਰ

ਜਦੋਂ ਕਥਾ ਹੁੰਦੀ, ਮੇਵੜਾ (ਅਰਦਾਸੀਆ) ਸਿੰਘ ਪੋਥੀਆਂ ਪ੍ਰਕਾਸ਼ ਕਰਨ

ਵਾਲਿਆਂ ਦੇ ਗਲਾਂ ਵਿਚ ਫੁੱਲਾਂ ਦੇ ਹਾਰ ਪਾ ਦਿੰਦਾ ਸੀ ਤੇ ਸੰਤਾਂ ਦੇ ਗਲ ਵਿਚ ਵੀ ਸਿਹਰੇ ਪਾ ਦਿੰਦਾ ਸੀ। ਇਹ ਸਭ ਕੁਝ ਗੁਰਬਾਣੀ ਕਰਕੇ ਹੀ ਸੀ। 662 ਅੰਗ 'ਤੇ ਕੋਹੜ ਪ੍ਰਥਾਏ ਮਹਾਰਾਜ ਨੇ ਸ਼ਬਦ ਦਾ ਉਚਾਰਨ ਕੀਤਾ। ਸੰਤ ਬਾਬਾ ਗੁਰਬਚਨ ਸਿੰਘ ਜੀ ਨੇ ਇਕ ਮਨੁੱਖ ਨੂੰ ਬਚਨ ਕੀਤਾ। ਉਹਦਾ ਕੋਹੜ ਦੂਰ ਹੋਇਆ। ਭੂਮੀਏ ਚੋਰ ਦੀ ਸਾਖੀ ਸੁਣਾਈ। 17 ਜਨਵਰੀ ਨੂੰ 662 ਅੰਗ ਤੋਂ ਜੋਗੀ, ਪਾਂਡਾ ਤੇ ਕਾਜ਼ੀ ਇਹਨਾਂ ਤਿੰਨਾਂ ਦੇ ਪ੍ਰਥਾਇ ਪਹਿਲੇ ਪਾਤਸ਼ਾਹ ਜੀ ਦਾ ਸ਼ਬਦ ਉਚਾਰਿਆ। ਪਹਿਲਾਂ ਅੰਤਰਜਾਮਤਾ ਨਾਲ ਇਨ੍ਹਾਂ ਤਿੰਨਾਂ ਦੀ ਅੰਤਰੀਵ ਅਵਸਥਾ ਦੱਸੀ। ਦੋ ਅਖੰਡ ਪਾਠਾਂ ਦੇ ਮਧ ਦੀ ਅਰਦਾਸ ਹੋਈ। ਭਗਤ ਜਸਵੰਤ ਸਿੰਘ ਜੀ ਮਿੰਨੀ ਬੱਸ ਲੈਣ ਲਈ ਕਲਕੱਤੇ ਗਏ। ਰਾਤ ਨੂੰ ਗੁਰੂ ਨਾਨਕ ਸਾਹਿਬ ਜੀ ਦੇ ਉਚਾਰੇ ਆਰਤੀ ਦੇ ਸ਼ਬਦ ਦੀ ਕਥਾ ਹੋਈ।

20 ਜਨਵਰੀ ਨੂੰ ਕਲਗੀਧਰ ਜੀ ਦਾ ਅਵਤਾਰ ਦਿਹਾੜਾ ਸੀ। ਗਿਆਨੀ ਜ਼ੈਲ ਸਿੰਘ ਮੁੱਖ ਮੰਤਰੀ ਪੰਜਾਬ, ਬਿਹਾਰ ਦਾ ਮੁੱਖ ਮੰਤਰੀ ਤੇ ਡਾਕਟਰ ਹਰਨਾਮ ਸਿੰਘ ਸ਼ਾਨ ਤੇ ਹੋਰ ਕਈ ਮੰਤਰੀ ਤਖ਼ਤ ਸਾਹਿਬ 'ਤੇ ਮੱਥਾ ਟੇਕਣ ਲਈ ਆਏ। ਪ੍ਰਬੰਧਕ ਤੇ ਕਈ ਹੋਰ ਸੱਜਣ ਉਹਨਾਂ ਨੂੰ ਲੈਣ ਲਈ ਅੱਗੇ ਗਏ ਤਾਂ ਸੰਤਾਂ ਨੇ ਬੀਰ-ਰਸ ਵਿਚ ਆਣ ਕੇ ਕਿਹਾ ਕਿ ਪ੍ਰੇਮੀਓ ਮੰਗਤਿਆਂ ਨੂੰ ਲੈਣ ਲਈ ਨਾ ਜਾਓ, ਉਹ ਗੁਰੂ ਘਰੋਂ ਮੰਗਣ ਆਏ ਹਨ, ਅਸੀਂ ਸਤਿਗੁਰੂ ਸਾਹਿਬ ਨੂੰ ਛੱਡ ਕੇ ਮੰਗਤਿਆਂ ਨੂੰ ਅੱਗੋਂ ਲੈਣ ਗਏ ਹਾਂ, ਇਸ ਤਰ੍ਹਾਂ ਗੁਰੂ ਦਾ ਅਨਾਦਰ ਹੈ। ਪੁਲੀਸ ਗੁਰਦੁਆਰੇ ਵਿਚ ਹਰਲ-ਹਰਲ ਕਰਦੀ ਸੀ। 21 ਜਨਵਰੀ ਨੂੰ ਦੁਪਹਿਰ ਦਾ ਲੰਗਰ ਸ. ਨੱਥਾ ਸਿੰਘ ਜੀ ਦੇ ਘਰ ਜਾ ਕੇ ਛਕਿਆ। ਸ. ਨੱਥਾ ਸਿੰਘ ਰੋਹਬਦਾਰ ਗੁਰਮੁਖ ਅੰਮ੍ਰਿਤਧਾਰੀ ਸੀ ਤੇ ਸਿਰ 'ਤੇ ਉੱਚੇ ਫਰਲੇ ਵਾਲੀ ਚਿੱਟੀ ਪੱਗ ਬੰਨ੍ਹਦੇ ਸਨ। ਉਹ ਪ੍ਰਸ਼ਾਦਾ ਛਕਾਉਣ ਵੇਲੇ ਇਹ ਲਫ਼ਜ਼ ਵਾਰ-ਵਾਰ ਕਹਿੰਦੇ ਸਨ ਕਿ 'ਮੇਰੇ ਪਿਆਰੇ ਦੇ ਪਿਆਰਿਓ ਇਕ ਗੱਫਾ'। 22 ਜਨਵਰੀ ਨੂੰ ਸੰਤ ਨਿਸਚਲ ਸਿੰਘ ਜੀ ਜਗਾਧਰੀ ਵਾਲਿਆਂ ਕਥਾ ਕੀਤੀ, ਉਪਰੰਤ ਵਰਪਾਲ ਪਿੰਡ ਦੇ ਬਖ਼ਸ਼ੀਸ਼ ਸਿੰਘ ਢਿੱਲੋਂ ਦੇ ਘਰ ਗਏ। ਅੰਮ੍ਰਿਤ ਛਕਣ ਦੀ ਪ੍ਰੇਰਣਾ ਕੀਤੀ। ਉਪਰੰਤ ਇੰਦਰਪਾਲ ਸਿੰਘ, ਮਹਿੰਦਰ ਸਿੰਘ, ਅਤਰ ਸਿੰਘ, ਹਰਬੰਸ ਸਿੰਘ, ਹਰਬੰਸ ਕੌਰ ਤੇ ਗੁਰਦੀਪ ਕੌਰ ਨੇ ਅੰਮ੍ਰਿਤ ਛਕਣ ਦਾ ਪ੍ਰਣ ਲਿਆ। ਗੁਰਦੁਆਰਾ ਸਾਹਿਬ ਵਿਖੇ ਕਈ ਲੜਕੀਆਂ ਵਜ਼ੀਰਾਂ ਨੂੰ Parents of Honour ਦੇਣ ਲਈ ਕਈ ਘੰਟੇ ਖਲੋਤੀਆਂ ਰਹੀਆਂ। ਸੰਤਾਂ ਨੇ ਇਸ ਦੀ ਖੁੱਲ੍ਹ ਕੇ ਵਿਰੋਧਤਾ

ਕੀਤੀ ਤੇ ਕਿਹਾ ਕਿ ਇਹ ਮਨਮਤ ਹੈ। 23 ਜਨਵਰੀ ਨੂੰ ਰਾਤ ਦੇ 2:15 ਵਜੇ ਸ. ਲਾਭ ਸਿੰਘ ਜੀ ਖਟੜੇ ਵਾਲੇ ਮਿੰਨੀ ਬੱਸ ਭੇਂਟ ਕਰਨ ਲਈ ਕਲਕੱਤੇ ਤੋਂ ਪਹੁੰਚੇ। ਸਮੁੱਚੀ ਸੰਗਤ ਨੇ ਇਕ ਟਰੱਕ ਵੀ ਭੇਂਟ ਕੀਤਾ। ਇਹ ਮਿੰਨੀ ਬੱਸ ਲਾਭ ਸਿੰਘ ਹੁਰਾਂ ਨੇ ਇਕੱਲਿਆਂ ਹੀ ਭੇਂਟ ਕੀਤੀ। ਮਹਾਂਪੁਰਖਾਂ ਨੇ ਇਸ ਬੱਸ 'ਚ ਬੈਠ ਕੇ 37 ਵੱਡੇ ਜਲੂਸ ਕੱਢੇ। ਸਰਕਾਰ ਨੂੰ ਇਹ ਬੱਸ ਪਸੰਦ ਨਹੀਂ ਸੀ ਕਿਉਂਕਿ ਇਸ ਵਿਚੋਂ ਆਵਾਜ਼ ਆਉਂਦੀ ਸੀ—**'ਮੇਰਾ ਸਿਰ ਜਾਵੇ ਤਾਂ ਜਾਵੇ ਮੇਰਾ ਸਿੱਖੀ ਸਿਦਕ ਨਾ ਜਾਵੇ।'** ਸਿਰ ਦਿਤਿਆਂ ਬਾਝ ਨਹੀਂ ਰਹਿਣਾ ਧਰਮ। ਸਿਰ ਦਿਤਿਆਂ ਬਾਝ ਨਹੀਂ ਰਹਿਣਾ। ਇਹ ਮਿੰਨੀ ਬੱਸ ਹਰਿਆਣਾ ਚੰਦੋਕਲਾਂ ਵਿਖੇ ਸਰਕਾਰ ਨੇ ਸਾੜ ਦਿੱਤੀ ਕਿਉਂਕਿ ਇਸ ਵਿਚੋਂ ਸਿੱਖੀ ਦੀ ਖ਼ੁਸ਼ਬੂ ਆਉਂਦੀ ਸੀ। 24 ਜਨਵਰੀ **'ਸੋਈ ਚੰਦੁ ਚੜਹਿ ਸਿ ਤਾਰੇ...'** ਦੀ ਕਥਾ ਤੇ ਕਲਜੁਗ ਦੇ ਲੱਛਣ ਤੇ ਦਸਮ ਗ੍ਰੰਥ ਦੀ ਕਥਾ ਜੋ ਰੁਕੀ ਸੀ, 115 ਅੰਗ ਤੋਂ ਆਰੰਭ ਕੀਤੀ। 24 ਜਨਵਰੀ ਨੂੰ 4:45 ਵਜੇ ਪਟਨੇ ਤੋਂ ਕਲਕੱਤੇ ਨੂੰ ਚੱਲੇ। ਸਾਰੇ ਰਸਤੇ 'ਚ 500 ਲੀਟਰ ਤੇਲ ਖ਼ਰਚ ਆਇਆ। ਬੁਧਵਾਰ ਵੀਰਵਾਰ ਮਹਿਤੇ ਤੋਂ ਚੱਲੇ ਤੇ Bus Meter Reading 14352-15988 ਸੀ। ਰਸਤੇ ਵਿਚ ਕੁਡਰਮਾਂ ਪਿੰਡ ਅੰਮ੍ਰਿਤ ਸੰਚਾਰ ਹੋਇਆ। 159 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। 17 ਆਦਮੀਆਂ ਨੇ ਸ਼ਰਾਬ ਛੱਡੀ:

1. ਸਾਧੂ ਸਿੰਘ, 2. ਹਰਨਾਮ ਸਿੰਘ, 3. ਰਣਜੀਤ ਸਿੰਘ, 4. ਬਲਦੇਵ ਸਿੰਘ, 5. ਅਰਜਨ ਸਿੰਘ, 6. ਦਰਸ਼ਨ ਸਿੰਘ, 7. ਮੇਵਾ ਸਿੰਘ, 8. ਪ੍ਰੀਤਮ ਸਿੰਘ, 9. ਅਮਰੀਕ ਸਿੰਘ, 10. ਅਵਤਾਰ ਸਿੰਘ, 11. ਮਹਿੰਦਰ ਸਿੰਘ, 12. ਨੌਰੰਗ ਸਿੰਘ, 13. ਗੁਰਮੇਲ ਸਿੰਘ, 14. ਹਰਬੰਸ ਸਿੰਘ, 15. ਸੁਰਜੀਤ ਸਿੰਘ, 16. ਗੁਰਬਖਸ਼ ਸਿੰਘ, 17. ਭਗਵੰਤ ਸਿੰਘ।

25 ਜਨਵਰੀ ਨੂੰ ਗੁਰਦੁਆਰਾ ਜਗਤ ਸੁਧਾਰ ਵਿਖੇ ਕਥਾ ਕੀਤੀ ਤੇ ਪਾਠ ਰਾਮ ਸਿੰਘ ਸੁਲਤਾਨਪੁਰੀ ਨੇ ਕੀਤਾ। ਇਕ ਮੌਕੇ ਸੰਤ ਬਾਬਾ ਕਰਤਾਰ ਸਿੰਘ ਜੀ ਨੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਹੁਰਾਂ ਪਾਸੋਂ ਪੁੱਛਿਆ ਕਿ ਰਿਧੀਆਂ ਸਿਧੀਆਂ ਕੀ ਹਨ? ਮਹਾਂਪੁਰਖ ਕਹਿਣ ਲੱਗੇ ਕਿ ਔਰਤ ਨਾਲ ਸਬੰਧ ਕਰਨ 'ਤੇ ਮਹਿਸੂਸ ਹੁੰਦਾ ਤੇ ਮਨੁੱਖ ਖ਼ੁਸ਼ੀ ਮਹਿਸੂਸ ਕਰਦਾ ਹੈ ਪਰ ਵਾਸਤਵ ਵਿਚ ਕੁਝ ਵੀ ਨਹੀਂ ਹੈ। ਇਸ ਤਰ੍ਹਾਂ ਇਹਨਾਂ ਦੀ ਪ੍ਰਾਪਤੀ ਨੂੰ ਮਨੁੱਖ ਆਪਣੇ ਆਪ ਵਿਚ ਕੁਝ ਸ਼ਕਤੀ ਵੇਖ ਕੇ ਖ਼ੁਸ਼ ਹੁੰਦਾ ਹੈ, ਪਰ ਅਸਲ ਵਿਚ ਇਹ ਪਰਛਾਵਾਂ ਜਿਹਾ ਹੀ ਹੈ। ਇਸ ਸਮੇਂ ਗੁਰਬਖਸ਼ ਸਿੰਘ ਪ੍ਰੀਤਲੜੀ ਦੀ ਇਕ ਕਿਤਾਬ ਮਹਾਂਪੁਰਖਾਂ ਦੇ ਨੋਟਿਸ ਵਿਚ ਆਈ ਜਿਸ ਦਾ ਨਾਮ ਸੀ

‘ਪਰਮ ਮਨੁੱਖ’। ਮਹਾਂਪੁਰਖ ਕਹਿਣ ਲੱਗੇ ਕਿ **‘ਮਨੁਖ ਕਾ ਕਹਿ ਰੂਪ ਨ ਜਾਣ’**। 27-28 ਜਨਵਰੀ ਨੂੰ ਗੁਰਦੁਆਰਾ ਜਗਤ ਸੁਧਾਰ ਵਿਖੇ 680 ਤੋਂ 685 ਅੰਕ ਤੱਕ ਕਥਾ ਕੀਤੀ। ਇਕ ਪ੍ਰੇਮੀ ਬਲਵੰਤ ਸਿੰਘ ਦੇ ਘਰ ਉਹਨਾਂ ਦਸਤਾਰ ਭੇਟ ਕੀਤੀ। ਮਹਾਂਪੁਰਖਾਂ ਨੇ ਤਾਬਿਆ ਤੋਂ ਉਠ ਕੇ ਦਸਤਾਰ ਸੀਸ ਨਾਲ ਛੁਆਈ। ਜਾਂਦਿਆਂ ਜਾਂਦਿਆਂ ਰਾਗੀ ਗੁਰਮੇਲ ਸਿੰਘ ਜੋ ਅੱਜਕਲ੍ਹ ਇੰਗਲੈਂਡ ਵਿਚ ਹਨ ਨੂੰ ਸੰਤ ਜੀ ਕਹਿਣ ਲੱਗੇ ਕਿ—ਰਾਗੀ ਜੀ ਮਨਮਰਜ਼ੀ ਨਾਲ ਘਾਟਾ ਪੈਂਦਾ ਹੈ **‘ਹੋਂਦਾ ਫੜੀਅਗ ਨਾਨਕ ਜਾਣ’**। ਨਿਮਾਣੇ ਬਣ ਕੇ ਰਹੋਗੇ ਤਾਂ ਚੰਗੇ ਰਹੋਗੇ, ਅੱਗੇ ਤੁਹਾਡੀ ਮੌਜ। 29 ਜਨਵਰੀ ਨੂੰ **‘ਗੁਰ ਸਾਗਰ ਰਤਨੀ ਭਰਪੂਰੇ’** ਦੀ ਕਥਾ ਕੀਤੀ। ਜੋ ਸਿੰਘ ਸੰਥਿਆ ਨਹੀਂ ਕਰਦੇ, ਉਨ੍ਹਾਂ ਨੂੰ ਤਾੜਨਾ ਕੀਤੀ। ‘ਗੁਰ ਨਾਨਕ ਪ੍ਰਕਾਸ਼’ ਦੀ ਪੋਥੀ ’ਚੋਂ ‘ਮਰਦਾਨੇ ਦਾ ਸੋਹੰ ਸੋਹੰ ਉਚਾਰਨਾ ਤੇ ਗੋਤੇ ਖਾਣ’ ਦੀ ਕਥਾ ਕੀਤੀ। 30 ਜਨਵਰੀ ਨੂੰ ਚੰਡੀ ਦੀ ਵਾਰ ਦੀ ਕਥਾ ਦਾ ਭੋਗ ਪਾਇਆ। ਸਵੇਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਹੁੰਦੀ ਸੀ। 31 ਜਨਵਰੀ ਨੂੰ ਸੰਗਤਾਂ ਨੇ ਕਲਗੀਧਰ ਦਾ ਅਵਤਾਰ ਦਿਹਾੜਾ ਮਨਾਇਆ। ਇਕ ਮ੍ਰਿਤਕ ਦੇ ਭੋਗ ਸਮੇਂ ਮਹਾਂਪੁਰਖਾਂ ਨੌਵੇਂ ਪਾਤਸ਼ਾਹ ਦੇ ਸਲੋਕ ਰਾਮਕਲੀ ਸਦੁ ਤੇ ਜਪੁਜੀ ਸਾਹਿਬ ਜੀ ਦੀਆਂ ਪੰਜ ਪੌੜੀਆਂ ਦਾ ਪਾਠ ਤੇ ਅਰਦਾਸ ਕੀਤੀ। ਘਰ ਵਾਲਿਆਂ ਨੂੰ ਦਿਲਾਸਾ ਦਿੱਤਾ। 1 ਫ਼ਰਵਰੀ ਨੂੰ ਧਨਾਸਰੀ ਰਾਗ ਦੀ ਕਥਾ ਤੇ ਭਗਤ ਬਾਣੀ ਦੀ ਕਥਾ ‘ਗੁਰ ਨਾਨਕ ਪ੍ਰਕਾਸ਼’ ਵਿਚ ਵਲੀ ਕੰਧਾਰੀ ਦਾ ਪ੍ਰਸੰਗ ਉਚਾਰਿਆ। ਜਿਹੜੀ ਮਿੰਨੀ ਬੱਸ ਸ. ਲਾਭ ਸਿੰਘ ਹੁਰਾਂ ਦਿੱਤੀ ਸੀ, ਸੰਤ ਅੱਜ ਉਸ ’ਤੇ ਅਸਵਾਰ ਹੋਏ। 2 ਫ਼ਰਵਰੀ ਨੂੰ ਪਾਕਿਸਤਾਨੀ ਇਕ ਸੜਿਆ ਜਹਾਜ਼ ਵੇਖਣ ਗਏ। ਮਟੀਆਂ ਬੁਰਜ ਕਾਮਾਗਾਟਾ ਮਾਰੂ ਜਹਾਜ਼ ਦੇ ਸ਼ਹੀਦਾਂ ਦੀ ਜਗ੍ਹਾ ਹੈ। ਉਥੇ ਸੰਤ ਕੁਟੀਆ ਕਥਾ ਕੀਤੀ। 4 ਫ਼ਰਵਰੀ ਨੂੰ ਧੰਨਾ ਜੀ ਦੇ ਸ਼ਬਦ ਧਨਾਸਰੀ ਰਾਗ ਦੀ ਵਿਆਖਿਆ ਕੀਤੀ। ਇਸ ਗੁਰਦੁਆਰੇ ਦੇ ਜੋ ਪ੍ਰਬੰਧਕ ਹਨ, ਉਹਨਾਂ ਦੇ ਨਾਮ ਇਸ ਪ੍ਰਕਾਰ ਹਨ: ਮੇਹਰ ਸਿੰਘ ਗਰੀਬ ਪ੍ਰਧਾਨ, ਗੁਰਨਾਮ ਸਿੰਘ ਲਾਪਰਾ ਮੀਤ ਪ੍ਰਧਾਨ, ਸ. ਹਰਬੰਸ ਸਿੰਘ ਜਨਰਲ ਸਕੱਤਰ, ਪ੍ਰਿਥੀਪਾਲ ਸਿੰਘ ਦਾਖਾ ਸਕੱਤਰ, ਚਰਨ ਸਿੰਘ ਚਗਰ ਸਟੇਜ ਸਕੱਤਰ, ਸਟੇਜ ਸਕੱਤਰ ਗੁਰਦੁਆਰਾ ਸਿੰਘ ਸਭਾ ਕਲਕੱਤਾ, ਸ. ਪ੍ਰਕਾਸ਼ ਸਿੰਘ ਚੀਮਾ ਦਫ਼ਤਰ ਇੰਚਾਰਜ, ਭਾਈ ਤਾਰੂ ਸਿੰਘ ਕੈਸ਼ੀਅਰ, ਸ. ਕੇਹਰ ਸਿੰਘ ਸਟੋਰ ਕੀਪਰ, ਸ. ਨਰਾਇਣ ਸਿੰਘ ਪੰਚ, ਭਾਈ ਦਲੀਪ ਸਿੰਘ ਹੈੱਡ ਗ੍ਰੰਥੀ, ਭਾਈ ਮਲਕੀਤ ਸਿੰਘ ਹੈੱਡ ਰਾਗੀ, ਭਾਈ ਪ੍ਰੀਤਮ ਸਿੰਘ ਸਾਥੀ, ਹਰਜੀਤ ਸਿੰਘ (ਤਬਲਾ ਵਾਦਕ), ਭਾਈ

ਜੋਗਿੰਦਰ ਸਿੰਘ ਲਾਂਗਰੀ, ਜਗਨ ਸਿੰਘ ਸੇਵਾਦਾਰ, ਹਰਦਿਆਲ ਸਿੰਘ ਦਾਖਾ (ਪ੍ਰਧਾਨ ਅਕਾਲੀ ਦਲ)। 5 ਫ਼ਰਵਰੀ ਨੂੰ ਮਹਾਂਪੁਰਖਾਂ ਜ਼ਿਕਰ ਕੀਤਾ ਕਿ ਮਰਹੱਟੇ ਸਿੰਘ ਹਜ਼ੂਰ ਸਾਹਿਬ ਆ ਕੇ ਲੁਡੀ ਪਾਉਂਦੇ ਹਨ। ਅਫ਼ਸੋਸ ਅਸੀਂ ਉਹਨਾਂ ਨੂੰ ਜਾਣੂ ਨਹੀਂ ਕਰਵਾ ਸਕੇ। ਘੂਮਰ ਸ਼ਬਦ ਦੀ ਵਿਆਖਿਆ ਕੀਤੀ। ਸ਼ਾਮ ਨੂੰ ਅਜੀਤ ਸਿੰਘ ਦਾ ਪ੍ਰਸੰਗ ਸੁਣਾਇਆ। 6 ਫ਼ਰਵਰੀ ਨੂੰ ਹਵਾਈ ਜਹਾਜ਼ ਰਾਹੀਂ ਕਲੱਕਤਾ ਤੋਂ ਪਟਨਾ ਸਾਹਿਬ ਪਹੁੰਚੇ। ਸੰਤ ਬਾਬਾ ਕਰਤਾਰ ਸਿੰਘ ਜੀ ਠੱਟੇ ਟਿੱਬੇ ਵਾਲੇ ਬਾਬਾ ਭਾਗ ਸਿੰਘ ਜੀ ਦੀ ਬਰਸੀ ਮਨਾਉਣ ਲਈ ਪਟਨਾ ਸਾਹਿਬ ਪਹੁੰਚੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਕੀਤੀ ਤੇ ਮੱਧ ਦਾ ਭੋਗ ਪਾਇਆ। 7 ਫ਼ਰਵਰੀ ਨੂੰ ਸੰਤਾਂ ਨੇ 45 ਮਿੰਟ ਕਥਾ ਕੀਤੀ ਤੇ ਬਾਅਦ ਵਿਚ ਗਿਆਨੀ ਰਣਜੀਤ ਸਿੰਘ ਜੀ ਪਾਰਸ ਤੇ ਸੰਤ ਸਿੰਘ ਮਸਕੀਨ ਹੁਰਾਂ ਨੇ ਵਿਖਿਆਨ ਕੀਤਾ। 8 ਫ਼ਰਵਰੀ ਨੂੰ ਇਕ ਪ੍ਰੇਮੀ ਨੇ ਮੱਧ ਦੇ ਕਥਾ ਦੀ ਖ਼ੁਸ਼ੀ ਵਿਚ 1000/- ਰੁਪੈ ਦੀ ਦੇਗ ਕਰਵਾਈ। 22 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। ਭਾਈ ਰਣਬੀਰ ਸਿੰਘ ਜੀ ਨੇ ਜਥੇਦਾਰ ਦੀ ਡਿਊਟੀ ਨਿਭਾਹੀ। ਸ਼ਬਦ ਦੀ ਕਥਾ ਕੀਤੀ ਤੇ ਪਾਠ ਭਾਈ ਮੋਹਨ ਸਿੰਘ ਤੀਰ ਜੋ ਮਹਾਂਪੁਰਖ ਭੰਗਾਲੀ ਵਾਲੇ ਬਾਬਾ ਬੀਰ ਸਿੰਘ ਜੀ ਦੇ ਗੁਰਦੁਆਰੇ ਦੀ ਸੇਵਾ ਕਰਵਾਉਂਦੇ ਹਨ, ਨੇ ਕੀਤਾ। 10 ਫ਼ਰਵਰੀ ਨੂੰ ਸੰਤ ਹਵਾਈ ਜਹਾਜ਼ ਰਾਹੀ ਕਲਕੱਤੇ ਪਹੁੰਚੇ। ਸਿੰਘਾਂ ਨੂੰ ਪਰਨੇ ਵੰਡੇ ਤੇ ਬਾਅਦ ਵਿਚ ਸ. ਵਰਿਆਮ ਸਿੰਘ ਰਾਇਕੋਟ ਵਾਲਿਆਂ ਦੇ ਘਰ ਗਏ। 13 ਫ਼ਰਵਰੀ ਨੂੰ ਕਟਕ ਗੁਰੂ ਨਾਨਕ ਸਾਹਿਬ ਦੇ ਗੁਰਦੁਆਰੇ ਦੇ ਦਰਸ਼ਨ ਕਰਕੇ ਚਾਲੇ ਪਾ ਦਿੱਤੇ।

14 ਫ਼ਰਵਰੀ ਨੂੰ ਭਲਾਈ ਨਗਰ (ਐੱਮ.ਪੀ.) ਪੁੱਜੇ ਜਿਥੇ ਕਿ ਬਾਬਾ ਕਰਤਾਰ ਸਿੰਘ ਜੀ ਬਰਿਆਰਾਂ ਵਾਲੇ ਕਾਫ਼ੀ ਪਹਿਲਾਂ ਭਲਾਈ ਸਟੀਲ ਪਲਾਂਟ ਵਿਚ ਡਿਊਟੀ ਕਰਦੇ ਰਹੇ ਸਨ ਤਦੋਂ ਦੀਆਂ ਕਾਫ਼ੀ ਸੰਗਤਾਂ ਇਨ੍ਹਾਂ ਮਹਾਂਪੁਰਖਾਂ ਦੀ ਪ੍ਰੇਰਣਾ ਤੇ ਸੰਗਤ ਸਦਕਾ ਗੁਰੂ-ਘਰ ਨਾਲ ਜੁੜੀਆਂ ਹੋਈਆਂ ਹਨ ਤੇ ਨਿਤਾ ਪ੍ਰਤੀ ਸੰਗਤ ਕਰਨ ਦਾ ਨਿਯਮ ਧਾਰਨ ਕੀਤਾ ਹੋਇਆ ਹੈ। ਜੋ ਕਿ ਅੱਜ ਵੀ ਨਿਰੰਤਰ ਸੈਕਟਰ-2 ਵਿਚ ਸਤਸੰਗ ਘਰ ਵਿਚ ਚੱਲ ਰਿਹਾ ਹੈ। ਰੋਜ਼ਾਨਾ ਸੰਗਤਾਂ ਬੜੇ ਪ੍ਰੇਮ ਤੇ ਸ਼ਰਧਾ ਨਾਲ ਸਤਸੰਗ ਵਿਚ ਹਾਜ਼ਰੀਆਂ ਭਰਦੀਆਂ ਹਨ ਤੇ ਆਪਣੇ ਜੀਵਨ ਨੂੰ ਸਫਲਾ ਕਰਨ ਦਾ ਉਪਰਾਲਾ ਕਰ ਰਹੀਆਂ ਹਨ। ਇਥੇ ਹੀ ਇਨ੍ਹਾਂ ਮਹਾਂਪੁਰਖਾਂ ਨਾਲ ਇਕ ਘਟਨਾ ਵਾਪਰੀ ਕਿ ਆਪ ਜੀ ਆਪਣੀ ਸਮਾਧੀ ਵਿਚ ਮਗਨ ਬੈਠੇ ਸਨ ਤਾਂ ਇਕ ਮਾਈ ਨੇ ਆ ਕੇ ਇਨ੍ਹਾਂ ਦੇ ਚਰਨਾਂ 'ਤੇ ਮੱਥਾ ਟੇਕ ਦਿੱਤਾ। ਬਸ ਇਸ ਕਾਰਨ ਕਰਕੇ ਆਪ

ਜੀ ਫਿਰ ਇਹ ਬੁਲ੍ਹੇ ਸ਼ਾਹ ਦੀ ਪੰਕਤੀ ਪੜ੍ਹਨ ਲੱਗ ਪਏ :

*ਬੁਲਿਆ ਚੱਲ ਉਥੇ ਚਲੀਏ, ਜਿਥੇ ਵਸਣ ਅਕਲ ਦੇ ਅੰਨੇ।*
*ਨਾ ਕੋਈ ਸਾਨੂੰ ਜਾਣੇ ਬੁਝੇ ਨਾ ਕੋਈ ਸਾਨੂੰ ਮੰਨੇ।*

ਬਸ ਫਿਰ ਕੀ ਸੀ, ਆਪ ਜੀ ਨੇ ਭਲਾਈ ਤੋਂ ਡਿਊਟੀ ਛੱਡ ਕੇ ਭੂਟਾਨ ਵਿਖੇ ਜਾ ਕੇ GREF ਦੀ ਡਿਊਟੀ ਕਰ ਲਈ। ਇਹ ਸੀ ਇਨ੍ਹਾਂ ਸੰਤਾਂ ਦੀ ਛੁਪ ਕੇ ਰਹਿਣ ਦੀ ਇੱਛਾ। ਇਨ੍ਹਾਂ ਦਾ ਬਚਨ ਸੀ ਆਪਣੇ ਸੰਗੀ ਸਾਥੀਆਂ ਨੂੰ ਕਿ ਮੱਥਾ ਕੇਵਲ ਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਟਿਕਾ ਸਕਦੇ ਹਨ, ਹੋਰ ਕੋਈ ਨਹੀਂ। ਸੋ ਆਪ ਜੀ ਭੂਟਾਨ ਡਿਊਟੀ ਕਰਦਿਆਂ ਵੀ ਇਥੇ ਭਲਾਈ ਦੀ ਸੰਗਤ ਨਾਲ ਨਿਰੰਤਰ ਪ੍ਰੇਮ ਬਣਾਈ ਰੱਖਿਆ ਤੇ ਛੁੱਟੀ ਵੇਲੇ ਇਥੇ ਜ਼ਰੂਰ ਆਉਣਾ। ਇਸ ਸੰਗਤ ਵਿਚ ਜੋ ਡਿਸਿਪਲਿਨ ਮਹਾਂਪੁਰਖਾਂ ਨੇ ਆਪਣੇ ਜੀਵਨ ਵਿਚ ਆਪ ਕਰਕੇ ਦਿਖਾਇਆ, ਉਸੇ ਤਰ੍ਹਾਂ ਹੀ ਉਸ ਸੰਗਤ ਵਿਚ ਵੀ ਸੰਗਤਾਂ ਦੀ ਸੇਵਾ ਵਿਚ ਤਤਪਰ ਰਹਿਣ ਦਾ ਰੰਗ ਭਰਿਆ। ਬਹੁਤ ਵਿਸਥਾਰ ਵਿਚ ਨਾ ਜਾਈਏ, ਇਸ ਸੰਗਤ ਦਾ ਇੰਨਾ ਹੀ ਲਿਖਣਾ ਕਾਫ਼ੀ ਹੋਵੇਗਾ ਕਿ ਸੰਤ ਕਰਤਾਰ ਸਿੰਘ ਜੀ ਖ਼ਾਲਸਾ ਇਥੋਂ ਦੀ ਸੰਗਤ ਦੀ ਸੇਵਾ ਤੇ ਪ੍ਰੇਮ ਸਤਿਕਾਰ ਤੋਂ ਇੰਨੇ ਪ੍ਰਭਾਵਤ ਹੋਏ ਕਿ ਉਨ੍ਹਾਂ ਸੰਗਤ ਵਿਚ ਇਥੇ ਪੰਜਾਬ ਵਿਚ ਵੀ ਤੇ ਹੋਰ ਜਗ੍ਹਾ ਦੀਆਂ ਸਟੇਜਾਂ 'ਤੇ ਵੀ ਇਹ ਬਚਨ ਕਰਨੇ ਕਿ ਸੰਗਤ ਕੀ ਹੈ ? ਜੇ ਦੇਖਣੀ ਚਾਹੁੰਦੇ ਹੋ ਤਾਂ ਤੁਸੀਂ ਭਲਾਈ ਨਗਰ ਜਾਉ।

ਇਥੇ ਜਥਾ ਇਕ ਹਫ਼ਤਾ ਟਿਕਿਆ ਤੇ ਸਿੱਖੀ ਦਾ ਪ੍ਰਚਾਰ ਬੜਾ ਗਹਿਗਚ ਹੋਇਆ, ਮਤਲਬ ਇਹ ਕਿ ਖ਼ਾਲਸਾ ਜੀ ਨੇ ਇਥੇ ਇਕ-ਇਕ ਦਿਨ ਵਿਚ ਅੱਠ-ਅੱਠ ਕਥਾ ਦੇ ਪ੍ਰੋਗਰਾਮ ਦਿੱਤੇ। ਸੰਤ ਬਰਿਆਰਾਂ ਵਾਲੇ ਪ੍ਰੋਗਰਾਮ ਉਲੀਕਣ ਵਾਲੇ ਸਨ। ਅੰਮ੍ਰਿਤ ਵੇਲੇ ਤੋਂ ਪ੍ਰੋਗਰਾਮ ਸ਼ੁਰੂ ਹੋ ਕੇ ਦੇਰ ਰਾਤ ਤੱਕ ਚੱਲਦੇ। ਕੀਰਤਨੀ ਜਥਾ ਭਾਈ ਸਾਹਿਬ ਭਾਈ ਰਾਮ ਸਿੰਘ ਜੀ ਦਾ (ਅੱਜਕਲ੍ਹ ਜਨਰਲ ਸੈਕਟਰੀ ਮਾਨ ਦਲ) ਬੜਾ ਸੰਗਤਾਂ ਵਿਚ ਹਰਮਨ ਪਿਆਰਾ ਸੀ, ਜਿਨ੍ਹਾਂ ਦੇ ਗਲੇ ਵਿਚ ਸਤਿਗੁਰੂ ਜੀ ਨੇ ਰਸ ਭਰਿਆ ਹੋਇਆ ਸੀ। ਬਾਬੇ ਬਰਿਆਰਾਂ ਵਾਲਿਆਂ ਨੇ ਪ੍ਰੋਗਰਾਮ ਹੀ ਇਸ ਤਰ੍ਹਾਂ ਉਲੀਕੇ ਸਨ ਕਿ ਜਥਾ ਕੀਰਤਨ ਕਰਕੇ ਅਗਲੀ ਸਟੇਜ 'ਤੇ ਚਲਾ ਜਾਂਦਾ ਤੇ ਖ਼ਾਲਸਾ ਜੀ ਕਥਾ ਕਰਨ ਪੁੱਜ ਜਾਂਦੇ, ਇਸੇ ਤਰ੍ਹਾਂ ਦੇਰ ਰਾਤ ਤੱਕ ਪ੍ਰੋਗਰਾਮ ਚੱਲਦੇ ਰਹੇ। ਖ਼ਾਲਸਾ ਜੀ ਬਾਬੇ ਬਰਿਆਰਾਂ ਵਾਲਿਆਂ ਨੂੰ ਕਹਿਣ ਲੱਗੇ ਕਿ ਬਾਬਾ ਜੀ ਇਹ ਸੇਵਾ ਤੁਸਾਂ ਨੇ ਇੰਨੀਆਂ ਕਥਾਵਾਂ ਇਕ ਦਿਨ ਵਿਚ ਕਰਾ ਕੇ ਸਾਥੋਂ ਲਈ ਹੈ, ਅਸੀਂ ਤਾਂ ਸਵੇਰੇ ਸ਼ਾਮ ਤੱਕ ਹੀ ਸੀਮਤ ਰਹੇ ਹਾਂ। ਸੋ ਖ਼ਾਲਸਾ ਜੀ

ਵੀ ਇਸ ਤਰ੍ਹਾਂ ਦਾ ਪ੍ਰੋਗਰਾਮ ਕਰਕੇ ਬਹੁਤ ਪ੍ਰਸੰਨ ਹੋਏ। ਫਿਰ ਅਖੀਰਲੇ ਦਿਨ ਅੰਮ੍ਰਿਤ ਸੰਚਾਰ ਹੋਇਆ, ਜਿਥੇ ਤਕਰੀਬਨ 500 ਪ੍ਰਾਣੀਆਂ ਨੇ ਗੁਰੂ ਦੀ ਦਾਤ ਪ੍ਰਾਪਤ ਕੀਤੀ।

21 ਫ਼ਰਵਰੀ ਨੂੰ ਜਥਾ ਨਾਗਪੁਰ ਲਈ ਚੱਲ ਪਿਆ। ਜਥਾ ਸ਼ਾਮ ਨੂੰ ਬੜਾ ਲੇਟ ਪੁੱਜਾ ਤਾਂ ਉਥੇ ਪ੍ਰਬੰਧਕ ਕੋਈ ਵੀ ਹਾਜ਼ਰ ਨਹੀਂ ਸੀ। ਕਿਉਂ ਜੁ ਬਾਹਰ ਦੀਆਂ ਸੰਗਤਾਂ ਵਿਚ ਇਹ ਧਾਰਨਾ ਆਮ ਬਣ ਗਈ ਹੋਈ ਹੈ ਕਿ ਜਿੰਨੇ ਵੀ ਸਾਧੂ ਮਹਾਤਮਾ ਆਉਂਦੇ ਹਨ, ਇਹ ਸਿਰਫ਼ ਮਾਇਆ ਇਕੱਤਰ ਕਰਨ ਹੀ ਆਉਂਦੇ ਹਨ। ਖ਼ਾਲਸਾ ਜੀ ਬਾਬੇ ਬਰਿਆਰਾਂ ਵਾਲਿਆਂ ਨੂੰ ਕਹਿਣ ਲੱਗੇ ਕਿ ਅਸੀਂ ਇਥੇ ਕੀ ਕਰਨਾ ਹੈ, ਚਲੋ ਅੱਗੇ ਚਲੀਏ, ਇਥੇ ਤਾਂ ਪ੍ਰਬੰਧਕਾਂ ਨੂੰ ਕੋਈ ਦਿਲਚਸਪੀ ਹੀ ਨਹੀਂ ਹੈ। ਪਰ ਅੱਗੋਂ ਬਾਬਾ ਬਰਿਆਰਾਂ ਵਾਲੇ ਕਹਿਣ ਲੱਗੇ ਕਿ ਬਾਬਾ ਜੀ ਅਸੀਂ ਪ੍ਰਬੰਧਕਾਂ ਨੂੰ ਥੋੜੀ ਮਿਲਣ ਆਏ ਹਾਂ ਅਸੀਂ ਤਾਂ ਸਿੱਖੀ ਦਾ ਪ੍ਰਚਾਰ ਕਰਨ ਆਏ ਹਾਂ। ਤੁਸੀਂ ਸਵੇਰੇ ਸੰਗਤਾਂ ਵਿਚ ਕਥਾ ਕੀਰਤਨ ਦਾ ਪ੍ਰੋਗਰਾਮ ਦਿਉ, ਸੰਗਤਾਂ ਆਪ ਹੀ ਆ ਜਾਣਗੀਆਂ। ਰਾਤ ਉਥੇ ਹੀ ਟਿਕੇ। ਸਵੇਰੇ ਅੰਮ੍ਰਿਤ ਵੇਲੇ ਬਾਬੇ ਬਰਿਆਰਾਂ ਵਾਲਿਆਂ ਨੇ ਭਾਈ ਗੁਰਨਾਮ ਸਿੰਘ ਜੀ ਮਢਿਆਲੇ ਵਾਲੇ ਤੇ ਭਾਈ ਜੋਗਿੰਦਰ ਸਿੰਘ ਚੋਪੜਾ ਅੰਮ੍ਰਿਤਸਰ ਵਾਲਿਆਂ ਨੂੰ ਕਿਹਾ ਕਿ ਜਿਹੜੇ ਹੋਰ ਗੁਰਦੁਆਰਾ ਸਾਹਿਬ ਏਥੇ ਨਾਗਪੁਰ ਸ਼ਹਿਰ ਵਿਚ ਹਨ, ਉਥੇ ਜਾ ਕੇ ਸੰਤਾਂ ਦਾ ਤੇ ਜਥੇ ਦਾ ਆਉਣ ਦਾ ਸੰਦੇਸ਼ਾ ਪੁੱਜਦਾ ਕਰਕੇ ਆਉ ਤੇ ਸੰਗਤਾਂ ਨੂੰ ਆਉਣ ਦੀ ਬੇਨਤੀ ਕਰਕੇ ਆਉ।

22 ਫ਼ਰਵਰੀ ਨੂੰ ਜਥੇ ਨੇ ਅੰਮ੍ਰਿਤ ਵੇਲੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਕੀਤਾ ਤੇ ਖ਼ਾਲਸਾ ਜੀ ਨੇ ਕਥਾ ਕੀਤੀ। ਸੋ ਜਿੰਨੀਆਂ ਵੀ ਸੰਗਤਾਂ ਆਈਆਂ ਸਨ, ਉਹ ਬਹੁਤ ਹੀ ਪ੍ਰਭਾਵਤ ਹੋਈਆਂ। ਫਿਰ ਸ਼ਹਿਰ ਵਿਚ ਧੁੰਮਾਂ ਪੈ ਗਈਆਂ ਤੇ ਸੰਗਤਾਂ ਸ਼ਾਮ ਦੇ ਪ੍ਰੋਗਰਾਮ ਵਿਚ ਇੰਨੀਆਂ ਪੁੱਜੀਆਂ ਕਿ ਹਾਲ ਵਿਚ ਜਗ੍ਹਾ ਨਾ ਰਹੀ। ਸਾਰਾ ਦਿਨ ਪ੍ਰਚਾਰ ਹੋਇਆ, ਸੰਗਤਾਂ ਨੇ ਖ਼ੂਬ ਲਾਹਾ ਲਿਆ। ਜਦੋਂ ਸੰਗਤਾਂ ਤੇ ਪ੍ਰਬੰਧਕਾਂ ਨੂੰ ਪਤਾ ਲੱਗ ਗਿਆ ਕਿ ਇਹ ਜਥਾ ਮਾਇਆ ਇਕੱਤਰ ਕਰਨ ਨਹੀਂ ਆਇਆ ਬਲਕਿ ਇਹ ਤਾਂ ਸਿੱਖੀ ਦਾ ਅਸਲੀ ਪ੍ਰਚਾਰ ਕਰ ਰਿਹਾ ਹੈ। ਫਿਰ ਖ਼ਾਲਸਾ ਜੀ ਨੂੰ ਹੋਰ ਰੋਕਣ ਕਿ ਸਾਨੂੰ ਹੋਰ ਪ੍ਰੋਗਰਾਮ ਦਿਉ। ਸੰਤਾਂ ਨੇ ਪ੍ਰਬੰਧਕਾਂ ਦੀਆਂ ਢਿੱਲਾਂ ਦਾ ਵੀ ਨੋਟਿਸ ਲਿਆ ਤੇ ਗੁਰੂ-ਘਰ ਦੀ ਸੇਵਾ ਵਾਸਤੇ ਤਤਪਰ ਹੋਣ ਦੀ ਪ੍ਰੇਰਣਾ ਕੀਤੀ। ਇਥੋਂ ਜਥਾ ਚੱਲ ਕੇ 26 ਫ਼ਰਵਰੀ ਨੂੰ ਬੰਬਈ ਗੁਰਦੁਆਰਾ ਸਾਹਿਬ ਦਾਦਰ

ਪਹੁੰਚਿਆ। ਜਿਥੇ ਸੰਗਤਾਂ ਨੇ ਜਥੇ ਦਾ ਬੜਾ ਹੀ ਸਤਿਕਾਰ ਕੀਤਾ ਤੇ ਸੰਤਾਂ ਨੂੰ ਸਿਹਰਿਆਂ ਨਾਲ ਹੀ ਲੱਦ ਦਿੱਤਾ। ਇਥੇ ਕੁਝ ਸਿੰਘ ਐਂਵੇਂ ਛੋਟੀਆਂ ਮੋਟੀਆਂ ਗੱਲਾਂ ਤੋਂ ਇਕ ਦੂਜੇ ਨਾਲ ਮਨ-ਮੁਟਾਵ ਕਰੀ ਬੈਠੇ ਸਨ। ਸੋ ਸੰਤ ਜੀ ਨੇ ਉਨ੍ਹਾਂ ਸਭ ਨੂੰ ਸਮਝਾ ਬੁਝਾ ਕੇ ਆਪਸ ਵਿਚ ਜੱਫੀਆਂ ਪੁਆਈਆਂ ਤੇ ਅੱਗੇ ਤੋਂ ਸਭ ਨੂੰ ਪ੍ਰੇਮ ਨਾਲ ਰਹਿਣ ਦੀ ਤੇ ਮਿਲ-ਵਰਤਣ ਦੀ ਨਸੀਹਤ ਦਿੱਤੀ।

2 ਮਾਰਚ ਨੂੰ ਭਾਈ ਪ੍ਰੀਤਮ ਸਿੰਘ ਘੁੰਮਣ ਨੇ ਬੇਨਤੀ ਕੀਤੀ ਕਿ ਬੱਸਾਂ ਦੀ ਮੁਰੰਮਤ ਦੀ ਜ਼ਿੰਮੇਵਾਰੀ ਮੈਨੂੰ ਦੇ ਦਿਉ। 3-4 ਮਾਰਚ ਨੂੰ ਕਥਾ ਤੇ ਕੀਰਤਨ ਦਾ ਪ੍ਰੋਗਰਾਮ ਗੁਰਦੁਆਰਾ ਦਸਮੇਸ਼ ਦਰਬਾਰ ਹੋਇਆ। 4 ਮਾਰਚ ਨੂੰ ਪਹਿਲਵਾਨ ਤੇ ਐਕਟਰ ਦਾਰਾ ਸਿੰਘ ਦਾ ਫ਼ੋਨ ਆਇਆ ਕਿ ਸੰਤ ਜੀ ਮੈਂ ਆਪ ਜੀ ਵਾਸਤੇ ਗੱਡੀ ਭੇਜਦਾ ਹਾਂ, ਤੁਸੀਂ ਕ੍ਰਿਪਾ ਕਰਕੇ ਮੈਨੂੰ ਦਰਸ਼ਨ ਦੇ ਜਾਉ। ਸੰਤ ਜੀ ਨੇ ਕਿਹਾ ਕਿ ਅਸੀਂ ਪਤਿਤ ਦੇ ਘਰ ਨਹੀਂ ਜਾਣਾ, ਤੂੰ ਇਥੇ ਆ ਕੇ ਸੰਗਤਾਂ ਦੇ ਦਰਸ਼ਨ ਕਰ ਸਕਦਾ ਹੈਂ। 5 ਮਾਰਚ ਨੂੰ ਸੰਤ ਜੀ ਦੀ ਸਿਹਤ ਕੁਝ ਢਿੱਲੀ ਸੀ, ਸੋ ਆਰਾਮ ਸਮੇਂ ਸੰਤਾਂ ਨੇ ਰਹਿਤਨਾਮਿਆਂ ਨੂੰ ਬੜੀ ਬਾਰੀਕੀ ਨਾਲ ਵਿਚਾਰਿਆ। ਗੁਰਦੁਆਰਾ ਸਾਹਿਬ ਜਿਥੇ ਸੰਤਾਂ ਨੇ ਕਥਾ ਕਰਨੀ ਸੀ, ਬੜੇ ਫੁੱਲ ਵਗ਼ੈਰਾ ਵਿਛਾਏ ਹੋਏ ਸਨ ਸੰਗਤਾਂ ਨੇ, ਤਾਂ ਸੰਤ ਜੀ ਨੇ ਕਿਹਾ ਕਿ ਸਾਧ ਸੰਗਤ ਜੀ ਇਸ ਚਮੜੇ ਦਾ ਇੰਨਾ ਸਤਿਕਾਰ ਨਹੀਂ ਕਰਨਾ ਚਾਹੀਦਾ, ਅਸਲੀ ਸਤਿਕਾਰ ਤਾਂ ਸਤਿਗੁਰੂ ਸ੍ਰੀ ਗ੍ਰੰਥ ਸਾਹਿਬ ਜੀ ਦਾ ਹੀ ਬਣਦਾ ਹੈ।

6 ਮਾਰਚ ਨੂੰ ਗੁਰਦੁਆਰਾ ਚੰਬੂਰ ਵਿਖੇ ਕਥਾ ਕੀਤੀ ਤੇ ਗੁਰਮੁਖੀ ਵਿਦਿਆ ਪੜ੍ਹਨ 'ਤੇ ਜ਼ੋਰ ਦਿੱਤਾ ਤੇ ਕਿਹਾ ਕਿ ਅੰਗਰੇਜ਼ੀ ਕੋਈ ਬੁਰੀ ਨਹੀਂ, ਜੀ ਸਦਕੇ ਪੜ੍ਹੋ ਤੇ ਪੜ੍ਹਾਉ ਪਰ ਗੁਰਮੁਖੀ ਨਾਲੋਂ ਨਾ ਟੁੱਟੋ। ਗ੍ਰੰਥੀ ਸਿੰਘਾਂ ਦਾ ਗੁਰੂ ਕੇ ਵਜ਼ੀਰ ਜਾਣ ਕੇ ਸਤਿਕਾਰ ਕਰਿਆ ਕਰੋ।

7 ਮਾਰਚ ਵਾਲੇ ਦਿਨ ਸਮਾਜ ਸੁਧਾਰ ਕਮੇਟੀ ਨਾਲ ਬੈਠ ਕੇ ਅਨੰਦ ਕਾਰਜ ਦੇ ਸਬੰਧ ਵਿਚ ਹੇਠ ਲਿਖੇ ਨਿਯਮ ਬਣਾਏ:

1. ਕਮੇਟੀ ਵਾਲਿਆਂ ਵੀਰਾਂ ਲਿਖਿਆ ਹੋਇਆ ਸੀ ਕਿ ਵਿਆਹਾਂ ਤੋਂ ਪਹਿਲਾਂ ਸ਼ਗਨ ਲੱਗੇਗਾ। ਸੰਤ ਜੀ ਕਹਿਣ ਲੱਗੇ ਕਿ ਸ਼ਗਨ ਸ਼ਬਦ ਕੱਟ ਦਿਉ ਕਿਉਂ ਜੋ ਬਾਣੀ ਦਾ ਫ਼ੁਰਮਾਨ ਹੈ: '**ਸਗੁਨ ਅਪਸਗੁਨ ਤਿਸ ਕੋ ਲਗਹਿ ਜਿਸ ਚੀਤਿ ਨ ਆਵੈ।''**
2. ਬਰਾਤ ਦੀ ਗਿਣਤੀ ਘੱਟ ਹੋਵੇ।

3. ਵਿਆਹ ਤੋਂ ਪਹਿਲਾਂ ਵਰ ਤੇ ਕੰਨਿਆ ਦਾ ਅੰਮ੍ਰਿਤ ਛਕਣਾ ਲਾਜ਼ਮੀ ਹੈ।
4. ਅਨੰਦ ਕਾਰਜ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਕਿਸੇ ਗੁਰਦੁਆਰੇ ਹੋਣਾ ਚਾਹੀਦਾ ਹੈ, ਕਿਸੇ ਹੋਟਲ ਵਿਚ ਨਹੀਂ।
5. ਵਿਆਹ ਸਮੇਂ ਕੰਨਿਆ ਦਾਨ ਕਰੀਦੀ ਹੈ ਨਾ ਕਿ ਕੁੱਕੜ ਆਦਿ ਵੱਢ ਕੇ ਪਾਪ ਕਰੀਦਾ ਹੈ, ਇਸ ਤੋਂ ਬਚਣਾ ਹੈ।
6. ਲੰਗਰ ਇਕੋ ਹੀ ਬਨਣਾ ਚਾਹੀਦਾ ਹੈ, ਵੱਖ-ਵੱਖ ਨਹੀਂ। ਕਿਸੇ ਓਪਰੇ ਨੂੰ ਵੀ ਲੰਗਰ ਛਕਣ ਤੋਂ ਵਰਜਣਾ ਨਹੀਂ ਚਾਹੀਦਾ।

8 ਮਾਰਚ ਨੂੰ ਸਵੇਰ ਦੀ ਕਥਾ ਗੁਰਦੁਆਰਾ ਕੋਹਲੀ ਵਾੜੇ ਹੋਈ, ਜਿਸ ਵਿਚ ਸੰਗਤਾਂ ਨੂੰ ਸਿਮਰਨ ਭਜਨ ਕਰਨ ਲਈ ਪ੍ਰੇਰਣਾ ਦਿੱਤੀ। ਰਾਤ ਨੂੰ ਟੈਗੋਰ ਕਾਲੋਨੀ ਗੁਰਦੁਆਰਾ ਵਿਖੇ ਕਥਾ ਕੀਰਤਨ ਦਾ ਦੀਵਾਨ ਸਜਾਇਆ। ਇਥੇ ਭਾਈ ਅਮਰੀਕ ਸਿੰਘ ਜੋ ਕਿ ਸੰਤਾਂ ਦੀ ਡਾਇਰੀ ਲਿਖਦਾ ਸੀ ਉਸ ਦੀ ਭੂਆ ਦਾ ਪੁੱਤਰ ਬੰਬਈ ਵਿਚ ਰਹਿੰਦਾ ਸੀ। ਇਸਦੇ ਮਨ ਵਿਚ ਫੁਰਨਾ ਆਇਆ ਕਿ ਜੇ ਕਿਤੇ ਮੇਰੀ ਭੂਆ ਦਾ ਪੁੱਤਰ ਇਥੇ ਆ ਕੇ ਸੰਤਾਂ ਦੀ ਕਥਾ ਸੁਣ ਜਾਵੇ ਤਾਂ ਚੰਗਾ ਹੈ। ਸਤਿਗੁਰੂ ਜੀ ਨੇ ਬਿਧ ਬਣਾਈ ਤਾਂ ਉਹ ਆ ਗਿਆ ਤੇ ਸੰਤਾਂ ਨੂੰ ਕਹਿਣ ਲੱਗਾ ਕਿ ਮੈਂ ਅਮਰੀਕ ਸਿੰਘ ਨੂੰ ਘਰ ਲੈ ਕੇ ਜਾਣਾ ਚਾਹੁੰਦਾ ਹਾਂ। ਸੰਤ ਜੀ ਕਹਿਣ ਲੱਗੇ ਕਿ ਇਹਨੂੰ ਤਾਂ ਭੇਜਾਂਗੇ ਜੇ ਤੂੰ ਦਾਹੜੀ ਕੱਟਣੋਂ ਹਟ ਜਾਵੇਂ ਤਾਂ ਇਹ ਚੁੱਪ ਕਰ ਰਿਹਾ, ਕੋਈ ਜਵਾਬ ਨਹੀਂ ਦਿੱਤਾ। ਤਾਂ ਸੰਤ ਜੀ ਅਮਰੀਕ ਸਿੰਘ ਨੂੰ ਕਹਿਣ ਲੱਗੇ ਕਿ ਜਾ ਹੋ ਆ ਤੇ ਦਸ ਰੁਪੈ ਦਿੱਤੇ। ਪਰ ਭਾਈ ਅਮਰੀਕ ਸਿੰਘ ਦੇ ਮਨ ਵਿਚ ਅੱਜ ਤਕ ਪਛਤਾਵਾ ਹੈ ਕਿ ਮੈਂ ਉਸਨੂੰ ਦਾੜ੍ਹੀ ਦੀ ਬੇਅਦਬੀ ਕਰਨੋਂ ਮਨ੍ਹਾਂ ਨਹੀਂ ਕਰ ਸਕਿਆ। ਜਦੋਂ ਅਮਰੀਕ ਸਿੰਘ ਵਾਪਸ ਆਇਆ ਤਾਂ ਸੰਤਾਂ ਕਿਹਾ ਕਿ ਭਾਈ ਇਸ ਤਰ੍ਹਾਂ ਮਾਇਆ ਕੰਡ ਲਾਉਂਦੀ ਹੈ। 9 ਮਾਰਚ ਨੂੰ ਕਥਾ ਕੀਰਤਨ ਦਾ ਪ੍ਰਵਾਹ ਗੁਰਦੁਆਰਾ ਕੋਹਲੀ ਵਾੜੇ ਚਲਿਆ ਤੇ ਸ਼ਾਮ ਦੀ ਕਥਾ ਦਾ ਦੀਵਾਨ ਟੈਗੋਰ ਨਗਰ ਸਜਿਆ ਜਿਥੇ ਅੰਮ੍ਰਿਤ ਸੰਚਾਰ ਕੀਤਾ ਗਿਆ ਤੇ ਇਸ ਵਿਚ 150 ਪ੍ਰੇਮੀਆਂ ਗੁਰੂ ਕੀ ਦਾਤ ਪ੍ਰਾਪਤ ਕੀਤੀ। 10 ਮਾਰਚ ਨੂੰ ਦੋਨੋਂ ਸਮੇਂ ਦੀ ਕਥਾ ਕੋਹਲੀ ਵਾੜੇ ਗੁਰਦੁਆਰਾ ਸਾਹਿਬ ਵਿਖੇ ਹੋਈ। ਪ੍ਰਬੰਧਕਾਂ ਨੇ ਸਿਰੋਪਾ ਹਾਜ਼ਰ ਕੀਤਾ ਤੇ ਨਾਲ ਮਾਇਆ ਹਾਜ਼ਰ ਕੀਤੀ, ਤਾਂ ਸੰਤ ਜੀ ਨੇ ਮਾਇਆ ਵਾਪਸ ਕਰ ਦਿੱਤੀ ਤੇ ਬਚਨ ਕੀਤਾ ਕਿ ਟਕਸਾਲ ਦੀ ਮਰਯਾਦਾ ਹੈ ਕਿ ਸਿਰੋਪੇ ਨਾਲ ਮਾਇਆ ਨਹੀਂ ਲਈਦੀ। 11 ਮਾਰਚ

ਗੁਰਦੁਆਰਾ ਸਚਖੰਡ ਦਰਬਾਰ ਕਥਾ ਕੀਤੀ। ਰਾਤ ਦੀ ਕਥਾ ਮੁਲੰਡ ਕਲੋਨੀ ਬੰਬਈ ਸ਼ਹਿਰ ਵਿਚ ਹੋਈ। ਸੰਤਾਂ ਨੇ ਜ਼ਿਕਰ ਕੀਤਾ ਕਿ ਮੇਰੇ ਕੋਲ ਇਕ ਸਿੰਘ ਆਇਆ ਤੇ ਕਹਿਣ ਲੱਗਾ ਕਿ ਮੇਰੇ ਕੋਲ ਇਕ ਨਰਕਧਾਰੀ (ਨਕਲੀ ਨਿਰੰਕਾਰੀ) ਆਇਆ ਸੀ ਬਾਣੀ ਦੀਆਂ ਪੰਗਤੀਆਂ ਵੀ ਬੜੀਆਂ ਪੜ੍ਹਦਾ ਹੈ ਸੀ ਤੇ ਉਹ ਭੋਲੇ ਭਾਲੇ ਲੋਕਾਂ ਨੂੰ ਪ੍ਰੇਰ ਕੇ ਨਰਕਧਾਰੀਏ ਕੋਲ ਲਿਜਾਂਦਾ ਹੈ, ਕੀ ਬਣੇਗਾ ? ਸੰਤ ਜੀ ਕਹਿਣ ਲੱਗੇ ਕਿ ਜਿਵੇਂ ਹਰਨ ਫੜਨ ਵਾਲਿਆਂ ਨੇ ਇਕ ਹਰਨ ਸਿਖਾਇਆ ਹੁੰਦਾ ਹੈ, ਉਹ ਹਰਨਾਂ ਦੀ ਡਾਰ ਨੂੰ ਪ੍ਰੇਰ ਕੇ ਫਸਾ ਦੇਂਦਾ ਹੈ। ਇਹ ਇਸੇ ਤਰ੍ਹਾਂ ਦਾ ਹੀ ਕਾਰੋਬਾਰ ਹੈ ਸਿੱਖਾਂ ਨੂੰ ਫਸਾਉਣ ਦਾ। 12 ਮਾਰਚ ਦੀ ਕਥਾ ਰੌਲੀ ਕੈਂਪ ਕੋਹਲੀ ਵਾੜੇ ਹੋਈ ਤੇ ਰਾਤ ਦੀ ਕਥਾ ਫਿਰ ਮੁਲੰਦ ਕਾਲੋਨੀ ਗੁਰਦੁਆਰੇ ਹੋਈ। 13 ਮਾਰਚ ਦੀ ਕਥਾ ਵੀ ਰੌਲੀ ਕੈਂਪ ਵਿਚ ਹੋਈ। ਰਾਤ ਦੀ ਕਥਾ ਧੰਨ ਪੋਠੋਹਾਰ ਗੁਰਦੁਆਰੇ ਹੋਈ। ਕਈ ਗੁਰਮੁਖਾਂ ਨੇ ਜਥੇ (ਸੰਗਤ) ਦੀ ਸੇਵਾ ਬੜੇ ਚਾਅ ਤੇ ਪ੍ਰੇਮ ਨਾਲ ਕਰਕੇ ਆਪਣੇ ਆਪ ਨੂੰ ਧੰਨ ਭਾਗ ਸਮਝਿਆ। ਪਰ ਦੁਨੀਆਂ ਵੰਨ-ਸੁਵੰਨੀ ਹੈ। ਮੈਂ (ਜਸਵੰਤ ਸਿੰਘ ਕਥਾਵਾਚਕ) ਤੇ ਭਾਈ ਸੁਰਜੀਤ ਸਿੰਘ ਲੱਧੇ ਮੁੰਡੇ ਵਾਲੇ ਇਕ ਕਾਰ ਵਿਚ ਜਾ ਰਹੇ ਸਾਂ ਤਾਂ ਸਾਨੂੰ ਸ. ਤੇਜਾ ਸਿੰਘ ਖਾਨ ਕੋਟ ਵਾਲੇ ਨੇ ਸਵਾਲ ਕੀਤਾ ਕਿ ਅਸੀਂ ਸੁਣਿਆ ਹੈ ਕਿ ਸੰਤ ਇਥੋਂ ਕਮਾਈ ਕਰਕੇ ਆਪਣੀ ਜ਼ਮੀਨ ਖ਼ਰੀਦ ਲੈਂਦੇ ਹਨ। ਭਾਈ ਸੁਰਜੀਤ ਸਿੰਘ ਕਹਿਣ ਲੱਗਾ ਕਿ ਮੈਨੂੰ ਤਾਂ ਇਸ ਬਾਰੇ ਪਤਾ ਨਹੀਂ ਪਰ ਇਹ ਜੋ ਮੇਰੇ ਨਾਲ ਸਾਥੀ ਹੈ ਇਹਨੂੰ ਸਾਰਾ ਪਤਾ ਹੋਣੈ। ਮੈਂ ਉਹਨੂੰ ਪੁੱਛਿਆ ਕਿ ਭਾਈ ਦੱਸੋ ਸੰਤਾਂ ਦੀ ਯੋਗਤਾ ਭੁੱਖੇ ਮਰਨ ਦੀ ਹੈ ? ਮੇਰੇ ਕਰੜੇ ਬੋਲਣ ਨਾਲ ਉਹ ਠੰਡਾ ਹੋ ਗਿਆ। ਮੈਂ ਅੱਗੇ ਗੱਲ ਤੋਰੀ ਕਿ ਸੰਤ ਜੀ ਪੰਜ ਭਰਾ ਹਨ। ਇਕ ਛੇਵਾਂ ਛੋਟਾ ਹੁੰਦਾ ਚੜ੍ਹਾਈ ਕਰ ਗਿਆ ਸੀ। ਪੰਜਾਂ, ਸਮੇਤ ਸੰਤਾਂ ਦੇ ਸਾਰਿਆਂ ਦੇ ਔਲਾਦ ਹੈ ਅਤੇ ਇਨ੍ਹਾਂ 1947 ਤੋਂ ਲੈ ਕੇ 1975 ਤੱਕ ਕੋਈ ਜ਼ਮੀਨ ਨਹੀਂ ਖ਼ਰੀਦੀ ਜਿਹੜੀ ਹੈ ਇਨ੍ਹਾਂ ਦੇ ਪਿਤਾ ਜੀ ਦੀ ਜੱਦੀ ਹੈ। ਸੰਤਾਂ ਦੇ ਪਰਿਵਾਰ ਦਾ ਕੋਈ ਮੈਂਬਰ ਵੀ ਨਸ਼ਾ ਨਹੀਂ ਕਰਦਾ, ਇਥੋਂ ਤੱਕ ਕਿ ਚਾਹ ਵੀ ਨਹੀਂ ਪੀਂਦੇ। ਇਹ ਸਾਰੇ ਧਰਮ ਦੀ ਕਿਰਤ ਕਰਕੇ ਆਪਣਾ ਸਮਾਂ ਬਸਰ ਕਰਦੇ ਹਨ। 28 ਸਾਲ ਵਿਚ ਮਿਹਨਤ ਮਜ਼ਦੂਰੀ ਕਰਕੇ 1.5 ਕਿੱਲਾ ਪੈਲੀ ਲੈ ਲੈਣਾ ਕੋਈ ਪਾਪ ਹੈ ? ਬਾਕੀ ਜੇ ਹਿਸਾਬ ਮੰਗਦੇ ਹੋ ਤਾਂ ਮੈਂ ਤੁਹਾਨੂੰ ਸੰਤਾਂ ਪਾਸ ਲੈ ਚੱਲਦਾ ਹਾਂ, ਉਹ ਸਾਰਾ ਹਿਸਾਬ ਦੇ ਦੇਣਗੇ। ਬਸ ਫਿਰ ਕੀ ਸੀ, ਸ. ਤੇਜਾ ਸਿੰਘ ਨੂੰ ਕੱਚੀਆਂ ਤ੍ਰੇਲੀਆਂ ਆਉਣੀਆਂ ਸ਼ੁਰੂ ਹੋ ਗਈਆਂ ਤੇ ਆਖੇ ਕਿ ਸੰਤਾਂ ਪਾਸ ਨਾ ਗੱਲ ਕਰਿਓ।

ਮੈਂ ਕਿਹਾ ਕਿ ਤੂੰ ਗੱਲ ਕਰ ਲਈ ਹੈ। ਤੇਰੇ ਲਈ ਖੁੱਲ੍ਹ ਤੇ ਮੇਰੇ ਲਈ ਪਾਬੰਦੀ ? ਉਸ ਸਾਰੇ ਪ੍ਰੋਗਰਾਮ ਵਿਚ ਇਸ ਸਰਦਾਰ ਨੇ ਮੂੰਹ ਉਤਾਂਹ ਨਹੀਂ ਕੀਤਾ ਤੇ ਮੈਨੂੰ ਪੰਕਤੀਆਂ ਚੇਤੇ ਆਈਆਂ ਕਿ **'ਆਪ ਨ ਦੇਹਿ ਚੁਰੂ ਭਰ ਪਾਨੀ ॥ ਤਿਹ ਨਿੰਦੇ ਜਿਹ ਗੰਗਾ ਆਨੀ ॥'** ਜਿਸ ਨੇ ਸਾਰਾ ਜੀਵਨ ਹੀ ਕੌਮ ਨੂੰ ਸਮਰਪਿਤ ਕੀਤਾ ਹੋਇਆ ਹੈ, ਉਹਦੇ 1.5 ਕਿੱਲਾ ਪੈਲੀ ਲੈਣ 'ਤੇ ਵੀ ਸ਼ੰਕਾ। ਸੋ ਭ੍ਰਾਈ ਦੁਨੀਆਂ ਕਿਸੇ ਨੂੰ ਮੁਆਫ਼ ਨਹੀਂ ਕਰਦੀ। 14 ਮਾਰਚ ਨੂੰ ਸਿਰਫ਼ ਇਕ ਕਥਾ ਸਵੇਰੇ ਗੁਰਦੁਆਰਾ ਗੁਰੂ ਨਾਨਕ ਦਰਬਾਰ ਲਕਸ਼ਮੀ ਕਾਲੋਨੀ Mahol Road, Chamboor, Bombay-74 ਵਿਖੇ ਹੋਈ। ਪਹਿਲਾਂ ਲਾਵਾਂ ਦੀ ਵਿਆਖਿਆ ਤੇ ਫਿਰ ਬਾਰਹਮਾਹਾ ਵਿਚੋਂ ਪਹਿਲੀ ਤੇ ਦੂਜੀ ਪਉੜੀ ਦੀ ਕਥਾ ਹੋਈ। ਸੰਗਤ ਨੇ ਸਿਰੋਪਾਉ ਬਖ਼ਸ਼ਿਸ਼ ਕੀਤਾ। ਸੰਤਾਂ ਨੇ ਆਪਣੇ ਸੀਸ 'ਤੇ ਛੁਆਇਆ ਤੇ ਕਿਹਾ ਕਿ ਸੰਗਤ ਨੇ ਸਿਰੋਪਾਉ ਬਖ਼ਸ਼ਿਸ਼ ਕੀਤਾ ਹੈ, ਇਹ ਪ੍ਰੇਮ ਦਾ ਪਟੋਲਾ ਮੇਰੇ ਸੀਸ 'ਤੇ ਸਜੇ। **'ਨਿਰਗੁਣ ਰਾਖ ਲੀਆ ਸੰਤਨ ਕਾ ਸਦਕਾ ॥'** ਗਿੱਲ ਸਾਹਿਬ ਰੋਜ਼ ਸੰਗਤਾਂ ਨੂੰ ਪ੍ਰੋਗਰਾਮ ਦੱਸਦੇ। ਦੂਜਾ ਵਿਖਿਆਨ ਸੰਤਾਂ ਨੇ ਮਾਤਾਵਾਂ ਦੇ ਪ੍ਰਥਾਇ ਕੀਤਾ। ਉਹਨਾਂ ਕਿਹਾ ਕਿ ਧ੍ਰੂ ਅਤੇ ਫ਼ਰੀਦ ਜੀ ਦਾ ਜੀਵਨ ਮਾਤਾ ਕਰਕੇ ਹੈ। ਬੀਬੀਓ, ਬੱਚੇ ਨੂੰ ਜਨਮ ਦੇਣਾ ਹੀ ਮਹਾਨ ਨਹੀਂ। ਬੱਚੇ ਪਸ਼ੂ ਪੰਛੀਆਂ ਦੇ ਵੀ ਹਨ। ਪਰ ਮਨੁੱਖ ਦੇ ਬੱਚੇ ਦਾ ਫ਼ਰਕ ਹੁੰਦਾ ਹੈ, ਉਹ ਮਾਤਾਵਾਂ ਦੇ ਵਸ ਹੈ। ਸਵੇਰ ਦੀ ਕਥਾ ਗੁਰਦੁਆਰਾ ਖ਼ਾਲਸਾ ਸਭਾ ਮਟੂੰਗਾ ਵਿਖੇ ਹੋਈ। ਰਾਤ ਦੀ ਕਥਾ ਸੁਖਦਾਇਕ ਕਾਲੋਨੀ ਵਿਖੇ ਹੋਈ।

## ਇਕ ਅਲੌਕਿਕ ਘਟਨਾ

ਇਕ ਪ੍ਰੇਮੀ ਸੰਤਾਂ ਪਾਸ ਆਇਆ ਤੇ ਕਹਿਣ ਲੱਗਾ—ਬਾਬਾ ਜੀ ਮੁਆਫ਼ੀ ਦੇਣੀ। ਸੰਤ ਜੀ ਕਹਿਣ ਲੱਗੇ—ਭਾਈ ਕਾਹਦੀ ਮੁਆਫ਼ੀ ਮੰਗਦਾ ਹੈਂ। ਕਹਿਣ ਲੱਗਾ—ਸੰਤ ਜੀ ਭਾਰਤ ਤੇ ਪਾਕਿਸਤਾਨ ਦਾ ਹਾਕੀ ਦਾ ਮੈਚ ਹੋ ਰਿਹਾ ਹੈ। ਇਵੇਂ ਹੀ ਮਨ ਵਿਚ ਫੁਰਨਾ ਆ ਗਿਆ ਕਿ ਬੰਬਈ ਦੀਆਂ ਸੰਗਤਾਂ ਸੰਤ ਕਰਤਾਰ ਸਿੰਘ ਜੀ ਖ਼ਾਲਸਾ ਹੁਰਾਂ ਨੂੰ ਬਹੁਤ ਮੰਨਦੀਆਂ ਹਨ। ਮੈਂ ਸੰਤਾਂ ਨੂੰ ਸੰਤ ਤਾਂ ਮੰਨਾਂ, ਜੇ ਭਾਰਤ ਜਿੱਤ ਜਾਵੇ। ਬਾਬਾ ਜੀ ਭਾਰਤ ਮੈਚ ਜਿੱਤ ਗਿਆ ਹੈ, ਮੈਂ ਧੰਨਵਾਦ ਕਰਨ ਆਇਆ ਹਾਂ। ਸੰਤ ਜੀ ਨੇ ਕਿਹਾ —ਅਰਦਾਸ ਗੁਰੂ ਅੱਗੇ ਕਰੀਦੀ ਹੈ। ਤੈਨੂੰ ਕਿੰਨੇ ਕਿਹਾ ਕਿ ਮੈਂ ਸੰਤ ਹਾਂ ? ਮੈਂ ਤਾਂ ਅਜੇ ਪੂਰਨ ਗੁਰਸਿੱਖ ਵੀ ਨਹੀਂ। ਚੰਗਾ ਤੂੰ ਗੁਰੂ ਅੱਗੇ ਅਰਦਾਸ ਕਰ

ਕਿ ਮੈਂ ਸੰਤ ਬਣ ਜਾਵਾਂ। ਸੰਤ ਜੀ ਰਾਤ ਦੋ ਵਜੇ ਬਿਰਾਜੇ। 16 ਮਾਰਚ ਨੂੰ ਰਾਤ ਲੇਟ ਬਿਰਾਜਣ ਕਰਕੇ ਵੀ ਸੰਤਾਂ ਸਵੇਰੇ 5 ਵਜੇ ਇਸ਼ਨਾਨ ਕਰ ਲਿਆ। ਕਥਾ ਗੁਰਦੁਆਰਾ ਖ਼ਾਲਸਾ ਸਭਾ ਮਟੂੰਗਾ ਸ਼ਿਵਾ ਜੀ ਪਾਰਕ ਵਿਖੇ ਹੋਈ। ਕਿਸੇ ਪ੍ਰੇਮੀ ਨੇ ਪੁੱਛਿਆ ਕਿ ਸੰਤਾਂ ਨੂੰ ਘਰ ਲੈ ਜਾਣ ਲਈ ਕਿੰਨੀ ਮਾਇਆ ਭੇਟ ਕਰੀਦੀ ਹੈ ਤਾਂ ਸੰਤਾਂ ਨੇ ਇਸ ਦਾ ਉੱਤਰ ਕਥਾ ਵਿਚ ਦਿੱਤਾ। ਸਾਡੀ ਫ਼ੀਸ ਪ੍ਰੇਮ ਹੈ ਪ੍ਰੇਮੀਓ। ਸ਼ਾਮ ਦੀ ਕਥਾ ਗੁਰੂ ਨਾਨਕ Bunga Houday Camp ਵਿਖੇ ਹੋਈ। ਸਾਹਮਣੇ ਇਕ ਬੱਚੇ ਦੇ ਕੇਸ ਕੱਟੇ ਹੋਏ ਵੇਖੇ ਤੇ ਕੇਸਾਂ ਦੀ ਮਹਾਨਤਾ ਬਾਰੇ ਦੱਸਿਆ। ਸੰਤਾਂ ਕਿਹਾ ਕਿ ਜੋ ਬੀਬੀ ਆਪਣੇ ਬੱਚੇ ਦੇ ਕੇਸ ਕਤਲ ਕਰਵਾਉਂਦੀ ਹੈ, ਉਹ 100 ਗਊਆਂ ਮਾਰਨ ਦਾ ਪਾਪ ਕਰਦੀ ਹੈ। 17 ਮਾਰਚ ਨੂੰ ਸੰਤ ਜੀ ਡਾਇਰੀ ਲਿਖਣ ਵਾਲੇ ਸਿੰਘ ਨੂੰ ਕਹਿਣ ਲੱਗੇ ਕਿ ਡਾਇਰੀ ਵਿਚ ਇਹ ਜ਼ਰੂਰ ਲਿਖੀਂ ਕਿ ਜਿਸ ਦਿਨ ਵੀ ਮੈਂ ਨਵਾਂ ਚੋਲਾ ਪਹਿਨਦਾ ਹਾਂ ਉਸ ਦਿਨ ਕੋਈ ਨਾ ਕੋਈ ਸਰੀਰਕ ਕਸ਼ਟ ਜਾਂ ਵਿਘਨ ਪੈ ਜਾਂਦਾ ਹੈ। ਇਸ ਕਰਕੇ ਮੈਂ ਸੰਗਰਾਂਦ ਜਾਂ ਗੁਰਪੁਰਬ ਵਾਲੇ ਦਿਨ ਤਿੰਨ-ਤਿੰਨ ਚੋਲੇ ਪਹਿਨ ਲੈਂਦਾ ਹਾਂ। ਸਵੇਰ ਦੀ ਕਥਾ ਖਾਰ ਸਾਹਿਬ ਹੋਈ। ਰਾਤ ਦੀ ਕਥਾ Guru Nanak High School ਵਿਖੇ ਹੋਈ। ਸੰਤਾਂ ਨੇ ਫ਼ੈਸ਼ਨ ਦਾ ਖੰਡਨ ਕੀਤਾ ਤੇ ਕਿਹਾ ਕਿ ਬੀਬੀ ਤੂੰ ਕਹਿੰਦੀ ਹੈਂ ਕਿ ਮੈਨੂੰ ਵੇਖੋ ਨਾ, ਬੀਬੀ ਤੂੰ ਵੇਖਣ ਵਾਲੀ ਨਾ ਬਣ ਕੇ ਆ। ਯੂ.ਪੀ. ਵਿਚ ਅੱਜ ਵੀ ਰਿਵਾਜ ਹੈ ਕਿ ਕਿਸੇ ਦਾ ਪਤੀ ਮਰ ਜਾਵੇ ਤਾਂ ਉਸ ਦਾ ਸਿਰ ਗੰਜਾ ਕਰ ਦਿੰਦੇ ਹਨ ਤੇ ਕਹਿੰਦੇ ਹਨ ਕਿ ਇਹ ਸਿਰੋਂ ਨੰਗੀ ਹੋ ਗਈ ਹੈ। ਪਰ ਜਿਹੜੀਆਂ ਆਪ ਸਿਰ ਮੁਨਾਈ ਫਿਰਦੀਆਂ ਹਨ ਤੇ ਨੰਗੇ ਸਿਰ ਫਿਰਦੀਆਂ ਹਨ ਉਹਨਾਂ ਨੂੰ ਕੀ ਕਹੋਗੇ ? ਕੁਲ 360 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। 18 ਮਾਰਚ ਨੂੰ ਕੁਝ ਸਿੰਘ ਜੋ 14 ਮਾਰਚ ਨੂੰ ਮਿੰਨੀ ਬੱਸ ਰਾਹੀਂ ਬੰਬਈ ਤੋਂ ਚੱਲੇ ਸਨ ਉਹ ਭੂਰੇ ਕੋਹਨੇ ਪਹੁੰਚੇ, 60 ਸਿੰਘ ਪਿੱਛੇ ਰਹਿ ਗਏ। ਉਹਨਾਂ ਬੱਸ ਰਾਹੀਂ ਪਿੱਛੋਂ ਆਉਣਾ ਸੀ। 19 ਮਾਰਚ ਨੂੰ ਬਾਬਾ ਠਾਕੁਰ ਸਿੰਘ ਜੀ ਤੇ ਸੰਤ ਕਰਤਾਰ ਸਿੰਘ ਜੀ ਹੁਰੀਂ ਜਹਾਜ਼ ਰਾਹੀਂ ਰਾਜਾਸਾਂਸੀ ਹਵਾਈ ਅੱਡੇ 'ਤੇ ਪਹੁੰਚੇ। ਹਵਾਈ ਜਹਾਜ਼ ਦੇ ਮੁਲਾਜ਼ਮਾਂ ਨੇ ਸੰਤਾਂ ਨੂੰ ਛੋਟੀ ਕ੍ਰਿਪਾਨ ਪਹਿਨਣ ਲਈ ਕਿਹਾ। ਸੰਤਾਂ ਨੇ ਜਵਾਬ ਦਿੱਤਾ—ਸਿਰ ਲਹਿ ਸਕਦਾ ਹੈ ਪਰ ਕ੍ਰਿਪਾਨ ਨਹੀਂ। ਅੰਤ ਮੁਲਾਜ਼ਮ ਝੁਕ ਗਏ ਅਤੇ ਸੰਤ ਜੀ ਵੱਡੀ ਕ੍ਰਿਪਾਨ ਸਮੇਤ ਸਵਾਰ ਹੋਏ। 20 ਮਾਰਚ ਨੂੰ ਸੰਤ ਬਾਬਾ ਸੋਹਣ ਸਿੰਘ ਜੀ ਕੋਲ ਸੁਰਸਿੰਘ ਪਹੁੰਚੇ। ਸੰਤਾਂ ਨੇ ਸੁਖਮਨੀ ਸਾਹਿਬ ਦਾ ਪਾਠ ਸੁਣਾਇਆ। 21

ਮਾਰਚ ਨੂੰ ਬਾਬਾ ਸੋਹਣ ਸਿੰਘ ਸੁਰਸਿੰਘ ਵਾਲੇ ਪੌਣੇ ਚਾਰ ਵਜੇ ਚੜ੍ਹਾਈ ਕਰ ਗਏ। ਸੰਤ ਕਰਤਾਰ ਸਿੰਘ ਜੀ ਉਹਨਾਂ ਦੇ ਕੋਲ ਹੀ ਸਨ। 22 ਮਾਰਚ ਨੂੰ ਬਾਬਾ ਸੋਹਣ ਸਿੰਘ ਜੀ ਦਾ ਸਸਕਾਰ ਕਰ ਦਿੱਤਾ। ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕੀਤਾ। ਸੰਗਤਾਂ ਦਾ ਭਾਰੀ ਇੱਕਠ ਸੀ। ਸੰਤਾਂ ਨੇ ਬਾਬਾ ਸੋਹਣ ਸਿੰਘ ਜੀ ਦੇ ਨਮਿਤ ਇਕੱਤਰੀ ਕਰਵਾਈ। 25 ਮਾਰਚ ਨੂੰ ਨਵਾਂ ਪਿੰਡ ਵਿਖੇ 65 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। ਭੂਰੇ ਵਿਖੇ 26 ਮਾਰਚ ਨੂੰ 70 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। 27 ਮਾਰਚ ਨੂੰ ਤਰਸਿੱਕੇ ਵਿਖੇ 39 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। 29 ਮਾਰਚ ਨੂੰ ਸੁਰਸਿੰਘ ਅੰਮ੍ਰਿਤ ਸੰਚਾਰ ਕੀਤਾ। 70 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। 30 ਮਾਰਚ ਨੂੰ ਸੰਤਾਂ ਨੇ ਸੁਰਸਿੰਘ ਇਕੱਤਰੀ ਦਾ ਭੋਗ ਪਾਇਆ। ਸ਼ਾਮ ਨੂੰ ਜਥਾ ਸਰਹਾਲੀ ਪਹੁੰਚਿਆ। ਇਹ ਨਗਰ ਬਾਬਾ ਬਿਧੀ ਚੰਦ ਜੀ ਦਾ ਨਾਨਕਾ ਪਿੰਡ ਹੈ। ਇਹਨਾਂ 16 ਦਿਨਾਂ ਵਿਚ ਸੰਤਾਂ ਨੇ ਦਿਨ ਵਿਚ 7-7 ਵਾਰ ਕਥਾ ਕੀਤੀ। 3 ਅਪ੍ਰੈਲ ਨੂੰ ਜਥਾ ਨੌਸ਼ਿਹਰਾ ਪਨੂੰਆਂ ਗਿਆ। ਬਾਬਾ ਧੰਨਾ ਸਿੰਘ ਜੀ ਕਲਗੀਧਰ ਪਾਤਸ਼ਾਹ ਜੀ ਦੇ ਘਾਹੀ ਅਤੇ ਰਾਜ ਕਵੀ ਸੀ। ਉਹਨਾਂ ਦੇ ਨਗਰ ਸਰਹਾਲੀ ਪਹੁੰਚੇ 15 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। 4 ਅਪ੍ਰੈਲ ਨੂੰ ਸਵੇਰੇ ਨੌਸ਼ਹਿਰਾ ਪਨੂੰਆਂ ਕਥਾ ਤੇ ਦੁਪਹਿਰੇ ਚੋਹਲਾ ਸਾਹਿਬ ਕਥਾ ਕੀਤੀ। ਰੁਝੇਵੇਂ ਜ਼ਿਆਦਾ ਰਹਿਣ ਕਾਰਨ ਸੰਤਾਂ ਨੂੰ ਪ੍ਰਸ਼ਾਦਾ ਛਕਣ ਦਾ ਸਮਾਂ ਨਹੀਂ ਸੀ ਮਿਲਦਾ। ਜਥੇ ਦਾ ਆਸਣ ਭਾਵੇਂ ਸਰਹਾਲੀ ਹੀ ਸੀ ਪਰ ਜਥਾ ਲਾਗੇ ਦੇ ਪਿੰਡਾਂ ਵਿਚ ਵੀ ਕਥਾ ਕਰਨ ਜਾਂਦਾ। 5 ਅਪ੍ਰੈਲ ਨੂੰ ਲੰਗਰ ਵਰਿਆਮ ਨਗਰ ਛਕਿਆ। ਸੰਤਾਂ ਦਾ ਸਰੀਰ ਬਹੁਤ ਢਿੱਲਾ ਰਿਹਾ ਹੋਣ ਕਰਕੇ ਭਗਤ ਜਸਵੰਤ ਸਿੰਘ ਹੁਰਾਂ ਨੇ ਕਥਾ ਕੀਤੀ। ਨੌਸ਼ਹਿਰੇ ਨਗਰ ਦੁੱਧ ਛਕਿਆ। ਰਾਤ 11 ਵਜੇ ਜਥਾ ਖਡੂਰ ਸਾਹਿਬ ਤਪਿਆਣਾ ਸਾਹਿਬ ਪਹੁੰਚ ਗਿਆ। ਸੰਤ ਸਭਰਾਵਾਂ ਨਗਰ ਗਏ। 10 ਵਜੇ ਸਭਰਾਵਾਂ ਵਿਖੇ ਕਥਾ ਕੀਤੀ। 12 ਵਜੇ ਪ੍ਰਸ਼ਾਦਾ ਛਕ ਕੇ 1:30 ਵਜੇ ਤਪਿਆਣਾ ਸਾਹਿਬ ਪਹੁੰਚੇ। 6 ਅਪ੍ਰੈਲ ਨੂੰ ਸਵੇਰੇ ਸ਼ਾਮ ਦੀ ਕਥਾ ਗੁਰਦੁਆਰਾ ਤਪਿਆਣਾ ਸਾਹਿਬ ਹੁੰਦੀ ਤੇ ਦੁਪਹਿਰ ਵੇਲੇ ਪਿੰਡ ਮੁੱਛਲ ਵਿਖੇ ਕਰਦੇ। ਸੋ ਉਥੇ ਅੰਮ੍ਰਿਤ ਸੰਚਾਰ ਕੀਤਾ ਗਿਆ। ਜਿਥੇ 134 ਪ੍ਰਾਣੀਆਂ ਨੇ ਗੁਰੂ ਦੀ ਦਾਤ ਪ੍ਰਾਪਤ ਕੀਤੀ। 7 ਅਪ੍ਰੈਲ ਨੂੰ ਸੂਹੀ ਦੀ ਵਾਰ '**ਦੁਇ ਦੀਵੇ ਚਉਦਹ ਹਟਨਾਲੇ ॥ ਜੇਤੇ ਜੀਅ ਤੇਤੇ ਵਣਜਾਰੇ ॥ ਖੁਲੇ ਹਟ ਹੋਆ ਵਾਪਾਰਾ ॥ ਜੋ ਪਹੁੰਚੇ ਸੋ ਚਲਣਹਾਰਾ ॥**' ਦੇ ਸ਼ਬਦ ਦੀ ਕਥਾ ਵਿਚਾਰ ਕੀਤੀ। ਇਥੋਂ ਚੱਲ ਕੇ ਬਾਬਾ ਠਾਕੁਰ ਸਿੰਘ ਜੀ ਸਮੇਤ ਪਿੰਡ ਹਰੀਹਰ ਝੋਕ ਪੁੱਜੇ। ਰਾਤ ਉਥੇ ਹੀ ਠਹਿਰੇ

ਅਤੇ 8 ਅਪ੍ਰੈਲ ਨੂੰ ਇਥੇ ਕਥਾ ਕੀਰਤਨ ਦਾ ਪ੍ਰੋਗਰਾਮ ਕੀਤਾ। ਸੰਤ ਦਿਨ ਲਗਾਤਾਰ ਰਾਤ ਦੇ ਟਾਈਮ ਦੀ ਕਥਾ ਕਰਨ ਪਿੰਡ ਸਭਰਾਵੀਂ ਜਾਂਦੇ ਰਹੇ। 9 ਅਪ੍ਰੈਲ ਤੱਕ ਛੇ ਦਿਨਾਂ ਵਿਚ 24 ਪਿੰਡਾਂ ਵਿਚ ਕਥਾ ਕੀਰਤਨ ਰਾਹੀਂ ਗੁਰਮਤਿ ਦਾ ਪ੍ਰਚਾਰ ਕੀਤਾ। 10 ਅਪ੍ਰੈਲ ਨੂੰ ਸੂਹੀ ਦੀ ਵਾਰ ਦੀ ਕਥਾ ਗੁਰਦੁਆਰਾ ਤਪਿਆਣਾ ਸਾਹਿਬ ਵਿਖੇ ਕੀਤੀ। 11 ਅਪ੍ਰੈਲ ਨੂੰ ਸੂਹੀ ਰਾਗ ਦੀ ਕਰਾੜ ਬਾਣੀ ਦੀ ਕਥਾ ਖਡੂਰ ਸਾਹਿਬ ਵਿਖੇ ਕੀਤੀ ਤੇ ਅੰਮ੍ਰਿਤ ਸੰਚਾਰ ਕੀਤਾ ਜਿਥੇ 180 ਪ੍ਰਾਣੀ ਗੁਰੂ ਦੇ ਲੜ ਲੱਗੇ। ਪਿੰਡ ਕਲੇਰ ਵਿਚ ਵੀ ਅੰਮ੍ਰਿਤ ਸੰਚਾਰ ਕੀਤਾ ਜਿਥੇ 34 ਪ੍ਰਾਣੀਆਂ ਨੇ ਗੁਰੂ ਦੀ ਦਾਤ ਹਾਸਲ ਕੀਤੀ। ਸੰਤ ਜੀ ਨੇ ਸਿੱਖੀ ਦੇ ਪ੍ਰਚਾਰ ਵਿਚ ਦਿਨ ਰਾਤ ਇਕ ਕੀਤਾ ਹੋਇਆ ਸੀ ਤੇ ਕਹਿਣਾ **'ਮੁਲ ਖਰੀਦੀ ਲਾਲਾ ਗੋਲਾ'** ਜੁ ਹੋਇਆ। ਗੁਰੂ ਨਾਨਕ ਸਾਹਿਬ ਜੀ ਦੇ ਬੇਖਰੀਦੇ ਗੁਲਾਮ ਹਾਂ। 12 ਅਪ੍ਰੈਲ ਨੂੰ ਇਥੋਂ ਚੱਲ ਕੇ ਮਹਿਤੇ ਆਪਣੇ ਹੈੱਡ ਕੁਆਟਰ ਪੁੱਜੇ ਤੇ ਇਥੋਂ ਚੱਲ ਕੇ ਸ੍ਰੀ ਅਨੰਦਪੁਰ ਸਾਹਿਬ 2 ਵਜੇ ਕੇ 15 ਮਿੰਟ 'ਤੇ ਪੁੱਜੇ ਜਿਥੇ ਸੰਤ ਹਰਨਾਮ ਸਿੰਘ ਜੀ ਰਾਮਪੁਰ ਖੇੜੇ ਵਾਲੇ ਆਏ ਹੋਏ ਸਨ। ਜਿਥੇ ਸਿੰਘ ਸਭਾ ਸ਼ਤਾਬਦੀ ਵਲੋਂ ਗੁਰੂ ਗ੍ਰੰਥ ਤੇ ਗੁਰੂ ਪੰਥ 'ਤੇ ਵਿਚਾਰਾਂ ਹੋ ਰਹੀਆਂ ਸਨ। ਇਥੇ ਸੰਤ ਜੀ ਹਰਖੋਵਾਲੀਆਂ ਦੇ ਡੇਰੇ ਵੀ ਗਏ। 13 ਅਪ੍ਰੈਲ ਨੂੰ ਫਿਰ ਉਸੇ ਵਿਸ਼ੇ ਉੱਤੇ ਵਿਦਵਾਨਾਂ ਨੇ ਵਿਚਾਰਾਂ ਕੀਤੀਆਂ। 9 ਤਰ੍ਹਾਂ ਦੇ ਖੋਜ ਪੱਤਰ 19 ਵਿਦਵਾਨਾਂ ਵਲੋਂ ਲਿਖੇ ਹੋਏ ਸਨ, ਜਿਨ੍ਹਾਂ ਵਿਚੋਂ ਇਕ ਖੋਜ ਪੱਤਰ ਜੈਨ ਮਤ ਉੱਤੇ ਤੇ ਇਕ ਖੋਜ ਪੱਤਰ ਬੁੱਧ ਮਤ 'ਤੇ ਵੀ ਹੈ ਸੀ। 9:30 ਵਜੇ ਸੰਤ ਜੀ ਨੇ ਵਿਚਾਰ ਰੱਖੇ। ਰਾਤ 11:15 ਵਜੇ ਇਥੋਂ ਚੱਲ ਕੇ ਸ੍ਰੀ ਅੰਮ੍ਰਿਤਸਰ ਪੁੱਜੇ। 14 ਅਪ੍ਰੈਲ ਨੂੰ ਸੰਤਾਂ ਨੇ ਮੰਜੀ ਸਾਹਿਬ ਵਿਖੇ ਸ੍ਰੀ ਹਰਿਮੰਦਰ ਸਾਹਿਬ ਤੋਂ ਆਏ ਹੁਕਮਨਾਮੇ ਦੀ ਕਥਾ ਕੀਤੀ, ਜਿਸ ਵਿਚ ਵੈਸਾਖੀ ਦੀ ਮਹਾਨਤਾ 'ਤੇ ਬੜਾ ਵਿਸਥਾਰ ਸਹਿਤ ਚਾਨਣਾ ਪਾਇਆ। ਜਲ ਪਾਣੀ ਭਾਈ ਦਲੀਪ ਸਿੰਘ ਜੀ ਦੇ ਘਰੋਂ ਛਕਿਆ ਤੇ ਲੰਗਰ ਬਾਬਾ ਬਿਸ਼ਨ ਸਿੰਘ ਜੀ ਕਾਰ-ਸੇਵਾ ਵਾਲਿਆਂ ਦੇ ਡੇਰੇ 'ਚ ਛਕਿਆ। ਅੰਮ੍ਰਿਤ ਸੰਚਾਰ ਕੀਤਾ ਗਿਆ, ਜਿਥੇ 20 ਪ੍ਰਾਣੀ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ ਵਡਭਾਗੀ ਹੋਏ। 15 ਅਪ੍ਰੈਲ ਨੂੰ ਬਾਬਾ ਕਰਤਾਰ ਸਿੰਘ ਜੀ ਬਰਿਆਰਾਂ ਵਾਲਿਆਂ ਦੇ ਨਾਲ ਸੰਗਤ ਨੂੰ ਮਿੰਨੀ ਬੱਸ ਦੇ ਕੇ ਪੰਜਾਬ ਦੇ ਗੁਰਦੁਆਰਿਆਂ ਦੇ ਦਰਸ਼ਨਾਂ ਲਈ ਭੇਜਿਆ। 16 ਅਪ੍ਰੈਲ ਨੂੰ ਭਾਈ ਗੁਰਮੁਖ ਸਿੰਘ ਜੀ ਗੜਵਈ ਦੀ ਭੈਣ ਦਾ ਅਨੰਦ ਕਾਰਜ ਕਰਵਾਇਆ ਤੇ ਸੰਤਾਂ ਨੇ ਕਥਾ ਵਿਚ ਪਤੀ ਤੇ ਸਤੀ ਦੀ ਅਤਿ ਸੁੰਦਰ ਵਿਆਖਿਆ ਕੀਤੀ। 17 ਅਪ੍ਰੈਲ ਨੂੰ ਪਿੰਡ ਭਿੱਖੀਵਿੰਡ

ਲਾਗੇ ਸਾਂਧਰੇ ਨਗਰ ਵਿਖੇ ਅੰਮ੍ਰਿਤ ਸੰਚਾਰ ਕੀਤਾ, ਜਿਥੇ 27 ਪ੍ਰਾਣੀ ਅੰਮ੍ਰਿਤਧਾਰੀ ਬਣੇ। 18 ਅਪ੍ਰੈਲ ਨੂੰ ਗਿਆਨੀ ਦਲੀਪ ਸਿੰਘ ਜੀ ਦੇ ਘਰ 4 ਹੋਰ ਅਖੰਡ ਪਾਠ ਆਰੰਭ ਹੋਏ। 19 ਅਪ੍ਰੈਲ ਪਿੰਡ ਘੁਮਾਣ ਨੇੜੇ ਸ੍ਰੀ ਹਰਿਗੋਬਿੰਦਪੁਰ ਇਲਾਕੇ ਵਿਚ ਨਰਕਧਾਰੀਆਂ ਦਾ ਆਗੂ ਗੁਰਬਚਨ ਨਰਕਧਾਰੀ ਆ ਰਿਹਾ ਸੀ। ਇਸ ਲਈ ਉਹਦੀ ਸੋਧ ਸੁਧਾਈ ਲਈ ਸੰਤ ਕਰਤਾਰ ਸਿੰਘ ਜੀ ਬਰਿਆਰਾਂ ਵਾਲਿਆਂ ਦੀ ਕਮਾਨ ਹੇਠ ਤਕਰੀਬਨ 2000 ਦੇ ਕਰੀਬ ਸਿੰਘ ਉਥੇ ਪੁੱਜੇ ਹੋਏ ਸਨ ਜਿਨ੍ਹਾਂ ਨੇ ਗੁਰੂ ਚਰਨਾਂ ਤੋਂ ਆਪਾ ਕੁਰਬਾਨ ਕਰਨ ਦੀ ਠਾਣੀ ਹੋਈ ਸੀ। ਇਹਨਾਂ ਨਰਕਧਾਰੀਆਂ ਨੇ ਆਪਣੀ ਹੀ ਨਕਲੀ ਪੁਲੀਸ ਬਣਾ ਕੇ ਸੁਰੱਖਿਆ ਦਸਤੇ ਬਣਾਏ ਹੋਏ ਹਨ। ਜੋ ਇਕ ਡੀ.ਐੱਸ.ਪੀ. ਬਣਿਆ ਹੋਇਆ ਸੀ। ਉਹ ਸਿੰਘਾਂ ਦੇ ਹੱਥ ਚੜ੍ਹ ਗਿਆ। ਸਿੰਘਾਂ ਉਹਦੀ ਚੰਗੀ ਸੁਧਾਈ ਕੀਤੀ ਕਈ ਭੱਜੇ ਜਾਂਦੇ ਬੰਦਿਆਂ ਦੀਆਂ ਸਿੰਘਾਂ ਨੇ ਪੱਗਾਂ ਲਾਹ ਲਈਆਂ। ਨਕਲੀ ਗੁਰੂ ਵੀ ਨਕਲੀ ਪੁਲੀਸ ਸਮੇਤ ਪੂਛਾਂ ਦਬਾ ਕੇ ਭੱਜ ਗਿਆ। ਪੰਡਾਲ ਵਿਚ ਬੜੀ ਮਾਯੂਸੀ ਛਾ ਗਈ ਤੇ ਹਰੇਕ ਨਰਕਧਾਰੀ ਘਬਰਾ ਗਿਆ। ਪੁਲੀਸ ਵੀ ਕਾਫ਼ੀ ਸੀ। ਪਰ ਉਸ ਨੇ ਵੀ ਸਿੰਘਾਂ ਨੂੰ ਸਹੀ ਦੱਸਿਆ ਅਤੇ ਨਰਕਧਾਰੀਆਂ ਨੂੰ ਕਿਹਾ ਕਿ ਤੁਸੀਂ ਗੁਰੂ ਸਾਹਿਬਾਂ ਦੀ ਨਿੰਦਿਆ ਕਰਦੇ ਹੋ, ਉਹ ਸਿੰਘ ਕਿਵੇਂ ਬਰਦਾਸ਼ਤ ਕਰਨ। ਕਾਸ਼! 1978 ਦੇ ਸਾਕੇ ਸਮੇਂ ਵੀ ਕੋਈ ਨੇਕ ਨੀਅਤ ਵਾਲਾ ਪੁਲੀਸ ਅਫ਼ਸਰ ਹੁੰਦਾ ਤਾਂ ਇਹ ਸਾਕਾ ਸ਼ਾਇਦ ਟਲ ਸਕਦਾ ਸੀ ਤੇ ਕੀਮਤੀ ਜਾਨਾਂ ਸਿੰਘਾਂ ਦੀਆਂ ਨਾ ਜਾਂਦੀਆਂ ਪਰ ਸਤਿਗੁਰੂ ਜੀ ਨੂੰ ਇਵੇਂ ਹੀ ਭਾਉਂਦਾ ਸੀ। 20 ਅਪ੍ਰੈਲ ਨੂੰ ਸ੍ਰੀ ਮੰਜੀ ਸਾਹਿਬ ਵਿਖੇ ਸਵੇਰੇ ਸ਼ਾਮ ਦੀ ਕਥਾ ਨਿਯਮ ਅਨੁਸਾਰ ਹੁੰਦੀ ਰਹੀ। ਸੰਗਤਾਂ ਜਥੇ ਵਾਸਤੇ ਬਿਅੰਤ ਪਦਾਰਥ ਲੈ ਕੇ ਆਉਂਦੀਆਂ ਤੇ ਛਕਾਉਂਦੀਆਂ। ਇਥੋਂ ਹੀ ਭੂਰਿਆਂ ਪਿੰਡ ਦੇ 120 ਪ੍ਰਾਣੀਆਂ ਨੂੰ ਗੁਰਦੁਆਰਿਆਂ ਦੀ ਯਾਤਰਾ ਵਾਸਤੇ ਭੇਜਿਆ। ਗੁਰਦੁਆਰਾ ਪਿਪਲੀ ਸਾਹਿਬ ਅੰਮ੍ਰਿਤ ਸੰਚਾਰ ਕੀਤਾ, ਜਿਥੇ 30 ਪ੍ਰਾਣੀ ਗੁਰੂ ਵਾਲੇ ਬਣੇ। ਦੁਪਹਿਰਾਂ ਦਾ ਲੰਗਰ ਸੱਤੋ ਵਾਲੀ ਗਲੀ ਡੇਰਾ ਸੰਤ ਅਮੀਰ ਸਿੰਘ ਜੀ ਵਿਖੇ ਸੰਤ ਕ੍ਰਿਪਾਲ ਸਿੰਘ ਜੀ (ਮੁਖੀ ਟਕਸਾਲ ਭਾਈ ਮਨੀ ਸਿੰਘ ਜੀ) ਵਲੋਂ ਜਥੇ ਨੂੰ ਕੀਤਾ ਗਿਆ। ਜਿਥੇ ਸਾਰਿਆਂ ਨੂੰ ਪ੍ਰਸ਼ਾਦੇ ਤੋਂ ਬਾਅਦ ਇਕ-ਇਕ ਰੁਪਈਆ ਤੇ ਸਾਬਣ ਦੀ ਚਾਕੀ ਦਿੱਤੀ ਗਈ। ਸਿੰਘਾਂ ਦਾ ਬਹੁਤ ਹੀ ਸਤਿਕਾਰ ਕੀਤਾ ਗਿਆ। 21 ਅਪ੍ਰੈਲ ਤੜਕੇ 3 ਵਜੇ ਪਿੰਡ ਅਬਲੂ (ਨੇੜੇ ਬਠਿੰਡਾ) ਲਈ ਚਾਲੇ ਪਾ ਦਿੱਤੇ। ਜਿਥੇ ਜਾ ਕੇ ਸੰਤ ਜੀ ਨੇ ਬੜਾ ਕਰੜਾ ਪ੍ਰਚਾਰ ਕੀਤਾ

ਕਿ ਭਾਈ ਤੁਹਾਨੂੰ ਭਾਈ ਦਾਨ ਸਿੰਘ ਭੁੱਲ ਗਿਆ ਜਿਸਨੇ ਪੈਸਿਆਂ ਤੇ ਤੰਬਾਕੂ ਨੂੰ ਤਿਆਗ ਕੇ ਗੁਰੂ ਕੀ ਸਿੱਖੀ ਮੰਗੀ ਸੀ। ਤੁਹਾਨੂੰ ਸਿੱਖੀ ਨਾਲੋਂ ਤੰਬਾਕੂ ਚੰਗਾ ਲੱਗਣ ਲੱਗ ਪਿਆ। ਤੁਹਾਡੇ ਇਲਾਕੇ ਦੀਆਂ ਬੀਬੀਆਂ ਮਾਈਆਂ ਨੇ ਕਲਗੀਧਰ ਜੀ ਨੂੰ ਗੁੜ ਤੇ ਖੇਸ ਭੇਟ ਕਰਕੇ ਮੰਗ ਕੀਤੀ ਕਿ ਕਲਗੀਆਂ ਵਾਲਿਆਂ ਸਾਡੇ ਪੜਦੇ ਢੱਕੀਂ। ਗੁੜ ਦੇ ਬਦਲੇ ਸਾਨੂੰ ਪਿਆਰ ਤੇ ਮਿੱਠਾ ਅੰਮ੍ਰਿਤ ਬਖ਼ਸ਼ੀਂ। ਇਸ ਇਲਾਕੇ ਵਿਚ ਬੜਾ ਭੈੜਾ ਰਿਵਾਜ ਸੀ ਕਿ ਨਵ-ਵਿਆਹੀਆਂ ਬੀਬੀਆਂ ਨੂੰ 20 ਫੁੱਟ ਉੱਚੇ ਥਾਂ ਤੋਂ ਲੱਤੋਂ ਫੜ ਕੇ ਸੁੱਟਦੇ ਸਨ। ਸੰਤ ਜੀ ਨੇ ਕਿਹਾ ਕਿ ਬਿਗਾਨੀਆਂ ਧੀਆਂ ਭੈਣਾਂ ਦੀ ਪੱਤ ਬਚਾਉਣ ਵਾਲਿਓ, ਆਪਣੀਆਂ ਹੀ ਬੀਬੀਆਂ ਜਿਨ੍ਹਾਂ ਦੀ ਪੱਤ ਦੀ ਜ਼ਿੰਮੇਵਾਰੀ ਸਾਡੀ ਹੀ ਹੈ ਉਨ੍ਹਾਂ ਨੂੰ ਇਸ ਤਰ੍ਹਾਂ ਬੇ-ਪੱਤ ਕਰਨਾ ਕਿਥੋਂ ਦੀ ਸਿਆਣਪ ਹੈ ? ਉਸ ਸਮੇਂ ਉਨ੍ਹਾਂ ਲੋਕਾਂ ਨੇ ਬਹੁਤ ਪਛਤਾਵਾ ਕੀਤਾ। ਰਾਤ ਨੂੰ 8 ਵਜੇ ਤਰਨ ਤਾਰਨ ਸਾਹਿਬ ਪੁੱਜੇ ਜਿਥੇ ਮੰਜੀ ਸਾਹਿਬ ਵਿਖੇ ਕਥਾ ਦੀ ਹਾਜ਼ਰੀ ਲੁਆਈ। ਇਥੇ ਹੀ ਭੂਰਿਆਂ ਤੋਂ ਆਈ ਸੰਗਤ ਉਨ੍ਹਾਂ ਦਾ ਬੜਾ ਸਤਿਕਾਰ ਕੀਤਾ ਗਿਆ। 22 ਅਪ੍ਰੈਲ ਵਾਲੇ ਦਿਨ ਜਥਾ ਮਹਿਤੇ ਪੁੱਜਿਆ ਤੇ ਜਥੇ ਦੇ ਸਿੰਘਾਂ ਨੂੰ ਜੋੜੇ ਲੈ ਕੇ ਦਿੱਤੇ। 23 ਤੇ 24 ਅਪ੍ਰੈਲ ਨੂੰ ਮਹਿਤੇ ਹੀ ਰਹੇ ਪਰ ਸੰਤ ਜੀ ਕਥਾ ਕਰਨ ਤਾਰਨ ਤਾਰਨ ਸਾਹਿਬ ਜਾਂਦੇ ਰਹੇ। 26 ਅਪ੍ਰੈਲ ਨੂੰ ਦੁਪਹਿਰ ਦੇ ਟਾਈਮ ਦੀ ਕਥਾ ਪਿੰਡ ਵਰਪਾਲੀਂ ਕੀਤੀ। 27 ਅਪ੍ਰੈਲ ਨੂੰ ਤਰਨ ਤਾਰਨ ਸਾਹਿਬ ਕਥਾ ਕਰਦਿਆਂ ਸ਼ਬਦ 'ਮੋਹਕਮ' ਦੇ ਅਰਥ ਕੀਤੇ। ਜਿਵੇਂ ਮੋਹ ਨੂੰ ਕਮ ਭਾਵ ਘੱਟ ਕਰਨਾ ਦੱਸਿਆ। ਅੰਮ੍ਰਿਤ ਸੰਚਾਰ ਕੀਤਾ, ਜਿਥੇ 210 ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਮਹਿਤੇ ਜਿਨ੍ਹਾਂ ਦੋ ਪ੍ਰੇਮੀਆਂ ਦੇ ਮਕਾਨ ਗੁਰਦੁਆਰੇ ਵਿਚ ਆਏ ਸਨ, ਉਨ੍ਹਾਂ ਨੂੰ ਨਵੇਂ ਮਕਾਨ ਬਾਹਰ ਬਣਾ ਕੇ ਦਿੱਤੇ ਗਏ। 28 ਅਪ੍ਰੈਲ ਨੂੰ ਮਹਿਤੇ ਆ ਗਏ। ਇਥੋਂ ਲੰਗਰ ਛਕ ਕੇ 29 ਸਿੰਘਾਂ ਨੂੰ ਨਾਲ ਲੈ ਕੇ ਕਾਨਪੁਰ ਵਾਸਤੇ ਚੱਲ ਪਏ। ਅੰਮ੍ਰਿਤਸਰ ਸਾਹਿਬ ਤੋਂ ਸੰਤ ਕਰਤਾਰ ਸਿੰਘ ਜੀ ਠੱਟੇ ਟਿੱਬੇ ਵਾਲਿਆਂ ਨੂੰ ਨਾਲ ਲਿਆ ਜੋ ਕਿ ਉਸ ਸਮੇਂ ਮੰਜੀ ਸਾਹਿਬ ਦੇ ਹਾਲ ਦੀ ਕਾਰ-ਸੇਵਾ ਕਰਵਾ ਰਹੇ ਸਨ। ਰਸਤੇ ਵਿਚ ਗੁਰਮਤਿ ਵਿਚਾਰਾਂ ਕਰਦੇ ਰਹੇ। ਰਾਤ ਨੂੰ ਇਕ ਵਜੇ ਗੁਰਦੁਆਰਾ ਭਾਈ ਆਇਆ ਰਾਮ ਜੀ ਪੁੱਜੇ। 29 ਅਪ੍ਰੈਲ ਨੂੰ ਗੁਰਦੁਆਰਾ ਕੀਰਤਨ ਗੜ੍ਹ ਗੁੰਮਟੀ ਨੰ: 5 ਕਾਨਪੁਰ ਵਿਖੇ ਪੁੱਜੇ। 30 ਅਪ੍ਰੈਲ ਨੂੰ ਅੰਮ੍ਰਿਤ ਵੇਲੇ ਗਿਆਨੀ ਰਣਜੀਤ ਸਿੰਘ ਜੀ ਪਾਰਸ ਨੇ ਸ਼ਬਦ **ਬਿਲਾਵਲੁ ਮਹਲਾ ੫ ॥ ਪਿੰਗੁਲ ਪਰਬਤ ਪਾਰਿ ਪਰੇ...॥** ਦੀ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਕਥਾ ਕੀਤੀ। ਉਹਨਾਂ ਦਾ ਮੁੱਖ

ਨਿਸ਼ਾਨਾ ਮਹਿਮਾ ਸਾਧੂ ਸੰਗ ਕੀ ਸੀ। ਉਹਨਾਂ ਦਾ ਕਥਾ ਕਰਨ ਦਾ ਅੰਦਾਜ਼ ਅਨੂਠਾ ਹੀ ਸੀ। ਦਾਸ (ਲੇਖਕ ਜਸਵੰਤ ਸਿੰਘ) ਦਾ ਮਨ ਕਥਾ ਵਾਲੇ ਪਾਸੇ ਸਿਰਫ਼ ਉਹਨਾਂ ਦੀ ਕਥਾ ਸੁਣਨ 'ਤੇ ਹੀ ਝੁਕਿਆ। ਆਪ ਜੀ ਗੁਰਦੁਆਰਾ ਨਨਕਾਣਾ ਸਾਹਿਬ ਦੇ ਮੁੱਖ ਗ੍ਰੰਥੀ ਵੀ ਰਹੇ ਸਨ।

ਪਹਿਲੀ ਮਈ ਨੂੰ ਸੰਤਾਂ ਨੇ ਤਿੰਨ ਸ਼ਬਦਾਂ ਦੀ ਕਥਾ ਕੀਤੀ। ਸ. ਮੱਲ ਸਿੰਘ ਜਸਵੰਤ ਸਿੰਘ ਖੁਸ਼ਹਾਲ ਪੁਰੀਆਂ ਵਾਲਿਆਂ ਦੇ ਘਰ ਸੰਪਟ ਪਾਠ ਰੱਖਿਆ ਗਿਆ। ਰਾਤ ਨੂੰ ਕਥਾ ਭਾਈ ਮੱਲ ਸਿੰਘ ਦੇ ਘਰ ਹੁੰਦੀ ਰਹੀ। 3 ਮਈ ਨੂੰ **'ਪਾਣੀ ਪਖਾ ਪੀਸ ਦਾਸ ਕੈ ਤਬ ਹੋਹਿ ਨਿਹਾਲ'** ਦੇ ਸ਼ਬਦ ਦੀ ਕਥਾ ਕੀਤੀ। 5 ਮਈ ਨੂੰ ਗੁਰਦੁਆਰਾ ਕੀਰਤਨ ਗੜ੍ਹ ਕਥਾ ਕਰਕੇ ਸੰਤ ਮੋਹਨ ਸਿੰਘ ਤੇ ਸਰਬੱਤ ਸੰਗਤ ਤੋਂ ਵਿਦਾਇਗੀ ਲਈ। ਸੰਪਟ ਪਾਠ ਦੇ ਭੋਗ ਭਾਈ ਮੱਲ ਸਿੰਘ ਦੇ ਘਰ ਪਾਏ। ਦੁਪਹਿਰ ਨੂੰ ਇਥੋਂ ਚੱਲ ਕੇ ਰਾਗੀ ਰਾਮ ਸਿੰਘ ਜੀ ਦੇ ਘਰੋਂ ਜਲ ਪਾਣੀ ਛਕਿਆ। ਉਪਰੰਤ ਸ. ਬਹਾਲ ਸਿੰਘ ਜੀ ਲਾਇਲਪੁਰੀਆਂ ਦੇ ਘਰ ਜ਼ਿਲ੍ਹਾ ਪੀਲੀਭੀਤ ਪੁੱਜੇ। ਰਸਤੇ ਵਿਚ ਸਿੰਘਾਂ ਨੂੰ ਪੁੱਛਿਆ ਕਿ ਨਿਤਨੇਮ ਕਿੰਨਿਆਂ ਸਿੰਘਾਂ ਨੇ ਕੀਤਾ ਹੈ ਤਾਂ ਪਤਾ ਚੱਲਿਆ ਕਿ ਕੇਵਲ 8 ਸਿੰਘਾਂ ਨੇ ਹੀ ਨਿਤਨੇਮ ਕੀਤਾ ਹੈ। ਜਥੇ ਦੀ ਮਰਯਾਦਾ ਅਨੁਸਾਰ ਨਿਤਨੇਮ ਤੋਂ ਬਿਨਾਂ ਜਲ ਪਾਣੀ ਨਹੀਂ ਸੀ ਛਕਿਆ ਜਾਂਦਾ। ਸੋ 8 ਸਿੰਘਾਂ ਨੂੰ ਜਲ ਪਾਣੀ ਛਕਾਇਆ ਤੇ ਬਾਕੀਆਂ ਨੂੰ ਕਿਹਾ ਕਿ ਪਹਿਲਾਂ ਨਿਤਨੇਮ ਕਰੋ ਫਿਰ ਜਲ ਪਾਣੀ ਛਕਣਾ। ਫਿਰ ਸੰਤਾਂ ਨੇ ਪੰਕਤੀ ਪੜ੍ਹੀ **'ਜਪੁ ਜਾਪ ਕੇ ਜਪੈ ਬਿਨ ਜੋ ਜੇਵੇ ਪ੍ਰਸਾਦ॥ ਸੋ ਬਿਸਟਾ ਕਾ ਜੰਤ ਹੋਇ ਜਨਮ ਗਵਾਵੇ ਬਾਦ॥'** 5 ਮਈ ਨੂੰ ਇਥੇ ਇਕ ਪ੍ਰੇਮੀ ਕਹਿਣ ਲੱਗਾ ਕਿ ਮੇਰੇ ਘਰ ਅਖੰਡ ਪਾਠ ਸਾਹਿਬ ਕਰੋ ਤਾਂ ਸੰਤ ਜੀ ਕਹਿਣ ਲੱਗੇ ਕਿ 100 ਪ੍ਰੇਮੀਆਂ ਨੂੰ ਅੰਮ੍ਰਿਤ ਛਕਣ ਲਈ ਲੈ ਕੇ ਆਵੇਂਗਾ ਤਾਂ ਕਰਾਂਗੇ। ਉਹ ਕਹਿੰਦਾ—ਸੌਦਾ ਨਕਦੋ ਨਕਦੀ ਬਾਬਾ ਜੀ। ਸ੍ਰੀ ਅਖੰਡ ਪਾਠ ਆਰੰਭ ਹੋਇਆ, ਕਥਾ ਕੀਰਤਨ ਦੋਨੋ ਸਮੇਂ ਹੀ ਹੁੰਦਾ ਰਿਹਾ। ਜਥਾ 8 ਮਈ ਨੂੰ ਰਾਗੀ ਰਾਮ ਸਿੰਘ ਦੇ ਪਿੰਡ ਕੰਬਰਪੁਰ ਗੈਲੂਆ ਪੁੱਜਾ। 9 ਮਈ ਨੂੰ ਵੀ ਇਥੇ ਕਥਾ ਕੀਰਤਨ ਹੋਇਆ ਤੇ ਦੋ ਅਖੰਡ ਪਾਠ ਸਾਹਿਬ ਚੱਲ ਰਹੇ ਸਨ। ਇਥੇ ਸੰਤਾਂ ਦੇ ਨਾਲ ਕੇਵਲ 29 ਸਿੰਘ ਸਨ, ਬਾਕੀ ਜਥਾ ਰੱਤੋਕੇ ਪੱਟੀ ਆਦਿ ਪੜਾਵਾਂ 'ਤੇ ਵਿਚਰ ਰਿਹਾ ਸੀ। ਇਥੇ ਖਾਈ ਪਿੰਡ ਕਥਾ ਕੀਤੀ, 13 ਮਈ ਤੱਕ ਪੜਾਅ ਇਥੇ ਰਿਹਾ। 14 ਮਈ ਨੂੰ ਅੰਮ੍ਰਿਤ ਸੰਚਾਰ ਕੀਤਾ ਤੇ ਪੱਟੀ ਵਿਖੇ 40 ਪ੍ਰਾਣੀ ਗੁਰੂ ਦੇ ਲੜ ਲੱਗ ਗਏ। 15 ਮਈ ਨੂੰ ਸੰਤ ਜੀ ਰਾਤੋ ਰਾਤ ਬੈਲ ਪੜਾਅ ਆ ਪੁੱਜੇ। ਇਥੇ ਸੰਤ ਬਾਬਾ ਪੂਰਨ

ਹਰੀ ਦਾ ਡੇਰਾ ਹੈ। ਇਥੇ ਇਸ਼ਨਾਨ ਪਾਨ ਕਰਕੇ ਲੰਗਰ ਛਕਿਆ। ਸੰਤ ਬਾਬਾ ਪੂਰਨ ਹਰੀ ਨੇ ਆਪਣਾ ਰੂਬੰਗੀ ਜਥੇ ਵਿਚ ਦਾਖਲ ਕਰਾਇਆ, ਜਿਹੜਾ ਕਾਫ਼ੀ ਚੁਸਤ ਸੀ। ਇਥੇ ਅੰਮ੍ਰਿਤ ਸੰਚਾਰ ਵਿਚ 80 ਪ੍ਰਾਣੀਆਂ ਨੇ ਗੁਰੂ ਕੀ ਦਾਤ ਹਾਸਲ ਕੀਤੀ। 17 ਮਈ ਨੂੰ ਜਥਾ ਡਿੱਬ-ਡਿਬਾ ਫ਼ਾਰਮ ਪੁੱਜਾ, ਉਥੇ ਸ. ਉੱਤਮ ਸਿੰਘ ਦੇ ਘਰ ਦੋ ਅਖੰਡ ਪਾਠ ਸਾਹਿਬ ਆਰੰਭ ਕੀਤੇ, ਜਿਨ੍ਹਾਂ ਦੇ 19 ਮਈ ਨੂੰ ਭੋਗ ਪਾਏ ਗਏ। ਸੰਤਾਂ ਨੇ ਸਾਰੇ ਪਰਿਵਾਰ ਨੂੰ ਬੇਨਤੀ ਕੀਤੀ ਕਿ ਜੇ ਤੁਹਾਡੇ ਕੋਲ ਟਾਈਮ ਹੈ ਤਾਂ ਅਸੀਂ ਮਹਾਂਪੁਰਖਾਂ ਦੀ ਬਰਸੀ 'ਤੇ ਤੁਹਾਨੂੰ ਬੱਸਾਂ ਭੇਜਾਂਗੇ। ਪੰਜਾਬ ਦਰਸ਼ਨ ਦੇਣ ਦੀ ਕ੍ਰਿਪਾਲਤਾ ਕਰਨੀ। ਸੋ ਇਥੋਂ ਜਥਾ ਪੰਜਾਬ ਲਈ ਰਵਾਨਾ ਹੋ ਗਿਆ। ਰਸਤੇ ਵਿਚ ਮੇਰਠ ਲਾਗੇ ਬੱਸ ਦਾ ਟਾਇਰ ਪੈਂਚਰ ਹੋ ਗਿਆ। ਸੰਤ ਜੀ ਨੇ ਇਥੇ ਗੁਰਦੁਆਰੇ ਕਥਾ ਕੀਤੀ, ਸੰਗਤਾਂ ਨੇ ਬੜਾ ਸਤਿਕਾਰ ਕੀਤਾ। ਜਥੇ ਸਮੇਤ ਕਿਸੇ ਪ੍ਰੇਮੀ ਦੇ ਘਰੋਂ ਲੰਗਰ ਛਕਿਆ। ਰਾਤ 11:15 ਵਜੇ ਗੁਰਦੁਆਰਾ ਨਾਭਾ ਸਾਹਿਬ (ਨੇੜੇ ਚੰਡੀਗੜ੍ਹ) ਪੁੱਜੇ। 23 ਮਈ ਨੂੰ ਬੀਬੀ ਕੁਲਬੀਰ ਕੌਰ ਰੁਦਰਪੁਰ ਵਾਲੀ ਵਲੋਂ ਨਾਭਾ ਸਾਹਿਬ ਵਿਖੇ ਤਿੰਨ ਅਖੰਡ ਪਾਠ ਕਰਵਾਏ ਗਏ, ਸੋ ਜਥਾ ਸਾਰਾ ਜੇਠ ਮਹੀਨਾ ਇਥੇ ਹੀ ਰਿਹਾ। 19 ਅਗਸਤ ਨੂੰ ਪਿੰਡ ਖੁਜਾਲਾ ਅੰਮ੍ਰਿਤ ਸੰਚਾਰ ਕੀਤਾ, ਜਿਥੇ 13 ਸਿੰਘਾਂ ਸਿੰਘਣੀਆਂ ਨੇ ਅੰਮ੍ਰਿਤ ਪਾਨ ਕੀਤਾ। 20 ਅਗਸਤ ਨੂੰ ਪਿੰਡ ਨਸੀਰਪੁਰ 13 ਅਖੰਡ ਪਾਠਾਂ ਦੇ ਭੋਗ ਪਏ ਤੇ ਅੰਮ੍ਰਿਤ ਸੰਚਾਰ ਹੋਇਆ ਜਿਸ ਵਿਚ 56 ਪ੍ਰਾਣੀ ਅੰਮ੍ਰਿਤ ਦੀ ਦਾਤ ਲੈ ਕੇ ਵਡਭਾਗੇ ਬਣੇ। ਇਹ ਅਖੰਡ ਪਾਠ ਸਾਹਿਬ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਦੇ ਪ੍ਰਾਸਚਿਤ ਦੇ ਸਬੰਧ ਵਿਚ ਸੰਗਤ ਨੇ ਕਰਵਾਏ ਸਨ। ਇਥੇ ਜਥੇ ਦੇ ਪ੍ਰਸ਼ਾਦੇ ਦਾ ਪ੍ਰਬੰਧ ਨਹੀਂ ਹੋਇਆ ਜਿਸ ਕਰਕੇ ਸ਼ਾਮ 5 ਵਜੇ ਮਹਿਤੇ ਆ ਕੇ ਪ੍ਰਸ਼ਾਦਾ ਛਕਿਆ। 21 ਅਗਸਤ ਨੂੰ 40 ਮਿਸਤਰੀ ਗੁਰਦੁਆਰਾ ਸਾਹਿਬ ਦੀ ਉਸਾਰੀ ਵਾਸਤੇ ਲਾਏ ਗਏ। ਸੰਤ ਜੀ ਪਿੰਡ ਮੁੱਛਲ ਭਾਈ ਰਣਜੀਤ ਸਿੰਘ ਦਾ ਪਤਾ ਲੈਣ ਗਏ ਜੋ ਕਿ ਬੇਹੋਸ਼ ਹੈਸੀ ਤੇ 22 ਅਗਸਤ ਨੂੰ ਇਸ ਦੇ ਨਮਿਤ ਅਖੰਡ ਪਾਠ ਮਹਿਤੇ ਆਰੰਭ ਹੋਇਆ ਤੇ ਸੁਨੇਹਾ ਆ ਗਿਆ ਕਿ ਰਣਜੀਤ ਸਿੰਘ ਹੋਸ਼ ਵਿਚ ਆ ਗਿਆ ਹੈ। ਬਾਬਾ ਨੰਦ ਸਿੰਘ ਜੀ ਜੋ ਚੜ੍ਹਾਈ ਕਰ ਗਏ ਸਨ ਉਨ੍ਹਾਂ ਨਮਿਤ ਅਖੰਡ ਪਾਠ ਸਾਹਿਬ ਪਿੰਡ ਨੰਗਲੀ ਵਿਖੇ ਆਰੰਭ ਕੀਤਾ। 24 ਅਗਸਤ ਨੂੰ ਬਾਬਾ ਦਇਆ ਸਿੰਘ ਜੀ ਤੇ ਸੰਤ ਕਰਤਾਰ ਸਿੰਘ ਬਰਿਆਰਾਂ ਵਾਲੇ ਮਹਿਤੇ ਆਏ। ਸ਼ਾਮ ਨੂੰ ਸੰਤ ਜੀ ਅੰਮ੍ਰਿਤ ਸੰਚਾਰ ਕਰਨ ਲਈ ਪਹੋਵੇ ਚਲੇ ਗਏ। 26 ਅਗਸਤ ਨੂੰ ਕੁਝ ਪ੍ਰੇਮੀ ਪਿੰਡ ਚੱਕ ਤੋਂ ਸੇਵਾ

ਲਈ ਆਏ। ਇਥੇ ਉਸਾਰੀ ਦਾ ਕੰਮ ਬੜੇ ਜ਼ੋਰਾਂ 'ਤੇ ਚੱਲ ਰਿਹਾ ਸੀ। 31 ਅਗਸਤ ਤੱਕ ਨੀਹਾਂ ਦਾ ਕੰਮ ਮੁਕੰਮਲ ਹੋ ਗਿਆ ਸੀ ਤੇ ਉਪਰ ਦੀ ਉਸਾਰੀ ਲੰਗਰ ਹਾਲ ਦੀ ਸ਼ੁਰੂ ਹੋ ਗਈ।

15 ਸਤੰਬਰ ਨੂੰ ਸੰਤ ਜੀ ਨੈਣੇਕੋਟ ਗਏ। 16 ਸਤੰਬਰ ਨੂੰ ਸੰਤਾਂ ਨੇ ਬੜੀ ਸੰਖੇਪ ਜਿਹੀ ਕਥਾ ਕੀਤੀ। ਪਿੰਡ ਰੂੜੇ ਬੁੱਟਰ ਅੰਮ੍ਰਿਤ ਸੰਚਾਰ ਕੀਤਾ ਗਿਆ, ਜਿਥੇ ਕੇਵਲ 11 ਪ੍ਰਾਣੀ ਗੁਰੂ ਦੇ ਲੜ ਲੱਗੇ। ਸੰਤ ਜੀ 20 ਸਤੰਬਰ ਨੂੰ ਰਾਮਪੁਰ ਖੇੜਾ ਡੇਰਾ ਸੰਤ ਬਾਬਾ ਹਰਨਾਮ ਸਿੰਘ ਜੀ ਨੇੜੇ ਦਸੂਹਾ ਵਿਖੇ ਗਏ। ਜਥਾ ਮਹਿਤੇ ਹੀ ਟਿਕਿਆ ਰਿਹਾ, ਸੰਤ ਜੀ ਨੇ ਆਪਣੇ ਨਾਲ ਕੇਵਲ 3-4 ਸਿੰਘ ਹੀ ਰੱਖੇ। 21 ਸਤੰਬਰ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਹੁੰਦੇ ਹੋਏ ਮਹਿਤੇ ਪਹੁੰਚ ਗਏ। 24 ਸਤੰਬਰ ਨੂੰ ਖ਼ਾਲਸਾ ਕਾਲਜ ਅੰਮ੍ਰਿਤਸਰ ਜਥੇ ਦੇ ਰਾਹੀਂ ਸਿੰਘਾਂ ਨੇ ਕੀਰਤਨ ਦੀ ਸੇਵਾ ਨਿਭਾਈ ਤੇ ਆਪ ਜੀ ਨੇ ਕਥਾ ਵਿਚ ਸਤਿਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਦਾ ਪ੍ਰਸੰਗ ਬੜੇ ਵਿਸਥਾਰ ਸਹਿਤ ਸੁਣਾਇਆ। 26 ਸਤੰਬਰ ਨੂੰ ਕਾਦੀਆਂ ਵਿਖੇ ਗੁਰਦੁਆਰਾ ਸਾਹਿਬ ਦੀ ਨੀਂਹ ਰੱਖੀ। ਸ਼ਾਮ ਨੂੰ ਬੱਲ ਪਿੰਡ ਨੌਵੇਂ ਪਾਤਸ਼ਾਹ ਦੀ ਸ਼ਹੀਦੀ ਦੀ ਕਥਾ ਕੀਤੀ। 27 ਸਤੰਬਰ ਨੂੰ 8 ਵਜੇ ਪਿੰਡ ਬਿਨਪਾਲਕਾ ਪੁੱਜੇ ਜੋ ਕਿ ਭੋਗਪੁਰ ਦੇ ਲਾਗੇ ਹੈ। ਇਥੇ ਕਥਾ ਕੀਤੀ ਤੇ ਸੰਗਤਾਂ ਨੇ ਆਪ ਜੀ ਨੂੰ ਸਿਰੋਪਾ ਤੇ ਕ੍ਰਿਪਾਨ ਬਖ਼ਸ਼ਿਸ਼ ਕੀਤੀ। ਸ਼ਾਮ ਨੂੰ ਮੰਜੀ ਸਾਹਿਬ ਅੰਮ੍ਰਿਤਸਰ ਸਾਹਿਬ ਵਿਖੇ ਸ਼ਹੀਦੀ ਦੀ ਕਥਾ ਸੁਣਾਈ। 28 ਸਤੰਬਰ ਨੂੰ ਪਿੰਡ ਕਾਦਰ ਕੇ (ਜ਼ਿਲ੍ਹਾ ਫ਼ਿਰੋਜ਼ਪੁਰ) ਕਿਸੇ ਪ੍ਰੇਮੀ ਦੇ ਘਰ ਅਖੰਡ ਪਾਠ ਦੇ ਭੋਗ ਤੋਂ ਉਪਰੰਤ ਕਥਾ ਕੀਤੀ। ਸ਼ਾਮ ਨੂੰ ਮਹਿਤੇ ਪੁੱਜ ਗਏ। 5 ਅਕਤੂਬਰ ਨੂੰ ਪਟਿਆਲੇ ਸ. ਗੁਰਦੀਪ ਸਿੰਘ ਜੀ ਦੀ ਪੁੱਤਰੀ ਦੇ ਅਨੰਦ ਕਾਰਜ 'ਤੇ ਗਏ। ਪਰ ਉਥੇ ਪਤਾ ਲੱਗਾ ਕਿ ਬੱਚੀ ਨੇ ਅੰਮ੍ਰਿਤ ਪਾਨ ਨਹੀਂ ਕੀਤਾ ਹੋਇਆ ਤਾਂ ਅਨੰਦ ਕਾਰਜ ਤੋਂ ਪਹਿਲਾਂ ਉਸ ਨੂੰ ਅੰਮ੍ਰਿਤ ਪਾਨ ਕਰਾਇਆ ਗਿਆ ਤੇ ਬਾਅਦ ਵਿਚ ਸੰਤਾਂ ਨੇ ਆਪ ਅਨੰਦ ਕਾਰਜ ਦੀ ਰਸਮ ਅਦਾ ਕੀਤੀ। ਇਥੋਂ ਵਾਪਸ ਮਹਿਤੇ ਪੁੱਜ ਗਏ। 7 ਅਕਤੂਬਰ ਨੂੰ ਸ. ਅਮਰ ਸਿੰਘ ਦੁਸਾਂਝ ਦੇ ਪ੍ਰਬੰਧ ਹੇਠ ਨੌਵੇਂ ਪਾਤਸ਼ਾਹ ਜੀ ਦੀ ਸ਼ਹੀਦੀ ਸ਼ਤਾਬਦੀ ਦੇ ਸਬੰਧ ਵਿਚ ਨਗਰ ਕੀਰਤਨ ਰਈਆ, ਨਾਥ ਦੀ ਖੂਹੀ ਤੋਂ ਹੁੰਦਾ ਹੋਇਆ ਮਹਿਤੇ ਪਹੁੰਚਿਆ। ਸੰਤਾਂ ਨੇ ਨਗਰ ਕੀਰਤਨ ਦੇ ਪ੍ਰਬੰਧਕਾਂ ਨਾਲ ਬਚਨ ਕਰਕੇ ਆਪ ਜੀ ਦਾਸਾ-ਭਾਵ ਧਾਰ ਕੇ ਸੰਗਤਾਂ ਵਿਚ ਰਲ ਗਏ ਤੇ ਆਤਸ਼ਬਾਜ਼ੀ ਚਲਾਈ, ਸਤਿਗੁਰੂ ਜੀ ਨੂੰ ਸਿਹਰੇ ਭੇਟ ਕੀਤੇ। ਸੰਤਾਂ ਨੇ ਪੰਜਾਂ ਪਿਆਰਿਆਂ ਨੂੰ ਸਿਹਰੇ ਪਹਿਨਾਏ।

8 ਅਕਤੂਬਰ ਨੂੰ ਸੇਵਾ ਦੀਆਂ ਡਿਊਟੀਆਂ ਵੰਡ ਦਿੱਤੀਆਂ। ਸੰਤ ਜੀ ਨੂੰ ਸਿੱਖੀ ਪ੍ਰਚਾਰ ਦਾ ਚਾਅ ਹੈਸੀ ਜਿਸ ਕਰਕੇ ਉਹ ਥਕਾਵਟ ਬਿਲਕੁਲ ਮਹਿਸੂਸ ਨਹੀਂ ਸਨ ਕਰਦੇ, ਬਲਕਿ ਖ਼ੁਸ਼ੀ ਮਹਿਸੂਸ ਕਰਦੇ ਸਨ। 9 ਅਕਤੂਬਰ ਨੂੰ ਜਥਾ ਪਿੰਡ ਧੁੱਗੇ (ਨੇੜੇ ਗੜ੍ਹਦੀਵਾਲ) ਪੁੱਜਾ। 10 ਅਕਤੂਬਰ ਨੂੰ ਰਾਤ ਇਥੇ ਹੀ ਕੋਠੀ ਸਵੇਰੇ ਦੀਵਾਨ ਸਜਿਆ ਤੇ ਨੌਵੇਂ ਪਾਤਸ਼ਾਹ ਦੀ ਸ਼ਹੀਦੀ ਦੀ ਕਥਾ ਸੁਣਾਈ। ਸ਼ਬਦ ਗੁਰੂ ਦੀ ਵਡਿਆਈ ਤੇ ਦੇਹਧਾਰੀ ਪਾਖੰਡੀ ਗੁਰੂਆਂ ਦਾ ਜ਼ੋਰਦਾਰ ਖੰਡਨ ਕੀਤਾ। 11 ਅਕਤੂਬਰ ਨੂੰ ਪਿੰਡ ਧੁੱਗੇ ਕਥਾ ਕੀਤੀ, ਉਪਰੰਤ ਖ਼ਾਲਸਾ ਕਾਲਜ ਗੜ੍ਹਦੀਵਾਲ ਵਿਚ 9 ਤੋਂ 11 ਵਜੇ ਤੱਕ ਕਥਾ ਦਾ ਪ੍ਰਚਾਰ ਕੀਤਾ। ਇਥੇ ਕਾਲਜ ਦੇ ਪ੍ਰੋਫ਼ੈਸਰ ਨੇ ਪੰਜਾਂ ਕਕਾਰਾਂ 'ਤੇ ਤਰਕ ਕੀਤੀ ਤਾਂ ਦਾਸ ਨੇ ਫੁਟਕਲ ਵਿਚ ਸਾਰਾ ਵਿਸਥਾਰ ਬਿਆਨ ਕੀਤਾ। ਇਥੋਂ ਸੰਤ ਜੀ ਮੁਕਤਸਰ ਸਾਹਿਬ ਪਹੁੰਚ ਗਏ। ਇਥੇ ਸੰਗਤਾਂ ਨੂੰ ਪ੍ਰੇਰਨਾ ਦਿੱਤੀ ਕਿ ਇਥੇ ਨੌਵੇਂ ਪਾਤਸ਼ਾਹ ਦੀ ਤੀਜੀ ਸ਼ਤਾਬਦੀ ਦੇ ਸਬੰਧ ਵਿਚ ਨਗਰ ਕੀਰਤਨ ਕੱਢਿਆ ਜਾਣਾ ਹੈ, ਸੋ ਸੰਗਤਾਂ ਹੁੰਮ-ਹੁਮਾ ਕੇ ਪੁੱਜਣ ਦੀ ਕ੍ਰਿਪਾਲਤਾ ਕਰਨ। 14 ਅਕਤੂਬਰ ਨੂੰ 9 ਵਜੇ ਆਪ ਜੀ ਨੇ ਅਬਲੂ ਪਿੰਡ ਪ੍ਰਚਾਰ ਕੀਤਾ, ਰਾਤ ਚੜੇਵਣ ਭਾਗੀ ਦੀਵਾਨ ਸਜਿਆ। 16 ਅਕਤੂਬਰ ਨੂੰ ਦੁਪਹਿਰ ਪਿੰਡ ਭੂੰਦੜ ਗਏ। ਸੰਗਤਾਂ ਨੇ ਜਥੇ ਦਾ ਬੜਾ ਸਤਿਕਾਰ ਕੀਤਾ। ਸਕੂਲ ਦੇ ਸਟਾਫ਼ ਨੇ ਮਿਲ ਕੇ ਗਾਰਡ ਆਫ਼ ਆਨਰ ਦਿੱਤਾ। ਰੰਗ-ਬਰੰਗੇ ਗੇਟ ਬਣਾਏ ਗਏ ਸਨ। ਸੋ ਨਗਰ ਦੀਆਂ ਸੰਗਤਾਂ ਵਲੋਂ ਸੰਤਾਂ ਨੂੰ ਸਿਰੋਪਾ ਤੇ 500/- ਰੁਪੈ ਹਾਜ਼ਰ ਕੀਤਾ ਗਿਆ ਜੋ ਕਿ ਸੰਤਾਂ ਨੇ ਮਾਇਆ ਵਾਪਸ ਕਰ ਦਿੱਤੀ ਤੇ ਕਿਹਾ ਕਿ ਇਹ ਮਾਇਆ ਨਗਰ ਕੀਰਤਨ 'ਤੇ ਖ਼ਰਚ ਕਰ ਲਓ। ਸ਼ਾਮ ਮੁਕਤਸਰ ਸਾਹਿਬ ਇਤਿਹਾਸ ਦੀ ਕਥਾ ਕੀਤੀ ਤੇ ਸਵੇਰੇ ਟੁੱਟੀ ਗੰਢੀ ਸਾਹਿਬ ਦੀ ਕਥਾ ਕੀਤੀ। ਦੁਪਹਿਰ ਦੇ ਸਮੇਂ ਸੁਖਨਾ ਹਾਈ ਸਕੂਲ ਵਿਚ ਪ੍ਰਚਾਰ ਕੀਤਾ। 18 ਅਕਤੂਬਰ ਨੂੰ ਅੰਮ੍ਰਿਤ ਸੰਚਾਰ ਕੀਤਾ ਜਿਥੇ 140 ਪ੍ਰਾਣੀ ਗੁਰੂ ਵਾਲੇ ਬਣੇ। 19 ਅਕਤੂਬਰ ਨੂੰ ਮੁਕਤਸਰ ਸਾਹਿਬ ਤੋਂ ਨੌਵੇਂ ਪਾਤਸ਼ਾਹ ਦੀ ਤੀਜੀ ਸ਼ਤਾਬਦੀ ਦੇ ਸਬੰਧ ਵਿਚ ਨਗਰ ਕੀਰਤਨ ਕੱਢਿਆ ਜੋ ਕਿ ਤਕਰੀਬਨ 5 ਮੀਲ ਲੰਮਾ ਹੈਸੀ। ਜਿਸ ਵਿਚ ਸੰਗਤਾਂ ਬਿਅੰਤ ਟਰੱਕ, ਟਰਾਲੀਆਂ, ਸਕੂਟਰ, ਮੋਟਰ ਸਾਈਕਲਾਂ ਤੇ ਬੱਸਾਂ ਵਿਚ ਸ਼ਾਮਲ ਹੋਈਆਂ। ਰਸਤੇ ਵਿਚ ਸੰਗਤਾਂ ਵਲੋਂ ਨਗਰ ਕੀਰਤਨ ਦੀਆਂ ਸੰਗਤਾਂ ਵਾਸਤੇ ਜਲ ਪਾਣੀ ਤੇ ਹੋਰ ਪਦਾਰਥਾਂ ਦੀ ਸੇਵਾ ਬਹੁਤ ਹੀ ਜ਼ਿਆਦਾ ਉਤਸ਼ਾਹ ਨਾਲ ਹੋ ਰਹੀ ਸੀ। ਵੱਡਾ ਪੜਾਅ ਮਲੋਟ ਵਿਖੇ ਕੀਤਾ। ਸੰਤਾਂ ਨੇ ਬੜੀ ਕੜਕਵੀਂ ਤੇ ਜੋਸ਼ੀਲੀ ਭਾਸ਼ਾ ਵਿਚ ਗੁਰਮਤਿ

ਦਾ ਪ੍ਰਚਾਰ ਕੀਤਾ ਜਿਸ ਨਾਲ ਦੇਹਧਾਰੀਆਂ ਤੇ ਪਾਖੰਡੀਆਂ ਦੀਆਂ ਰਗਾਂ ਖ਼ੁਸ਼ਕ ਹੋ ਗਈਆਂ। ਰਾਤ 8 ਵਜੇ ਨਗਰ ਕੀਰਤਨ ਮੁਕਤਸਰ ਸਾਹਿਬ ਪੁੱਜਾ ਜਦੋਂ ਕਿ ਸਾਰਾ ਸ਼ਹਿਰ ਹੀ ਧੰਨ ਗੁਰੂ ਤੇਗ਼ ਬਹਾਦਰ, ਧੰਨ ਗੁਰੂ ਤੇਗ਼ ਬਹਾਦਰ ਜੀ ਦੇ ਜੈਕਾਰਿਆਂ ਨਾਲ ਗੂੰਜ ਉਠਿਆ। ਇਥੋਂ ਫਿਰ ਜਥਾ 20 ਅਕਤੂਬਰ ਨੂੰ ਗੰਗਾਨਗਰ ਵਾਸਤੇ ਰਵਾਨਾ ਹੋਇਆ ਤੇ ਉਥੇ ਬਰਾੜ ਸਰਦਾਰ ਤੋਂ ਸ਼ਰਾਬ ਛੱਡਣ ਦਾ ਪ੍ਰਣ ਲਿਆ। ਸ਼ਾਮ ਨੂੰ ਜਥਾ ਲਾਇਲਪੁਰੀਆਂ ਦੇ ਬਾਗ਼ ਵਿਚ ਪੁੱਜਾ। ਆਪ ਜੀ 21 ਅਕਤੂਬਰ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਗਏ ਪਰ ਜਥਾ ਇਥੇ ਨਿਯਮ ਅਨੁਸਾਰ ਕਥਾ ਕੀਰਤਨ ਦਾ ਪ੍ਰਵਾਹ ਚਲਾਉਂਦਾ ਰਿਹਾ। 23 ਅਕਤੂਬਰ ਨੂੰ ਆਪ ਜੀ ਵੀ ਗੰਗਾਨਗਰ ਪੁੱਜ ਗਏ। 26 ਅਕਤੂਬਰ ਨੂੰ ਆਪ ਜੀ ਜਥੇ ਸਮੇਤ ਮਹਿਤੇ ਪੁੱਜ ਗਏ। 30 ਅਕਤੂਬਰ ਨੂੰ ਪਿੰਡ ਕੂਰੇ ਕੋਹਨੇ ਤੋਂ ਨਗਰ ਕੀਰਤਨ ਨਿਕਲਿਆ। ਹਵਾਈ ਜਹਾਜ਼ ਨੇ ਨਗਰ ਕੀਰਤਨ ਦੀਆਂ ਸੰਗਤਾਂ 'ਤੇ ਫੁੱਲਾਂ ਦੀ ਵਰਖਾ ਕੀਤੀ। ਭਿੱਖੀਵਿੰਡ ਬਹੁਤ ਭਾਰੀ ਇਕੱਠ ਸੀ, ਇਥੇ ਸੰਤ ਜੀ ਪਿੱਛੇ ਰਹਿ ਗਏ ਤਾਂ ਕਿਸੇ ਦੇ ਸਾਈਕਲ 'ਤੇ ਬੈਠ ਕੇ ਨਗਰ ਕੀਰਤਨ ਨਾਲ ਜਾ ਰਲੇ। ਸੰਤ ਜੀ ਜਗ੍ਹਾ-ਜਗ੍ਹਾ ਇਹ ਨਾਅਰਾ ਲਾਉਂਦੇ ਕਿ **'ਮੇਰਾ ਸਿਰ ਜਾਵੇ ਤਾਂ ਜਾਵੇ ਮੇਰਾ ਸਿੱਖੀ ਸਿਦਕ ਨਾ ਜਾਵੇ।'** ਦੀਵਾਨ ਵਿਚ ਸੰਤਾਂ ਨੇ ਰਾਗੀਆਂ ਢਾਡੀਆਂ ਤੇ ਪ੍ਰਚਾਰਕਾਂ ਨੂੰ ਬੇਨਤੀ ਕੀਤੀ ਕਿ ਸਾਡਾ ਜੀਵਨ ਬੜਾ ਉੱਚਾ ਤੇ ਸੁੱਚਾ ਹੋਣਾ ਚਾਹੀਦਾ ਹੈ, ਨਾਲ ਹੀ ਤਾੜਨਾ ਕੀਤੀ ਕਿ ਜੋ ਸ਼ਰਾਬ ਪੀਣ ਵਾਲੇ, ਮੀਟ ਖਾਣ ਵਾਲੇ, ਤੇ ਬੇ-ਅੰਮ੍ਰਿਤੀਏ ਪ੍ਰਚਾਰਕਾਂ ਨੂੰ ਅਸੀਂ ਆਪਣੀ ਸਟੇਜ 'ਤੇ ਨਹੀਂ ਬੋਲਣ ਦੇਵਾਂਗੇ। ਇਸ ਪ੍ਰਭਾਵ ਕਰਕੇ ਇਥੇ 10 ਜਥਿਆਂ ਨੇ ਅੰਮ੍ਰਿਤ ਪਾਨ ਕੀਤਾ ਤੇ ਨਾਲ ਕਾਫ਼ੀ ਪ੍ਰਾਣੀ ਗੁਰੂ ਵਾਲੇ ਬਣੇ (260 ਦੇ ਕਰੀਬ), 100 ਪ੍ਰਾਣੀਆਂ ਨੇ ਸ਼ਰਾਬ ਛੱਡੀ, ਇੰਨੇ ਕੁ ਹੀ ਬੰਦਿਆਂ ਨੇ ਕੇਸ ਕਤਲ ਕਰਨੇ ਛੱਡੇ। 80-90 ਬੰਦਿਆਂ ਨੇ ਬਚਨ ਦਿੱਤਾ ਕਿ ਅਸੀਂ ਆਪਣੇ ਪੋਤਰਿਆਂ ਦੋਹਤਰਿਆਂ ਦੇ ਕੇਸ ਕਤਲ ਨਹੀਂ ਕਰਨ ਦਿਆਂਗੇ। 1 ਨਵੰਬਰ ਨੂੰ ਕੂਰਿਆਂ ਤੋਂ ਚੱਲ ਕੇ ਦਿਆਲ ਪੁਰੇ ਕਥਾ ਕੀਤੀ। ਉਪਰੰਤ ਮਹਿਤੇ ਕੰਮ ਵੇਖਣ ਲਈ ਆ ਗਏ। ਉਪਰੰਤ ਰਾਮਪੁਰ ਖੇੜੇ ਰਵਾਨਾ ਹੋ ਗਏ, ਅਗਲੇ ਦਿਨ ਮਹਿਤੇ ਆ ਗਏ। 5 ਨਵੰਬਰ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦਾ ਗੁਰਤਾ ਗੱਦੀ ਦਿਹਾੜਾ ਸੀ, ਭਾਰੀ ਦੀਵਾਨ ਸਜਿਆ, ਹਜ਼ਾਰਾਂ ਦੀ ਗਿਣਤੀ ਵਿਚ ਸੰਗਤ ਪਹੁੰਚੀ। ਮਹਾਂਪੁਰਖਾਂ ਨੇ ਸਟੇਜ 'ਤੇ ਬੋਲਿਆ ਕਿ ਸਾਡੀ ਸਟੇਜ 'ਤੇ ਉਹ ਬੋਲ ਸਕਦਾ ਹੈ ਜੋ ਅੰਡਾ, ਮੀਟ, ਸ਼ਰਾਬ ਆਦਿ ਦੀ ਵਰਤੋਂ ਨਾ ਕਰਦਾ ਹੋਵੇ ਤੇ ਅੰਮ੍ਰਿਤਧਾਰੀ ਹੋਵੇ। ਜਿਹੜੇ ਵੀਰ ਅਜਿਹੇ ਹਨ

ਉਹ ਅੱਗੋਂ ਤੋਂ ਇਸ ਤਰ੍ਹਾਂ ਨਾ ਕਰਨ ਦਾ ਪ੍ਰਣ ਕਰਨ। ਉਹਨਾਂ ਨੂੰ ਜੀਅ ਆਇਆਂ ਨੂੰ। ਉਸ ਵੇਲੇ ਨਿਮਨਲਿਖਤ ਜਥਿਆਂ ਨੇ ਅੰਮ੍ਰਿਤ ਛਕਿਆ। ਹਾਕਮ ਸਿੰਘ ਧੂੰਦਾ, ਬੂਟਾ ਸਿੰਘ ਫ਼ੌਜੀ, ਗਿਆਨੀ ਗੁਰਚਰਨ ਸਿੰਘ ਫਾਨੀ, ਗਿਆਨੀ ਹਰਭਜਨ ਸਿੰਘ ਕੰਦੋਵਾਲੀਆ, ਗਿਆਨੀ ਚਰਨ ਸਿੰਘ ਨਿਰਾਲਾ, ਤਰਲੋਕ ਸਿੰਘ ਚਵਿੰਡੀਆ, ਗਿਆਨੀ ਮੋਹਣ ਸਿੰਘ ਤੇ ਹੋਰ ਕਈ ਜਥਿਆਂ ਨੇ ਅੱਗੋਂ ਤੋਂ ਢਿੱਲ-ਮੱਠ ਨਾ ਵਰਤਣ ਦਾ ਪ੍ਰਣ ਲਿਆ। 6 ਨਵੰਬਰ ਨੂੰ ਅਖੰਡ ਪਾਠਾਂ ਦੇ ਭੋਗ ਉਪਰੰਤ ਸੰਤ ਜੀ ਨੇ ਕਥਾ ਕੀਤੀ। ਜੋ ਅਮਰੀਕਨ ਸਿੰਘਾਂ ਦਾ ਜਥਾ ਆਇਆ ਸੀ, ਉਹਨਾਂ ਰਸ-ਭਿੰਨਾ ਕੀਰਤਨ ਕੀਤਾ। 12 ਤੋਂ 12:15 ਤੱਕ ਹਵਾਈ ਜਹਾਜ਼ ਰਾਹੀਂ ਫੁੱਲਾਂ ਦੀ ਵਰਖਾ ਕੀਤੀ ਗਈ। ਅਮਰੀਕਨ ਸਿੰਘਾਂ ਦੀ ਜਥੇਦਾਰ ਬੀਬੀ ਨੂੰ ਦਸਤਾਰ ਤੇ ਕਿਰਪਾਨ ਭੇਟ ਕੀਤੀ ਗਈ। ਬਾਕੀ ਜਥੇ ਦੇ ਮੈਂਬਰਾਂ ਨੂੰ ਵੀ ਦਸਤਾਰਾਂ ਭੇਟ ਕੀਤੀਆਂ ਗਈਆਂ। ਜਿਨ੍ਹਾਂ ਢਾਡੀ ਜਥਿਆਂ ਨੇ ਅੰਮ੍ਰਿਤ ਪਾਨ ਕੀਤਾ, ਉਹਨਾਂ ਨੂੰ ਵੀ ਦਸਤਾਰਾਂ ਭੇਟ ਕੀਤੀਆਂ ਗਈਆਂ। ਜਿਨ੍ਹਾਂ ਮਾਇਕੀ ਸੇਵਾ ਤੇ ਟਰੱਕ ਡਰਾਈਵਰਾਂ ਨੇ ਸੇਵਾ ਵਿਚ ਹਿੱਸਾ ਪਾਇਆ, ਉਹਨਾਂ ਨੂੰ ਵੀ ਦਸਤਾਰਾਂ ਭੇਟ ਕੀਤੀਆਂ ਗਈਆਂ। 8 ਨਵੰਬਰ ਨੂੰ ਬਹਿਰਾਮਪੁਰ ਪਿੰਡ ਨੇੜੇ ਭੋਗਪੁਰ ਰਾਗੀ ਜਥੇ ਸਮੇਤ ਪਹੁੰਚੇ। 10 ਨਵੰਬਰ ਨੂੰ ਹਾਵੜਾ ਮੇਲ ਗੱਡੀ ਰਾਹੀਂ ਸੰਤ ਜੀ ਸ਼ਾਹਜਹਾਨਪੁਰ ਯੂ.ਪੀ. ਪਹੁੰਚੇ। ਸੰਤਾਂ ਦੇ ਸਨਮਾਨ ਵਿਚ ਬੇਅੰਤ ਪ੍ਰੇਮੀ ਖੜ੍ਹੇ ਸਨ। 13 ਸਿੰਘਾਂ ਸਮੇਤ ਸੰਤ ਜੀ ਪਿੰਡ ਲਖਾਅ ਜੋ ਜ਼ਿਲ੍ਹਾ ਲਖੀਮਪੁਰ ਖੀਰੀ ਤਹਿਸੀਲ ਮੁਹੰਮਦੀ ਵਿਚ ਹੈ ਗੁਰਦੁਆਰਾ ਬਾਬਾ ਬਿਧੀ ਚੰਦ ਵਿਖੇ ਪਹੁੰਚੇ। ਆਉਂਦਿਆਂ ਦੀਵਾਨ ਸਜਿਆ। ਸੰਗਤਾਂ ਹਜ਼ਾਰਾਂ ਦੀ ਗਿਣਤੀ ਵਿਚ ਪਹੁੰਚ ਰਹੀਆਂ ਸਨ। ਸਿੰਘਾਂ ਇਸ਼ਨਾਨ ਕੀਤਾ ਤੇ ਜਲ ਪਾਣੀ ਛਕਿਆ। ਕੁਝ ਸਿੰਘਾਂ ਨੇ ਬੇਨਤੀ ਕੀਤੀ ਕਿ ਮਲਕ ਗੰਜ ਦੇ ਠਾਣੇਦਾਰ ਨੇ ਦੋ ਸਿੱਖਾਂ ਦੀਆਂ ਮੁੱਛਾਂ ਕੱਟੀਆਂ ਹਨ। ਤਾਂ ਸੰਤਾਂ ਨੇ ਉਨ੍ਹਾਂ ਵੱਲ ਵੇਖ ਕੇ ਮਦਦ ਕਰਨ ਤੋਂ ਨਾਂਹ ਕਰਦਿਆਂ ਕਿਹਾ ਕਿ ਅੱਜ ਅੰਮ੍ਰਿਤ ਛਕ ਕੇ ਪ੍ਰਣ ਕਰਨ ਕਿ ਅਸੀਂ ਸ਼ਰਾਬ ਨਹੀਂ ਪੀਆਂਗੇ। ਸਾਰੇ ਰੈਜ਼ੂਲੇਸ਼ਨ ਪਾਸ ਕਰੋ। ਰਾਗੀ ਸਿੰਘ ਕੀਰਤਨ ਕਰ ਰਹੇ ਸਨ। ਦੀਵਾਨ ਵਿਚ ਸਾਰੀ ਸੰਗਤ ਨੇ ਰੈਜ਼ੂਲੇਸ਼ਨ ਦਾ ਜੈਕਾਰਿਆਂ ਨਾਲ ਸਵਾਗਤ ਕੀਤਾ। ਮੁਖ ਵਾਕ ਲੈਣ ਉਪਰੰਤ ਸੰਤਾਂ ਨੇ ਕਿਹਾ ਕਿ ਪੰਜਾਬ ਤੋਂ ਬਾਹਰ ਆ ਕੇ ਵੀ ਸਾਨੂੰ ਤਿਆਰ- ਬਰ-ਤਿਆਰ ਰਹਿਣ ਦੀ ਲੋੜ ਹੈ। ਸੰਤਾਂ ਨੇ ਕੇਸ ਤੇ ਦਾਹੜੇ ਕਤਰੇ ਵੇਖ ਕੇ ਕਿਹਾ ਕਿ ਅੱਜ ਦਾ ਮਨੁੱਖ ਅੱਕ, ਪੱਥਰ, ਗੋਠੇ ਤੇ ਪ੍ਰੇਤ ਨਾਲੋਂ ਵੀ ਮਾੜਾ ਹੋ ਗਿਆ ਹੈ। ਕਿਉਂਕਿ ਇਹਨਾਂ ਨੇ ਇਕ ਵਾਰ ਸ੍ਰੀ

ਗੁਰੂ ਨਾਨਕ ਪਾਤਸ਼ਾਹ ਦੇ ਦਰਸ਼ਨ ਕਰਨ ਤੋਂ ਬਾਅਦ ਆਪਣਾ ਸੁਭਾਅ ਤਿਆਗ ਦਿੱਤਾ ਸੀ। ਤੁਸੀਂ ਰੋਜ਼ ਸਤਿਗੁਰਾਂ ਦੇ ਦਰਸ਼ਨ ਕਰਦੇ ਹੋ ਪਰ ਆਪਣਾ ਸੁਭਾਅ ਨਹੀਂ ਛੱਡਦੇ। ਸੰਤਾਂ ਨੇ ਕਿਹਾ ਕਿ ਅਨੇਕਾਂ ਔਰੰਗਜ਼ੇਬ ਜ਼ਕਰੀਏ ਆਦਿ ਆਪਣੇ ਭੇਸ ਵਟਾ ਕੇ ਦੇਹਧਾਰੀਆਂ ਦੇ ਰੂਪ ਵਿਚ ਸਿੱਖੀ ਨੂੰ ਢਾਹ ਲਾ ਰਹੇ ਹਨ। ਉਹਨਾਂ ਤੋਂ ਬਚੋ। ਕਥਾ ਸੁਣ ਕੇ 100 ਕੁ ਪ੍ਰਾਣੀਆਂ ਨੇ ਕੇਸ ਤੇ ਦਾਹੜਾ ਨਾ ਕੱਟਣ ਦਾ ਪ੍ਰਣ ਲਿਆ ਅਤੇ 50 ਪ੍ਰਾਣੀਆਂ ਨੇ ਸ਼ਰਾਬ ਨਾ ਪੀਣ ਦਾ ਪ੍ਰਣ ਲਿਆ। ਇਕ ਮਤਾ ਪਾਸ ਕੀਤਾ ਕਿ ਸਾਰੇ ਸਿੰਘ ਦਾੜ੍ਹੀ ਕਤਰਨ ਵਾਲੇ ਨੂੰ ਸਮਾਜ ਵਿਚੋਂ ਛੇਕ ਦਿਉ। ਇਹ ਮਤਾ ਹੱਥ ਖੜ੍ਹੇ ਕਰਕੇ ਪਾਸ ਕੀਤਾ। 11 ਨਵੰਬਰ ਨੂੰ ਸੰਤ ਜੀ ਜਥੇ ਸਮੇਤ ਲਖੀਮਪੁਰ ਖੀਰੀ ਗੁਰਦੁਆਰਾ ਸਿੰਘ ਸਭਾ ਪਹੁੰਚੇ। ਸਿੰਘਾਂ ਨੇ ਕੀਰਤਨ ਕੀਤਾ। ਕਿਸੇ ਪ੍ਰੇਮੀ ਨੇ ਸਵਾਲ ਕੀਤਾ ਕਿ ਅੰਮ੍ਰਿਤ ਛਕਣ ਤੋਂ ਬਿਨਾਂ ਮੁਕਤੀ ਨਹੀਂ ਹੋ ਸਕਦੀ ਤਾਂ ਸੰਤ ਜੀ ਕਹਿਣ ਲੱਗੇ ਕਿ ਸਿਖਾਂ ਲਈ ਜ਼ਰੂਰੀ, ਅਗਰ ਗੁੰਜਾਇਸ਼ ਹੁੰਦੀ ਤਾਂ ਗੁਰਦੇਵ ਆਪ ਅੰਮ੍ਰਿਤ ਕਿਉਂ ਛਕਦੇ। ਛੋਟੇ-ਛੋਟੇ ਸਾਹਿਬਜ਼ਾਦਿਆਂ ਨੂੰ ਛੋਟੀ ਉਮਰ ਵਿਚ ਅੰਮ੍ਰਿਤ ਨਾ ਛਕਾਉਂਦੇ। ਭਾਈ ਦਿਆਲ ਦਾਸ, ਭਾਈ ਡੱਲੇ, ਭਾਈ ਸ਼ਮੀਰ ਨੇ ਕਲਗੀਧਰ ਪਾਸੋਂ ਮੁਕਤੀ ਦਾ ਵਰ ਮੰਗਿਆ ਤਾਂ ਸਤਿਗੁਰਾਂ ਕਿਹਾ ਕਿ ਪਹਿਲਾਂ ਅੰਮ੍ਰਿਤ ਛਕੋ।

ਨੋਟ : ਵਿਸਥਾਰ ਸਹਿਤ 'ਖ਼ਾਲਸਾ ਜੀਵਨ' ਕ੍ਰਿਤ ਸੰਤ ਕਰਤਾਰ ਸਿੰਘ ਜੀ ਖ਼ਾਲਸਾ, ਪੜ੍ਹੋ)।

ਦੂਜਾ ਪ੍ਰਸ਼ਨ ਕਿਸੇ ਪ੍ਰੇਮੀ ਨੇ ਕੀਤਾ ਕਿ ਗਿਆਨ ਦਾ ਸਰੂਪ ਕੀ ਹੈ ? ਸੰਤਾਂ ਨੇ ਗੁਰਬਾਣੀ ਦਾ ਦ੍ਰਿਸ਼ਟਾਂਤ ਦੇ ਕੇ ਕਿਹਾ, **'ਕਬੀਰ ਤੂੰ ਤੂੰ ਕਰਤਾ ਤੂੰ ਹੂਆ ਮੁਝ ਮਹਿ ਰਹਾ ਨਾ ਹੂੰ'', ''ਸਭੈ ਘਟ ਰਾਮੁ ਬੋਲੈ ਰਾਮਾ ਬੋਲੈ'** ਤੀਸਰਾ ਪ੍ਰਸ਼ਨ ਸਿੰਘਾਂ ਨੇ ਕਿਹਾ ਕਿ ਮਾਸ ਖਾਣਾ ਅੰਮ੍ਰਿਤਧਾਰੀ ਸਿੰਘ ਲਈ ਮਨ੍ਹਾ ਹੈ ਕਿ ਨਹੀਂ ? ਤਾਂ ਮਹਾਂਪੁਰਖਾਂ ਨੇ ਕਿਹਾ ਕਿ ਮੀਟ ਖਾਣਾ ਸਿੰਘ ਲਈ ਮਨ੍ਹਾਂ ਹੈ ਤੇ ਗੁਰਬਾਣੀ ਰਾਹੀਂ ਦੱਸਿਆ ਕਿ **'ਧੌਲੁ ਧਰਮੁ ਦਇਆ ਕਾ ਪੂਤੁ'** ਧਰਮ ਦੀ ਮਾਂ ਦਇਆ ਹੈ। ਧਰਮੀ ਬਣਨਾ ਹੈ ਤਾਂ ਦਇਆਲੂ ਹੋਣਾ ਪੈਣਾ ਹੈ। ਉਪਰੰਤ ਹੋਰ ਕਈ ਵਿਚਾਰਾਂ ਹੋਈਆਂ। ਉਪਰੰਤ ਸੰਤ ਜੀ ਮੋਤੀਪੁਰ ਫਾਰਮ ਜ਼ਿਲ੍ਹਾ ਸ਼ਾਹਜਹਾਨਪੁਰ ਪਹੁੰਚੇ। ਰਾਤ 7:30 ਤੋਂ 9 ਵਜੇ ਤੱਕ ਕਥਾ ਕੀਤੀ। ਪਿੰਡ ਲਖੇ ਪੰਜਾਂ ਪਿਆਰਿਆਂ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ। 106 ਸਿੰਘ ਗੁਰੂ ਵਾਲੇ ਬਣੇ। 12 ਨਵੰਬਰ ਨੂੰ ਮੋਤੀਪੁਰ ਤੋਂ ਚੱਲ ਕੇ ਸ਼ਾਹਜਹਾਨਪੁਰ ਪਹੁੰਚੇ। 8:45 ਵਜੇ ਹਾਵੜਾ ਮੇਲ 'ਤੇ ਕਲਕੱਤਾ ਲਈ ਰਵਾਨਾ ਹੋਏ। 13

ਨਵੰਬਰ ਨੂੰ ਹਾਵੜਾ ਵਿਖੇ ਸੰਗਤਾਂ ਨੇ ਸੰਤਾਂ ਨੂੰ ਫੁੱਲਾਂ ਨਾਲ ਭਰ ਦਿੱਤਾ। ਉਪਰੰਤ ਕਾਰਾਂ ਰਾਹੀਂ ਜਗਤ ਸੁਧਾਰ ਗੁਰਦੁਆਰਾ ਪਹੁੰਚੇ। 14 ਨਵੰਬਰ ਨੂੰ ਆਸਾ ਦੀ ਵਾਰ ਉਪਰੰਤ ਕਥਾ ਕਰਕੇ ਭਾਈ ਜਗਜੀਤ ਸਿੰਘ ਦੇ ਘਰ ਪਹੁੰਚੇ। 10 ਵਜੇ ਅਖੰਡ ਪਾਠ ਦੇ ਭੋਗ ਉਪਰੰਤ ਸਵਾ ਘੰਟਾ ਕਥਾ ਕੀਤੀ। ਸ਼ਾਮ ਦਾ ਦੀਵਾਨ ਸੰਤ ਕੁਟੀਆ ਸਜਿਆ। 5 ਤੋਂ 6 ਵਜੇ ਤੱਕ ਸੰਤਾਂ ਨੇ 'ਗੁਰ ਨਾਨਕ ਪ੍ਰਕਾਸ਼' ਦੀ ਕਥਾ ਕੀਤੀ। ਉਪਰੰਤ ਇਕ ਘੰਟਾ 'ਗੁਰ ਨਾਨਕ ਪ੍ਰਕਾਸ਼' ਦੀ ਕਥਾ ਜਗਤ ਸੁਧਾਰ ਕੀਤੀ। 15 ਨਵੰਬਰ ਨੂੰ ਸੁਬ੍ਹਾ ਸ਼ਾਮ ਜਗਤ ਸੁਧਾਰ ਅਤੇ ਦੁਪਹਿਰ ਸੰਤ ਕੁਟੀਆ ਕਥਾ ਕੀਤੀ। 16 ਨਵੰਬਰ ਨੂੰ ਸੰਤ, ਭਜਨ ਸਿੰਘ ਦੇ ਘਰ ਪਹੁੰਚੇ, ਉਹ ਅੱਗੇ ਹੋ ਕੇ ਸਿਹਰਾ ਪਾਉਣ ਲਗਿਆ ਤਾਂ ਸੰਤਾਂ ਨੇ ਕਿਹਾ ਕਿ ਅਸੀਂ ਰੋਮ ਕੱਟਣ ਵਾਲੇ ਕੋਲੋਂ ਸਿਹਰਾ ਨਹੀਂ ਪਵਾਣਾ ਤਾਂ ਉਸਨੇ ਅੱਗੇ ਤੋਂ ਰੋਮ ਨਾ ਕੱਟਣ ਦਾ ਪ੍ਰਣ ਕੀਤਾ। 8:30 ਤੋਂ 9:30 ਵਜੇ ਤੱਕ ਮੱਘਰ ਦੀ ਸੰਗਰਾਂਦ ਦੀ ਵਿਆਖਿਆ ਕੀਤੀ। ਉਪਰੰਤ ਗੁਰਦੁਆਰਾ ਬੜਾ ਬਜ਼ਾਰ ਸਿੱਖ ਸੰਗਤ ਪਹੁੰਚੇ। ਉਥੇ ਅੱਧਾ ਘੰਟਾ, ਗੁਰਮਤਿ ਭਿੱਜੇ ਬਚਨ ਕੀਤੇ। 11 ਵਜੇ ਨਗਰ ਕੀਰਤਨ ਆਰੰਭ ਹੋਇਆ। 5 ਵਜੇ ਗੁਰੂ ਕੇ ਬਾਗ਼ ਕਲਕੱਤਾ ਵਿਖੇ ਪਹੁੰਚਿਆ। ਮਹਾਂਪੁਰਖ ਤਾਬਿਆ 'ਤੇ ਬਿਰਾਜਮਾਨ ਹੋ ਕੇ ਸਤਿਗੁਰੂ ਸਾਹਿਬ 'ਤੇ ਚੌਰ ਝੁਲਾਉਣ ਦੀ ਸੇਵਾ ਕਰਦੇ ਰਹੇ। ਸ਼ਾਮ ਨੂੰ 6:15 ਤੋਂ 7:15 ਵਜੇ ਤੱਕ 'ਗੁਰ ਨਾਨਕ ਪ੍ਰਕਾਸ਼' ਦੀ ਕਥਾ ਕੀਤੀ। 17 ਨਵੰਬਰ ਨੂੰ ਸੁਬ੍ਹਾ ਸ਼ਾਮ ਗੁਰਦੁਆਰਾ ਜਗਤ ਸੁਧਾਰ ਕਥਾ ਹੋਈ। 18 ਨਵੰਬਰ ਨੂੰ ਗੁਰੂ ਨਾਨਕ ਸਾਹਿਬ ਜੀ ਦਾ ਪ੍ਰਕਾਸ਼ ਉਤਸ਼ਵ ਬੜੀ ਸ਼ਰਧਾ ਤੇ ਧੂਮ ਧਾਮ ਨਾਲ ਮਨਾਇਆ। 8:30 ਤੋਂ 9:30 ਵਜੇ ਤੱਕ ਸੰਤਾਂ ਨੇ ਸੰਤ ਕੁਟੀਆ ਕਥਾ ਕੀਤੀ। 10:30 ਤੋਂ 12 ਵਜੇ ਤੱਕ ਜਗਤ ਸੁਧਾਰ, 12:15 ਤੋਂ 1 ਵਜੇ ਤੱਕ ਗੁਰਦੁਆਰਾ ਬੜਾ ਬਜ਼ਾਰ, ਸਿੱਖ ਸੰਗਤ ਗੁਰਦੁਆਰੇ ਕਥਾ ਕੀਤੀ, ਰਾਤ 10:30 ਤੋਂ 11:30 ਵਜੇ ਤੱਕ ਪ੍ਰਚਾਰ ਕੀਤਾ। 48 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। ਦੋਵੇਂ ਟਾਈਮ ਜਗਤ ਸੁਧਾਰ ਤੇ ਦੁਪਹਿਰ ਦੇ ਟਾਈਮ ਸੰਤ ਕੁਟੀਆ ਕਥਾ ਹੁੰਦੀ। 20 ਨਵੰਬਰ ਨੂੰ ਬਿਰਲਾ (ਕਲਕੱਤਾ) ਵਿਖੇ ਕਥਾ ਕੀਤੀ ਤੇ ਕਿਹਾ ਕਿ ਗੁਰਪੁਰਬ ਮਨਾਉਣਾ, ਤਾਂ ਸਫਲਾ ਹੈ ਜੇ ਅਸੀਂ ਗੁਰੂ ਦਾ ਹੁਕਮ ਮੰਨੀਏ। ਗੁਰਦੁਆਰਾ ਬਿਰਲਾ ਵਿਖੇ ਨਿਸ਼ਾਨ ਸਾਹਿਬ ਦੇ ਲਈ ਟੱਪ ਲਾਇਆ। 7:30 ਤੋਂ 8:30 ਵਜੇ ਤੱਕ ਗੁਰਦੁਆਰਾ ਜਗਤ ਸੁਧਾਰ ਕਥਾ ਕੀਤੀ। ਦੁਪਹਿਰ ਕਾਲੀ ਘਾਟ ਤੋਂ ਤਕਰੀਬਨ 40 ਮੀਲ ਦੂਰ ਗੁਰਦੁਆਰਾ ਗੁਰੂ ਨਾਨਕ ਸਤਿਸੰਗ ਵਿਖੇ ਦੀਵਾਨ ਸਜਿਆ। ਦੁਪਹਿਰ 1 ਤੋਂ 2 ਵਜੇ

ਤੱਕ ਕਥਾ ਕੀਤੀ। 5 ਤੋਂ 6:15 ਵਜੇ ਤੱਕ ਸੰਤ ਕੁਟੀਆ ਤੇ 7:30 ਵਜੇ ਤੱਕ ਗੁਰਦੁਆਰਾ ਜਗਤ ਸੁਧਾਰ ਕਥਾ ਦੀਆਂ ਛਹਿਬਰਾਂ ਲਾਈਆਂ। 7:30 ਵਜੇ ਗੁਰਦੁਆਰਾ ਜਗਤ ਸੁਧਾਰ ਤੋਂ ਚਾਲੇ ਪਾਏ। ਬੈਰਕਪੁਰ ਏਅਰ ਫੋਰਸ ਕਲੋਨੀ ਪਹੁੰਚੇ। ਭਾਈ ਬਲੂ ਜੋ ਗੁਰੂ ਅੰਗਦ ਦੇਵ ਜੀ ਦਾ ਸਿੱਖ ਸੀ, ਉਸਦੀ ਸਾਖੀ ਸੁਣਾਈ। ਅਸੀਂ ਸਰਕਾਰੀ ਨੌਕਰੀ ਵੀ ਕਰਨੀ ਹੈ ਅਤੇ ਗੁਰੂ ਦੀ ਚਾਕਰੀ ਤੋਂ ਮੂੰਹ ਨਹੀਂ ਮੋੜਨਾ। 5 ਤੋਂ 6 ਵਜੇ ਤੱਕ ਸੰਤ ਕੁਟੀਆ ਕਥਾ ਕੀਤੀ। 6:30 ਤੋਂ 7:30 ਵਜੇ ਤੱਕ ਗੁਰਦੁਆਰਾ ਜਗਤ ਸੁਧਾਰ ਕਥਾ ਕੀਤੀ। 22 ਨਵੰਬਰ ਨੂੰ ਮਹਾਂਪੁਰਖਾਂ ਨੇ 6:45 ਵਜੇ ਤੇ ਗੁਰਦੁਆਰਾ ਬੜਾ ਬਜ਼ਾਰ, ਸਿੱਖ ਸੰਗਤ ਪਹੁੰਚ ਗਏ। ਗੁਰਬਾਣੀ ਦੀ ਕਥਾ ਉਪਰੰਤ ਮਹਿੰਦਰ ਸਿੰਘ ਦੇ ਘਰ ਚਰਨ ਪਾਉਣ ਲਈ ਕਿਹਾ। ਉਸ ਕੋਲੋਂ ਸ਼ਰਾਬ ਨਾ ਪੀਣ ਦਾ ਪ੍ਰਣ ਲਿਆ। ਉਪਰੰਤ ਗੁਰਨਾਮ ਸਿੰਘ ਲਾਪਰਾ ਜੋ ਪ੍ਰਧਾਨ ਸਿੰਘ ਸਭਾ ਕਲਕੱਤਾ ਦੇ ਹਨ, ਉਹਨਾਂ ਘਰ ਗਏ। ਉਹਨਾਂ ਫੁੱਲਾਂ ਨਾਲ ਸਵਾਗਤ ਕੀਤਾ। ਤਿੰਨਾਂ ਲੜਕਿਆਂ ਦੀਆਂ ਦਾਹੜੀਆਂ ਕੱਟੀਆਂ ਵੇਖ ਕੇ ਸੰਤਾਂ ਨੇ ਉਹਨਾਂ ਨੂੰ ਪਿਛਲੀ ਗ਼ਲਤੀ ਮੰਨ ਕੇ ਅੱਗੇ ਤੋਂ ਦਾਹੜੀ ਨਾ ਕੱਟਣ ਦਾ ਪ੍ਰਣ ਲਿਆ। ਇਕ ਹੋਰ ਪ੍ਰੇਮੀ ਦੇ ਘਰ ਗਏ ਅਤੇ ਉਹਦੇ ਕੋਲੋਂ ਵੀ ਦਾੜ੍ਹੀ ਰੱਖਣ ਦਾ ਪ੍ਰਣ ਲਿਆ। 5 ਤੋਂ 6 ਵਜੇ ਤੱਕ ਸੰਤ ਕੁਟੀਆ ਕਥਾ ਕੀਤੀ। 6:30 ਤੋਂ 7:40 ਵਜੇ ਤੱਕ ਗੁਰਦੁਆਰਾ ਜਗਤ ਸੁਧਾਰ ਕਥਾ ਕੀਤੀ। 9:30 ਤੋਂ 11 ਵਜੇ ਤੱਕ ਮਟੀਆ ਬੁਰਜ ਕਥਾ ਕੀਤੀ। 23 ਨਵੰਬਰ ਨੂੰ ਪਾਨਾਗੜ੍ਹ ਪਹੁੰਚੇ, ਉਥੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਦੇ ਸਬੰਧ ਵਿਚ ਵੱਡਾ ਨਗਰ ਕੀਰਤਨ ਕੱਢਿਆ ਤਾਂ ਸੰਤਾਂ ਨੇ ਸ਼ਹੀਦੀ ਬਾਰੇ ਕਥਾ ਕੀਤੀ। ਜਲੂਸ ਦੁਰਗਾਪੁਰ ਪਹੁੰਚਿਆ ਤੇ B-Zone ਦੀਆਂ ਸੰਗਤਾਂ ਨੇ ਜਲੂਸ ਦੀ ਬਹੁਤ ਸੇਵਾ ਕੀਤੀ, ਚਾਹ ਤੇ ਸੰਗਤਰਿਆਂ ਦਾ ਪ੍ਰਸ਼ਾਦ ਵਰਤਾਇਆ। ਮਹਾਂਪੁਰਖ ਚੌਰ ਦੀ ਸੇਵਾ ਕਰਦੇ ਰਹੇ। 9 ਵਜੇ ਜਲੂਸ ਦੁਰਗਾਪੁਰ ਤੋਂ ਜਗਤ ਸੁਧਾਰ ਪਹੁੰਚਿਆ। ਅਨੰਦ ਸਾਹਿਬ ਦੇ ਪਾਠ ਉਪਰੰਤ ਦੇਗ ਵਰਤਾਈ ਗਈ। 24 ਨਵੰਬਰ 8:40 ਤੋਂ 9:50 ਵਜੇ ਤੱਕ ਗੁਰਦੁਆਰਾ ਜਗਤ ਸੁਧਾਰ ਕਥਾ ਕੀਤੀ। ਸੰਤਾਂ ਨੇ ਸੰਗਤਾਂ ਨੂੰ ਬੇਨਤੀ ਕੀਤੀ ਕਿ ਸ਼ਰਾਬ ਪੀਣ ਵਾਲੇ ਤੇ ਢਿੱਲੇ ਜੀਵਨ ਵਾਲਿਆਂ ਨੂੰ ਸਟੇਜ 'ਤੇ ਨਾ ਬੋਲਣ ਦਿਉ। ਦੁਰਗਾਪੁਰ ਦੀ ਸੰਗਤ ਨੇ 501/- ਰੁਪੈ, ਸ੍ਰੀ ਸਾਹਿਬ ਤੇ ਦਸਤਾਰ ਭੇਟ ਕੀਤੀ। ਸੰਤਾਂ ਨੇ ਟਕਸਾਲ ਦੀ ਮਰਯਾਦਾ ਅਨੁਸਾਰ ਸਿਰੋਪਾਉ ਦੇ ਨਾਲ ਦੀ ਮਾਇਆ ਵਾਪਸ ਕਰ ਦਿੱਤੀ ਤੇ ਦਸਤਾਰ ਪ੍ਰਵਾਨ ਕੀਤੀ।

12 ਵਜੇ ਜਿਸ ਗੁਰਮੁਖ ਨੇ ਦੁਰਗਾਪੁਰ ਲੰਗਰ ਦੀ ਸੇਵਾ ਕੀਤੀ, ਉਸ ਦੇ ਘਰ ਪੁੱਤਰ ਨਹੀਂ ਸੀ, ਉਹਨੇ ਸੰਤਾਂ ਨੂੰ ਬੇਨਤੀ ਕੀਤੀ ਤਾਂ ਸੰਤ ਜੀ ਕਹਿਣ ਲੱਗੇ ਕਿ ਭਾਈ ਅੰਮ੍ਰਿਤ ਛਕ ਕੇ ਗੁਰੂ ਕੇ ਪੰਜ ਪਿਆਰਿਆਂ ਨੂੰ ਬੇਨਤੀ ਕਰੀਂ। ਉਹ ਅਰਦਾਸ ਕਰਨਗੇ ਤੇ ਸਤਿਗੁਰੂ ਜੀ ਕ੍ਰਿਪਾ ਕਰਨਗੇ। ਅਸੀਂ ਪੁੱਤਰ ਦੇਣ ਜੋਗੇ ਨਹੀਂ। ਇਕ ਵਜੇ ਇਥੋਂ ਚੱਲ ਪਏ ਅਤੇ ਰਸਤੇ ਵਿਚ ਮੁਖਤਿਆਰ ਸਿੰਘ ਪੈਟਰੋਲ ਪੰਪ ਵਾਲੇ ਦੇ ਘਰ ਗਏ, ਉਥੇ ਦੋ ਸਿੰਘਾਂ ਦੇ ਕੇਸ ਰਖਾਏ, ਤਿੰਨਾਂ ਨੂੰ ਸ਼ਰਾਬ ਛਡਾਈ। ਰਸਤੇ ਵਿਚ ਗੁਰੂ ਨਾਨਕ ਦੇਵ ਜੀ ਦੇ ਇਤਿਹਾਸਕ ਗੁਰਦੁਆਰੇ ਬਰਦਮਾਨ ਪੁੱਜੇ। ਇਥੇ ਸੰਤਾਂ ਦਾ ਤੇ ਜਥੇ ਦਾ ਬੜਾ ਮਾਨ ਸਨਮਾਨ ਸੰਗਤਾਂ ਨੇ ਕੀਤਾ ਪਰ ਗੁਰਦੁਆਰੇ ਦੇ ਸੈਕਟਰੀ ਦੀ ਦਾੜ੍ਹੀ ਕੱਟੀ ਹੋਈ ਸੀ ਉਸ ਤੋਂ ਦਾੜ੍ਹੀ ਨਾ ਕੱਟਣ ਦਾ ਪ੍ਰਣ ਕਰਵਾਇਆ ਉਪਰੰਤ ਸਿਰੋਪਾ ਪ੍ਰਦਾਨ ਕੀਤਾ। 25 ਨਵੰਬਰ ਨੂੰ ਸਵੇਰੇ ਸ਼ਾਮ ਦੀ ਕਥਾ ਦੀ ਹਾਜ਼ਰੀ ਗੁਰਦੁਆਰਾ ਜਗਤ ਸੁਧਾਰ ਵਿਖੇ ਭਰੀ। ਅੰਮ੍ਰਿਤ ਸੰਚਾਰ ਕੀਤਾ, ਜਿਥੇ 17 ਪ੍ਰਾਣੀ ਗੁਰੂ ਲੜ ਲੱਗੇ। 26 ਨਵੰਬਰ ਨੂੰ ਸਚਖੰਡ ਵਾਸੀ ਰਾਗੀ ਭਾਈ ਸੰਤੋਖ ਸਿੰਘ ਦੇ ਘਰ ਸਹਿਜ ਪਾਠ ਸਾਹਿਬ ਜੀ ਦੇ ਭੋਗ ਪਾਏ। ਇਤਿਹਾਸ ਦੀ ਕਥਾ ਵੀ ਇਥੇ ਗੁਰਦੁਆਰਾ ਸਾਹਿਬ ਵਿਖੇ ਕੀਤੀ। 27 ਨਵੰਬਰ ਨੂੰ ਰਾਮੋਪਾੜਾ ਦੀਆਂ ਸੰਗਤਾਂ ਨੇ ਨੌਵੇਂ ਪਾਤਸ਼ਾਹ ਜੀ ਦਾ ਸ਼ਹੀਦੀ ਪੁਰਬ ਮਨਾਇਆ। ਸੰਤਾਂ ਨੇ ਸ਼ਹੀਦੀ ਪ੍ਰਸੰਗ ਦੀ ਕਥਾ ਬੜੇ ਵਿਸਥਾਰ ਨਾਲ ਕੀਤੀ। ਗੁਰਦੁਆਰਾ ਜਗਤ ਸੁਧਾਰ ਦੀਆਂ ਸੰਗਤਾਂ ਨੇ ਜਥੇ ਸਮੇਤ ਸੰਤਾਂ ਦਾ ਬਹੁਤ ਮਾਨ ਸਤਿਕਾਰ ਕੀਤਾ ਤੇ ਇਕ ਸਨਮਾਨ ਪੱਤਰ ਵੀ ਦਿੱਤਾ। ਫਿਰ ਇਥੋਂ ਕਲਕੱਤੇ ਦੀਆਂ ਸੰਗਤਾਂ ਦੀਆਂ ਖ਼ੁਸ਼ੀਆਂ ਲੈ ਕੇ ਸ਼ਾਮ 4:30 ਵਜੇ ਮੁਜੱਫਰਪੁਰ ਲਈ ਰਵਾਨਾ ਹੋ ਪਏ। ਸੰਗਤਾਂ ਸਟੇਸ਼ਨ ਤੱਕ ਛੱਡਣ ਆਈਆਂ। 28 ਨਵੰਬਰ ਨੂੰ ਮੁਜੱਫਰਪੁਰ ਪੁੱਜੇ, ਜਿਥੇ ਸੰਗਤਾਂ ਜਥੇ ਦੇ ਸਤਿਕਾਰ ਵਾਸਤੇ ਪੁੱਜੀਆਂ ਹੋਈਆਂ ਸਨ। ਸ. ਰਘਬੀਰ ਸਿੰਘ ਜੀ ਦੇ ਘਰ ਜਥੇ ਦਾ ਉਤਾਰਾ ਹੋਇਆ। ਉਪਰੰਤ ਦੀਵਾਨ ਵਿਚ ਕਥਾ ਦੁਆਰਾ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ 'ਤੇ ਬੜੇ ਵਿਸਥਾਰ ਨਾਲ ਚਾਨਣਾ ਪਾਇਆ। ਜਿਥੇ ਸੰਤਾਂ ਨੇ ਬਚਨ ਕੀਤਾ ਕਿ ਧੰਨ ਅਸਲੀ ਗੁਰੂ ਦਾ ਅਸਲੀ ਸਿੱਖ ਜਿਸਨੇ ਇਕ ਦਿਨ ਵਿਚ 22 ਨਕਲੀ ਗੁਰੂ ਫ਼ੇਲ੍ਹ ਕਰ ਦਿੱਤੇ ਅਤੇ ਨਾਲ ਹੀ ਅੰਮ੍ਰਿਤ ਦੀ ਮਹਾਨਤਾ ਦਰਸਾਈ ਤੇ 2 ਵਜੇ ਨਗਰ ਕੀਰਤਨ ਸ਼ੁਰੂ ਹੋਇਆ, ਜਿਸ ਵਿਚ ਬੇਅੰਤ ਸੰਗਤਾਂ ਨੇ ਹਾਜ਼ਰੀਭਰੀ ਤੇ ਬੜੀ ਸ਼ਾਨੋ-ਸ਼ੌਕਤ ਨਾਲ ਨਗਰ ਕੀਰਤਨ ਕੱਢਿਆ। ਸੰਤ ਜੀ ਨੇ ਸਤਿਗੁਰੂ ਜੀ ਦੀ ਚੌਰ ਦੀ ਸੇਵਾ ਸੰਭਾਲੀ ਹੋਈ ਸੀ। 20 ਨਵੰਬਰ

ਨੂੰ ਗੁਰ ਸ਼ਬਦ ਦੀ ਕਥਾ ਭਾਈ ਪਾਰਸ ਜੀ ਤੇ ਮਸਕੀਨ ਜੀ ਨੇ ਕੀਤੀ। ਸੰਤ ਜੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠੇ ਚੌਰ ਦੀ ਸੇਵਾ ਕਰਦੇ ਰਹੇ। ਸੰਤਾਂ ਨੇ ਸਿੰਘਾਂ ਨੂੰ ਦੱਸਿਆ ਕਿ ਜਦੋਂ ਕਦੇ ਸਟੇਜ ਦਾ ਸਮਾਂ ਘੱਟ ਹੋਵੇ ਤਾਂ ਕਦੇ ਵੀ ਕਿਸੇ ਵਿਦਵਾਨ ਨੂੰ ਪ੍ਰਬੰਧਕਾਂ ਨਾਲ ਨਰਾਜ਼ ਹੋ ਕੇ ਜਾਂ ਤਲਖ਼ੀ ਵਿਚ ਨਹੀਂ ਜਾਣਾ ਚਾਹੀਦਾ। 30 ਨਵੰਬਰ ਨੂੰ ਸੰਤ ਜੀ ਨੇ ਕਥਾ ਕੀਤੀ ਤੇ ਬਚਨ ਕੀਤੇ ਕਿ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਛੱਡ ਕੇ ਲੀਡਰਾਂ ਦੀ ਖ਼ੁਸ਼ਾਮਦ ਵਿਚ ਨਹੀਂ ਪੈਣਾ ਚਾਹੀਦਾ। ਐਸਾ ਨਹੀਂ ਕਿ ਅਸੀਂ ਗੁਰਮਤਿ ਅੱਖੋਂ ਓਹਲੇ ਕਰ ਦਈਏ। ਦੱਸਿਆ ਕਿ ਸਿਰੋਪਾਓ ਹਮੇਸ਼ਾਂ ਗੁਰੂ ਸਾਹਿਬ ਜੀ ਸਨਮੁੱਖ ਖੜ੍ਹੇ ਕੇ ਲੈਣਾ ਚਾਹੀਦਾ ਹੈ। ਬਾਅਦ ਵਿਚ ਸ. ਸੁਰਜੀਤ ਸਿੰਘ ਮਜੀਠੀਆ ਪ੍ਰਧਾਨ ਚੀਫ਼ ਖ਼ਾਲਸਾ ਦੀਵਾਨ ਸੰਤ ਜੀ ਕੋਲ ਆਏ ਤੇ ਕਾਫ਼ੀ ਗੁਰਮਤਿ ਵਿਚਾਰਾਂ ਕੀਤੀਆਂ। ਉਸਨੇ ਪੁੱਛਿਆ ਕਿ ਪੰਥ ਦੀ ਚੜ੍ਹਦੀ ਕਲਾ ਕਿਵੇਂ ਹੋ ਸਕਦੀ ਹੈ ? ਨਾਮ ਸਿਮਰਨ ਦੀ ਜੁਗਤੀ ਅਤੇ ਹੋਰ ਕਈ ਗੁਰਮਤਿ ਵਿਚਾਰਾਂ ਪੁੱਛੀਆਂ। ਜੋਗ ਅਭਿਆਸ ਤੇ ਜੋਗ ਆਸਣਾਂ ਬਾਰੇ ਵੀ ਪੁੱਛਿਆ। ਸੰਤਾਂ ਨੇ ਸਾਰੀਆਂ ਵਿਧੀਆਂ ਦੱਸੀਆਂ। ਬਾਅਦ ਵਿਚ ਗੁਰਮਤਿ ਰਾਏ ਦਿੱਤੀ ਕਿ ਇਹ ਵਿਧੀਆਂ ਗੁਰਮਤਿ ਅਨੁਸਾਰ ਠੀਕ ਨਹੀਂ ਹਨ। ਇਹ ਸਭ ਰਿਧੀਆਂ ਸਿਧੀਆਂ ਤੱਕ ਹੀ ਸੀਮਤ ਹਨ। ਇਹ ਠੀਕ ਤਦ ਹੋ ਸਕਦੀਆਂ ਹਨ ਜੇ ਸੁੰਨ ਸਮਾਧੀ ਤੱਕ ਸ਼ਬਦ ਦਾ ਚਾਨਣ ਨਾਲ ਜਾਵੇ। ਫੇਰ ਮਾਲਾ ਫੇਰਨ ਬਾਰੇ ਪੁੱਛਿਆ ਤਾਂ ਸੰਤਾਂ ਕਿਹਾ ਕਿ ਇਹ ਤਾਂ ਤੁਹਾਡੀ ਮਰਜ਼ੀ ਹੈ ਯਾਦ ਰੱਖਣ ਲਈ ਕਿ ਅਸੀਂ ਇੰਨੀਆਂ ਮਾਲਾ ਫੇਰ ਲਈਆਂ ਹਨ। ਨਾਮ ਤਾਂ ਸਿੱਖ ਨੇ ਸੁਆਸ-ਸੁਆਸ ਜਪਣਾ ਹੈ। ਸਵੇਰੇ ਸ. ਇੰਦਰਜੀਤ ਸਿੰਘ ਜੀ ਚੇਅਰਮੈਨ ਪੰਜਾਬ ਐਂਡ ਸਿੰਧ ਬੈਂਕ ਨੂੰ ਸ. ਗੁਰਦਿਆਲ ਸਿੰਘ ਢਿਲੋਂ ਆਸਾ ਦੀ ਵਾਰ ਤੋਂ ਬਾਅਦ ਸਿਰੋਪਾ ਦੇਣ ਲੱਗੇ ਤਾਂ ਸੰਤ ਜੀ ਨੇ ਕਿਹਾ ਕਿ ਕਥਾ ਕੀਰਤਨ ਦਾ ਮੇਲ ਹੈ, ਹੁਣ ਕਥਾ ਤੋਂ ਬਾਅਦ ਸਿਰੋਪਾ ਦੇਵਾਂਗੇ, ਸੋ ਪ੍ਰਬੰਧਕਾਂ ਨੇ ਸੁਝਾਅ ਪ੍ਰਵਾਨ ਕਰ ਲਿਆ। 2 ਦਸੰਬਰ ਨੂੰ ਜਥਾ ਅੰਮ੍ਰਿਤ ਵੇਲੇ ਸਟੇਸ਼ਨ 'ਤੇ ਪੁੱਜਾ ਜਿਥੇ ਸਿੱਖ ਸੰਗਤਾਂ ਪਹਿਲਾਂ ਹੀ ਪੁੱਜੀਆਂ ਹੋਈਆਂ ਸਨ। ਸੋ ਇਥੋਂ ਜਥਾ ਮਹਿਤੇ ਪੁੱਜ ਗਿਆ। 3 ਦਸੰਬਰ ਨੂੰ ਜੋ ਨਿਯਮ ਜਥੇ ਦੇ ਸਿੰਘਾਂ ਲਈ ਬਣਾਏ ਸਨ, ਸਿੰਘਾਂ ਨੂੰ ਪੜ੍ਹ ਕੇ ਸੁਣਾਏ ਗਏ। ਸ੍ਰੀ ਬਾਬਾ ਬਕਾਲਾ ਸਾਹਿਬ ਤੋਂ ਨਗਰ ਕੀਰਤਨ ਨਿਕਲਣਾ ਸੀ ਤੇ ਸਾਰੀ ਸੰਗਤ ਦੇ ਲੰਗਰ ਦਾ ਮਹਿਤੇ ਹੀ ਪ੍ਰਬੰਧ ਕੀਤਾ ਸੀ। ਸੋ ਨਗਰ ਕੀਰਤਨ ਬਾਬਾ ਬਕਾਲਾ ਸਾਹਿਬ ਤੋਂ ਚੱਲ ਪਿਆ ਜਿਸ ਨਾਲ ਸੰਤ ਜੀ ਵੀ ਸਨ। ਇਹ ਨਗਰ ਕੀਰਤਨ ਸਠਿਆਲਾ, ਬੁਤਾਲਾ,

ਘੁਮਾਣ ਨਗਰ, ਮਛਿਆਲਾ, ਪਿੰਡ ਵੀਲਾ ਤੋਂ ਬੋਲੇਵਾਲ ਪਿੰਡਾਂ ਵਿਚ ਦੀ ਵਿਚਰਦਾ ਮਹਿਤੇ ਪਹੁੰਚਾ ਤਦੋਂ ਸੰਗਤ ਦੀ ਗਿਣਤੀ ਤਕਰੀਬਨ 10,000 ਦੇ ਕਰੀਬ ਹੈਸੀ। ਸੰਤ ਜੀ ਨੇ ਤਰਕੀਬ ਦੱਸੀ ਕਿ ਸਾਰੇ ਸੇਵਾਦਾਰ ਲੰਗਰ ਲੈ ਕੇ ਟਰਾਲੀਆਂ ਟਰੱਕਾਂ ਵਿਚ ਹੀ ਬੜੇ ਪ੍ਰੇਮ ਨਾਲ ਸੰਗਤਾਂ ਨੂੰ ਛਕਾਉਣ। ਸੋ ਇਸੇ ਤਰ੍ਹਾਂ ਹੀ ਹੋਇਆ। ਲੰਗਰ ਬੜੇ ਸੁਚੱਜੇ ਢੰਗ ਨਾਲ ਵਰਤ ਗਿਆ, ਕੋਈ ਅਫੜਾ ਦਫੜੀ ਨਹੀਂ ਮਚੀ। ਸਤਿਗੁਰੂ ਜੀ ਨੂੰ ਰੁਮਾਲਾ ਤੇ ਸਿਹਰੇ ਭੇਟ ਕੀਤੇ ਗਏ। ਬਾਬਾ ਬਿਸ਼ਨ ਸਿੰਘ ਜੀ ਨੂੰ ਦਸਤਾਰ ਤੇ ਮਾਇਆ ਹਾਜ਼ਰ ਕੀਤੀ ਗਈ। 4 ਦਸੰਬਰ ਨੂੰ ਸ੍ਰੀ ਅਨੰਦਪੁਰ ਸਾਹਿਬ ਲਈ ਸਵੇਰੇ ਚਾਲੇ ਪਾ ਦਿੱਤੇ, ਕਿਉਂ ਜੁ ਉਥੋਂ ਇਕ ਵੱਡਾ ਭਾਰੀ ਨਗਰ ਕੀਰਤਨ ਚੱਲ ਕੇ ਦਿੱਲੀ ਪਹੁੰਚਣਾ ਸੀ। ਉਸ ਵਿਚ ਸ਼ਾਮਲ ਹੋਣ ਲਈ ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਨੂੰ ਚਿੱਠੀਆਂ ਪਾਈਆਂ। ਰਸਤੇ ਵਿਚ ਬੁਤਾਲੇ ਦੇ ਸਿੰਘਾਂ ਨੇ ਜਲ ਪਾਣੀ ਛਕਾਇਆ। ਇਥੋਂ ਆਪ ਜੀ ਰੋਪੜ ਪਹੁੰਚ ਗਏ, ਅੱਗੋ ਰਸਤਾ ਬੰਦ ਹੋਣ ਕਰਕੇ ਅਤੇ ਨਗਰ ਕੀਰਤਨ ਤੁਰ ਪੈਣ ਕਾਰਨ ਰੋਪੜ ਤੋਂ ਹੀ ਨਗਰ ਕੀਰਤਨ ਵਿਚ ਸ਼ਾਮਲ ਹੋ ਗਏ। ਇਸ ਨਗਰ ਕੀਰਤਨ ਦੀ ਅਗਵਾਈ ਨਨਕਾਣੇ ਸਾਹਿਬ ਸ਼ਹੀਦੀ ਸਾਕੇ ਦੇ ਸਮੇਂ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਕਰ ਰਹੀ ਸੀ। ਇਸ ਨਗਰ ਕੀਰਤਨ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਚੀਫ਼ ਮਨਿਸਟਰ ਪੰਜਾਬ ਗਿਆਨੀ ਜ਼ੈਲ ਸਿੰਘ, ਸਿੱਖ ਸੰਪਰਦਾਵਾਂ, ਸਮੂੰਹ ਜਥੇਬੰਦੀਆਂ ਤੇ ਉਹਨਾਂ ਦੇ ਜਥੇਦਾਰ ਪੁੱਜੇ ਹੋਏ ਸਨ। ਇਸ ਨਗਰ ਕੀਰਤਨ ਦੀ ਬਣਤਰ ਇਸ ਤਰ੍ਹਾਂ ਸੀ ਕਿ ਸਭ ਤੋਂ ਅੱਗੇ ਪੰਜ ਪਿਆਰੇ, ਉਸ ਤੋਂ ਪਿਛੋਂ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਤੇ ਫਿਰ ਸਤਿਗੁਰੂ ਜੀ ਦੇ ਪਾਵਨ ਸ਼ਸਤਰ ਉਪਰੰਤ ਸ਼ਹੀਦੀ ਸਾਕਿਆਂ ਦੀਆਂ ਤਸਵੀਰਾਂ, ਉਸ ਤੋਂ ਪਿੱਛੇ ਜਥੇ ਦੀਆਂ ਦੋਨੋਂ ਬੱਸਾਂ ਉਪਰੰਤ ਹੋਰ ਜਥੇਬੰਦੀਆਂ ਦੇ ਜਥੇਦਾਰ ਆਦਿ ਤੇ ਫਿਰ ਬੇਅੰਤ ਸੰਗਤਾਂ ਦਾ ਠਾਠਾਂ ਮਾਰਦਾ ਹੜ੍ਹ ਆ ਰਿਹਾ ਸੀ। ਇਸ ਨਗਰ ਕੀਰਤਨ ਦੀ ਅਸਲੀ ਗਿਣਤੀ ਬਿਆਨ ਕਰਨੀ ਕਠਿਨ ਹੈ। ਪਰ ਫਿਰ ਵੀ ਇਸ ਵਿਚ ਪੰਜ ਹਜ਼ਾਰ ਦੇ ਕਰੀਬ ਬੱਸਾਂ ਤੇ ਟਰੱਕ ਸਨ ਤੇ ਹੋਰ ਛੋਟੀਆਂ ਮੋਟੀਆਂ ਗੱਡੀਆਂ ਦਾ ਤਾਂ ਪਤਾ ਹੀ ਨਹੀਂ ਲਗਦਾ ਸੀ। ਅੰਦਾਜ਼ਾ ਲਾਉਣ ਵਾਲਿਆਂ ਮੁਤਾਬਕ ਇਸ ਨਗਰ ਕੀਰਤਨ ਵਿਚ 15 ਲੱਖ ਦੇ ਕਰੀਬ ਸੰਗਤਾਂ ਸ਼ਾਮਲ ਹੋਈਆਂ। ਰਸਤੇ ਵਿਚ ਹਰ ਪਿੰਡ, ਸ਼ਹਿਰ, ਕਸਬੇ ਵਿਚ ਤਰ੍ਹਾਂ-ਤਰ੍ਹਾਂ ਦੇ ਸਵਾਗਤੀ ਗੇਟ, ਸੰਗਤਾਂ ਵਾਸਤੇ ਇਲਾਕੇ ਦੀਆਂ ਸੰਗਤਾਂ ਵਲੋਂ ਫਲ-ਮਠਿਆਈਆਂ, ਲੰਗਰ ਜਲ ਆਦਿ ਦਾ ਬੜਾ ਹੀ ਪ੍ਰਬੰਧ ਸੀ। ਸੋ ਇਹ

ਨਗਰ ਕੀਰਤਨ ਰਾਤ 9 ਵਜੇ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਪਟਿਆਲੇ ਪੁੱਜ ਗਿਆ। ਇਥੇ ਵੀ ਸੰਗਤਾਂ ਵਲੋਂ ਬਹੁਤ ਭਾਰੀ ਸਨਮਾਨ ਕੀਤਾ ਗਿਆ। ਦੀਵਾਨ ਵਿਚ ਸੰਤਾਂ ਨੇ ਕਿਹਾ ਕਿ ਭਾਈ ਸਾਡੇ ਗੁਰਪੁਰਬ ਮਨਾਉਣ ਦਾ ਤਾਂ ਹੀ ਲਾਭ ਹੋਵੇਗਾ ਜੇ ਆਪਾਂ ਮਨਮੱਤ ਛੱਡ ਕੇ ਗੁਰਮਤਿ ਗ੍ਰਹਿਣ ਕਰਾਂਗੇ। ਜਿਵੇਂ ਸ਼ਰਾਬ, ਮਾਸ, ਰੋਮਾਂ ਦੀ ਬੇਅਦਬੀ ਆਦਿ ਕੁਰੀਤੀਆਂ ਛਡ ਕੇ ਅੰਮ੍ਰਿਤ ਛਕ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲੱਗ ਜਾਈਏ। ਸੋ ਸੰਤਾਂ ਕਿਹਾ ਕਿ ਭਾਈ ਜਿਹੜੇ ਇਨ੍ਹਾਂ ਗੱਲਾਂ 'ਤੇ ਪਹਿਰਾ ਦੇਣਾ ਚਾਹੁੰਦੇ ਹਨ, ਉਠ ਕੇ ਖੜ੍ਹੇ ਹੋਣ। ਸੋ ਇਥੇ ਤਕਰੀਬਨ 30,000 ਪ੍ਰਾਣੀਆਂ ਨੇ ਬਚਨ ਦਿੱਤਾ। ਉਪਰੰਤ ਸੰਤ ਜੀ ਨੇ ਕਿਹਾ ਕਿ ਜਿਹੜੇ ਵਿਦਵਾਨ, ਪ੍ਰਚਾਰਕ, ਕਵੀ, ਰਾਗੀ, ਢਾਡੀ ਢਿੱਲੇ ਜੀਵਨ ਵਾਲੇ ਹਨ, ਉਨ੍ਹਾਂ ਨੂੰ ਸਟੇਜ 'ਤੇ ਨਾ ਬੋਲਣ ਦਿੱਤਾ ਜਾਵੇ। ਸੰਗਤਾਂ ਨੇ ਇਸ ਦੀ ਪ੍ਰਵਾਨਗੀ ਦਿੱਤੀ। 5 ਦਸੰਬਰ ਨੂੰ ਸਵੇਰੇ ਦੂਖ ਨਿਵਾਰਨ ਸਾਹਿਬ ਵਿਖੇ ਸਵਾ ਘੰਟਾ ਗੁਰੂ-ਘਰ ਦੀ ਵਿਚਾਰ ਹੋਈ। ਉਪਰੰਤ ਸਿਰੋਪਾ ਬਖ਼ਸ਼ਿਸ਼ ਕਰਨ ਲੱਗੇ ਤਾਂ ਸੰਤ ਜੀ ਕਹਿਣ ਲੱਗੇ ਕਿ ਸਿਰੋਪਾ ਵਿਦਾਇਗੀ ਸਮੇਂ ਹੁੰਦਾ ਹੈ। ਅਸੀਂ ਤਾਂ ਨਾਲ ਜਾਣਾ ਹੈ। ਪ੍ਰਬੰਧਕ ਕਹਿਣ ਲੱਗੇ ਕਿ ਇਹ ਗੁਰਦੁਆਰਾ ਸਾਹਿਬ ਵਲੋਂ ਹੈ। ਇਸ ਲਈ ਆਪ ਜੀ ਜ਼ਰੂਰ ਹੀ ਦਿੱਲੀ ਪਹੁੰਚੋ। ਗੁਰੂ ਪੰਥ ਦਾ ਹੁਕਮ ਮੰਨ ਕੇ ਨਗਰ ਕੀਰਤਨ ਦੇ ਨਾਲ ਗਏ। ਅਤੇ ਨਗਰ ਕੀਰਤਨ ਭਵਾਨੀ ਗੜ੍ਹ, ਸਮਾਣਾ ਤੋਂ ਹੁੰਦਾ ਹੋਇਆ ਰਾਤ 10 ਵਜੇ ਪਿਹੋਵਾ ਸਾਹਿਬ ਪਹੁੰਚਿਆ। 11 ਵਜੇ ਮਹਾਂਪੁਰਖਾਂ ਪ੍ਰਚਾਰ ਕੀਤੇ। ਉਥੇ ਪੰਜਾਬ ਤੇ ਹਰਿਆਣਾ ਦੇ ਮੁੱਖ ਮੰਤਰੀ ਸਮੂਹ ਅਕਾਲੀ ਲੀਡਰ ਮੌਜੂਦ ਸਨ। 5 ਦਸੰਬਰ ਰਾਤ ਨੂੰ 1 ਵਜੇ ਪਿਹੋਵੇ ਸਾਹਿਬ ਤੋਂ ਰੋਡਿਆਂ ਨੂੰ ਚਾਲਾ ਪਾਇਆ। ਸਵੇਰੇ 6 ਵਜੇ ਆਪ ਰੋਡੇ ਪਹੁੰਚ ਗਏ। ਆਪ ਜੀ ਨੇ ਰੋਡਿਆਂ ਤੋਂ 8-12-75 ਨੂੰ ਨਗਰ ਕੀਰਤਨ ਕੱਢਣਾ ਸੀ। ਉਸ ਨੂੰ 2 ਦਿਨ ਲੇਟ ਕਰਨ ਦੀਆਂ ਵਿਚਾਰਾਂ ਹੋਈਆਂ ਕਿਉਂਕਿ ਆਪ ਨੇ ਪੰਥ ਦਾ ਹੁਕਮ ਮੰਨ ਕੇ ਦਿੱਲੀ ਪਹੁੰਚਣਾ ਸੀ। ਰੋਡਿਆਂ ਤੋਂ ਨਗਰ ਕੀਰਤਨ ਕੱਢਣ ਦੀ ਤਾਰੀਖ 11-12-75 ਨਿਯਤ ਹੋਈ। ਰਾਗੀਆਂ ਢਾਡੀਆਂ ਨੂੰ ਸੱਦੇ ਭੇਜੇ ਗਏ। ਸਾਰਾ ਦਿਨ ਵਿਚਾਰਾਂ ਹੁੰਦੀਆਂ ਰਹੀਆਂ। 9-10 ਵਜੇ ਤੱਕ ਰਾਤੀਂ ਰੋਡੇ ਕਥਾ ਕੀਤੀ। 12 ਵਜੇ ਦਿੱਲੀ ਜਾਣ ਲਈ ਤਿਆਰ ਹੋਏ। ਇਸ ਰਾਤ ਸੰਗਤਾਂ ਦੇ ਰਹਿਣ ਦਾ ਸਮਾਂ ਰੋਹਤਕ ਦਾ ਸੀ। ਨਗਰ ਕੀਰਤਨ ਉਸ ਰਸਤੇ ਚੱਲ ਰਿਹਾ ਸੀ ਜਿਸ ਰਸਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਿੱਲੀ ਸੀਸ ਦੇਣ ਲਈ ਗਏ ਸਨ। 7 ਦਸੰਬਰ ਨੂੰ ਸੰਤ ਜੀ ਰੋਡਿਆਂ ਤੋਂ ਦਿੱਲੀ

ਪਹੁੰਚ ਗਏ। ਨਗਰ ਕੀਰਤਨ ਵੀ ਦਿੱਲੀ ਪਹੁੰਚ ਗਿਆ। 8 ਦਸੰਬਰ ਸੋਮਵਾਰ ਜਦ ਦਿੱਲੀ ਵਿਖੇ ਸੰਤਾਂ ਨੇ ਪ੍ਰਚਾਰ ਕੀਤਾ ਤਾਂ ਸਭ ਤੋਂ ਪਹਿਲਾਂ ਉਹੀ ਧਾਰਨਾ ਲਾਈ ਜਿਹੜੀ ਭਾਈ ਮਤੀ ਦਾਸ ਜੀ ਨੇ ਆਪਣੇ ਆਪ ਨੂੰ ਆਰੇ ਨਾਲ ਚਿਰਾਉਣ ਲੱਗਿਆਂ ਲਾਈ ਸੀ "ਮੇਰਾ ਸਿਰ ਜਾਵੇ ਤਾਂ ਜਾਵੇ ਪਰ ਸਿੱਖੀ ਸਿਦਕ ਨਾ ਜਾਵੇ" ਤਾਂ ਮਗਰ-ਮਗਰ ਸੰਗਤ ਨੇ ਵੀ ਪ੍ਰਣ ਲਿਆ ਕਿ ਕੋਈ ਵੀ ਸਿੰਘ ਦਾਹੜਾ ਤੇ ਕੇਸਾਂ ਦੀ ਬੇਅਦਬੀ ਨਾ ਕਰੇ। 8 ਦਸੰਬਰ ਸੋਮਵਾਰ ਬਿਕਰਮੀ ਸੰਮਤ 2032 ਦਿੱਲੀ ਰਾਜਧਾਨੀ ਵਿਚ ਜੋ ਨਗਰ ਕੀਰਤਨ ਪੰਜਾਬ ਅਤੇ ਬਾਹਰਲੇ ਸੂਬਿਆਂ ਤੋਂ ਆਏ ਸਨ ਪੰਡਾਲ ਸਜਿਆ, 10-12 ਲੱਖ ਸੰਗਤਾਂ ਦਾ ਇਕੱਠ ਸੀ। ਪ੍ਰਧਾਨ ਮੰਤਰੀ ਇੰਦਰਾ ਗਾਂਧੀ ਤੋਂ ਬਾਅਦ ਸੰਤਾਂ ਨੇ 27 ਮਿੰਟ ਪ੍ਰਚਾਰ ਕੀਤਾ। ਸੰਤਾਂ ਨੇ ਇੰਦਰਾ ਗਾਂਧੀ ਦੇ ਬਿਆਨ ਦੀ ਪੁਸ਼ਟੀ ਕਰਦਿਆਂ ਕਿਹਾ ਕਿ ਜਿਹੜਾ ਬੀਬੀ ਇੰਦਰਾ ਨੇ ਕਿਹਾ ਹੈ ਕਿ ਜਿਹੜਾ ਤਖ਼ਤ 300 ਸਾਲ ਪਹਿਲਾਂ ਸ੍ਰੀ ਗੁਰੂ ਤੇਗ਼ ਬਹਾਦਰ ਜੀ 'ਤੇ ਜ਼ੁਲਮ ਕਰਦਾ ਸੀ, ਉਹੀ ਤਖ਼ਤ ਅੱਜ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਚਰਨਾਂ 'ਤੇ ਪ੍ਰਣਾਮ ਕਰਦਾ ਹੈ। ਜੇਕਰ ਅੱਜ ਦਿੱਲੀ ਦਾ ਤਖ਼ਤ ਝੁਕਦਾ ਹੈ ਤਾਂ ਕੋਈ ਅਹਿਸਾਨ ਨਹੀਂ ਕਰਦਾ ਸਗੋਂ ਇਹ ਤਖ਼ਤ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਹੀ ਦੇਣ ਹੈ। ਸਾਨੂੰ ਆਪਣੇ ਧਰਮ ਵਿਚ ਪ੍ਰਪੱਕ ਰਹਿਣਾ ਚਾਹੀਦਾ ਹੈ। ਉਹੋ ਹੀ ਕਿਸੇ ਦੂਸਰੇ ਧਰਮ ਦੀ ਰੱਖਿਆ ਕਰ ਸਕਦਾ ਹੈ ਜਿਹੜਾ ਆਪਣੇ ਧਰਮ ਵਿਚ ਪ੍ਰਪੱਕ ਹੋਵੇ। ਸੰਤਾਂ ਦੇ ਪ੍ਰਚਾਰ ਸਮੇਂ ਕਈ ਵਾਰ ਜੈਕਾਰੇ ਗਜਾਏ ਗਏ। ਸੰਤਾਂ ਨੇ ਵਿਸ਼ੇਸ਼ ਕਰਕੇ ਜ਼ੋਰ ਦਿੱਤਾ ਕਿ ਸਾਨੂੰ ਪਖੰਡੀਆਂ ਤੋਂ ਬਚਣਾ ਚਾਹੀਦਾ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਪ੍ਰਗਟ ਹੋਣ ਤੋਂ ਪਹਿਲਾਂ (ਨਕਲੀ ਗੁਰੂ) ਮੰਜੀਆਂ ਡਾਹ ਕੇ ਬੈਠ ਗਏ ਸਨ, ਉਹਨਾਂ ਦੀ ਗਿਣਤੀ 22 ਸੀ। ਉਹ ਗੁਰੂ ਹੋਣ ਦੀਆਂ ਡੀਂਗਾਂ ਮਾਰਦੇ ਸਨ ਪਰ ਅੱਜ ਤਾਂ 2200 ਤੋਂ ਵੀ ਵੱਧ ਆਪਣੇ ਆਪ ਨੂੰ ਗੁਰੂ ਕਹਾਉਂਦੇ ਹਨ। ਉਨ੍ਹਾਂ ਕਿਹਾ ਕਿ ਅੱਜ ਪ੍ਰਣ ਕਰੋ ਕਿ ਅਸੀਂ ਕਿਸੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਗੁਰੂ ਨਹੀਂ ਮੰਨਾਂਗੇ। ਸੰਗਤਾਂ ਨੇ ਹੱਥ ਖੜ੍ਹੇ ਕਰਕੇ ਤੇ ਜੈਕਾਰੇ ਗਜਾ ਕੇ ਪ੍ਰਣ ਲਿਆ ਕਿ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਤੋਂ ਬਿਨਾਂ ਕਿਸੇ ਨੂੰ ਵੀ ਗੁਰੂ ਨਹੀਂ ਮੰਨਾਂਗੇ। 9 ਦਸੰਬਰ ਨੂੰ ਰੋਡੇ ਦੀਵਾਨ ਸਜਿਆ। ਅਖੰਡ ਪਾਠ ਦੇ ਭੋਗ ਉਪਰੰਤ ਕਥਾ ਕੀਤੀ। ਜਿਹੜੇ ਨਗਰਾਂ ਵਿਚ ਦੀ ਨਗਰ ਕੀਰਤਨ ਲੰਘਣਾ ਸੀ (ਵੱਡਾ ਘੋਲੀਆਂ, ਛੋਟਾ ਘੋਲੀਆਂ, ਕਾਲੇ ਕੇ ਲੇਫ਼, ਝੰਡੇਆਣੇ ਵੱਡੇ, ਛੋਟੇ ਵੱਡੇ ਘਰ ਤੇ ਨਗਰਾਂ) ਉਹਨਾਂ ਵਿਚ ਵਿਚਰੇ। ਵੱਡੇ ਘਰ ਪਿੰਡ ਗੁਰ ਮੰਤਰ ਪ੍ਰਚਾਰ ਕੀਤਾ। 51

ਬੱਚਿਆਂ ਨੇ ਪ੍ਰਣ ਕੀਤਾ ਕਿ ਅਸੀਂ ਕੇਸ ਨਹੀਂ ਕਟਾਵਾਂਗੇ। ਰਾਤ ਦਾ ਦੀਵਾਨ ਪਿੰਡ ਰੰਡੇ ਵਿਖੇ ਸੰਤਾਂ ਦੇ ਆਉਣ ਤੋਂ ਪਹਿਲਾਂ ਸਜਿਆ ਸੀ। ਮਹਾਂਪੁਰਖਾਂ ਨੇ ਭਾਈ ਦਿਆਲ ਦਾਸ, ਭਾਈ ਮਤੀਦਾਸ ਦੀ ਵੈਰਾਗ-ਮਈ ਸ਼ਹੀਦੀ ਦੀ ਕਥਾ ਕੀਤੀ ਤਾਂ 40 ਪ੍ਰਾਣੀਆਂ ਨੇ ਕੇਸਾਂ ਨੂੰ ਕਤਲ ਨਾ ਕਰਨ ਦਾ ਪ੍ਰਣ ਲਿਆ। 10 ਦਸੰਬਰ ਨੂੰ ਜਿਨ੍ਹਾਂ ਪਿੰਡਾਂ ਚੋਂ ਨਗਰ ਕੀਰਤਨ ਲੰਘਣਾ ਸੀ, ਉਹਨਾਂ ਪਿੰਡਾਂ ਵਿਚੋਂ ਤਕਰੀਬਨ ਦਸ ਪਿੰਡਾਂ ਵਿਚ ਪ੍ਰਚਾਰ ਕੀਤਾ। ਰਾਤ ਨੂੰ ਦੀਵਾਨ ਸਜਿਆ। ਢਾਡੀ ਗੁਰਦੀਪ ਸਿੰਘ ਸਾਜਨ, ਸੰਤੋਖ ਸਿੰਘ ਲਾਲੂ ਘੁੰਮਣ, ਪੰਡਤ ਮੋਹਨ ਸਿੰਘ ਜੀ ਨੇ ਗੁਰੂ ਕਾ ਜਸ ਸੰਗਤਾਂ ਨੂੰ ਸੁਣਾਇਆ। 10 ਦਸੰਬਰ ਨੂੰ 10 ਵਜੇ ਸਵੇਰੇ ਬਹੁਤ ਵੱਡਾ ਨਗਰ ਕੀਰਤਨ ਆਰੰਭ ਹੋਇਆ। ਨਗਰ ਕੀਰਤਨ ਵਿਚ 250 ਟ੍ਰੈਕਟਰ ਟਰਾਲੀਆਂ, ਕਾਰਾਂ, ਟਰੱਕ ਤੇ ਮੋਟਰ ਸਾਈਕਲ ਸ਼ਾਮਲ ਸਨ। ਸੰਗਤਾਂ ਨੇ ਤਕਰੀਬਨ 85 ਕਿਲੋ.ਮੀ. ਸਫ਼ਰ ਤਹਿ ਕੀਤਾ। ਨਗਰ ਕੀਰਤਨ ਹਰ 4 ਕਿਲੋਮੀਟਰ ਬਾਅਦ ਪੜਾਅ ਕਰਕੇ 10-15 ਮਿੰਟ ਤੱਕ ਪ੍ਰਚਾਰ ਕੀਤਾ। 8 ਵਜੇ ਨਗਰ ਕੀਰਤਨ ਰੰਡੇ ਪਹੁੰਚ ਗਿਆ। ਰਾਤ 12 ਵਜੇ ਤੱਕ ਦੀਵਾਨ ਸਜਿਆ। 12 ਦਸੰਬਰ ਨੂੰ ਆਸਾ ਜੀ ਦੀ ਵਾਰ ਉਪਰੰਤ ਗਿਆਨੀ ਦਲੀਪ ਸਿੰਘ ਜੀ ਕਥਾਵਾਚਕ ਮੰਜੀ ਸਾਹਿਬ ਅੰਮ੍ਰਿਤਸਰ ਵਾਲਿਆਂ ਕਥਾ ਕੀਤੀ। ਗਿਆਨੀ ਜੀ ਮਹਾਨ ਵਿਦਵਾਨ ਸਨ ਅੱਜ ਕੱਲ ਦਾਸ (ਗਿਆਨੀ ਜਸਵੰਤ ਸਿੰਘ) ਇਸ ਅਸਥਾਨ 'ਤੇ ਕਥਾ ਦੀ ਡਿਊਟੀ ਨਿਭਾ ਰਿਹਾ ਹੈ। ਉਪਰੰਤ ਮਹਾਂਪੁਰਖਾਂ ਪ੍ਰਚਾਰ ਕੀਤਾ: "ਮੇਰਾ ਸਿਰ ਜਾਵੇ ਤਾਂ ਜਾਵੇ, ਮੇਰਾ ਸਿੱਖੀ ਸਿਦਕ ਨਾ ਜਾਵੇ।" 100 ਭੁਝੰਗੀਆਂ ਨੇ ਕੇਸਾਂ ਨੂੰ ਕਤਲ ਨਾ ਕਰਨ ਦਾ ਪ੍ਰਣ ਲਿਆ। ਉਹਨਾਂ ਦੀ ਸਟੇਜ 'ਤੇ ਖੜ੍ਹੇ ਕਰਕੇ ਫੋਟੋ ਖਿੱਚੀ ਗਈ। ਉਪਰੰਤ 33 ਪ੍ਰਾਣੀਆਂ ਅੰਮ੍ਰਿਤ ਛਕਿਆ। 13 ਦਸੰਬਰ ਨੂੰ ਰਾਗੀ ਸਿੰਘਾਂ ਸਮੇਤ ਅਬੋਹਰ ਚਾਲੇ ਪਾ ਦਿੱਤੇ। ਉਥੇ 9:30 ਤੋਂ 11:30 ਵਜੇ ਤੱਕ ਕੀਰਤਨ ਉਪਰੰਤ ਮਹਾਂਪੁਰਖਾਂ ਨੇ ਕਥਾ ਕੀਤੀ। ਸ਼ਾਮ ਦਾ ਦੀਵਾਨ ਜੈਮਲਵਾਲ ਸਜਿਆ। ਉਥੇ ਹੇਠ ਲਿਖੇ ਪਿੰਡਾਂ ਤੋਂ ਕਾਫ਼ੀ ਸੰਗਤ ਆਈ—ਕੂਚਾ ਕਾਲੇ ਵਾਲ, ਲਧੂ ਵਾਲ, ਰੋੜਾਂ ਵਾਲਾ, ਜਵਾਹਰ ਵਾਲਾ, ਪਤਣ ਵਾਲ, ਅਕਾਲ ਗੜ੍ਹ। ਉਥੇ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਜੀਵਨ ਬਾਰੇ ਚਾਨਣ ਪਾਇਆ ਗਿਆ। ਦੰਭੀਆਂ ਪਖੰਡੀਆਂ ਦਾ ਖੰਡਨ ਕੀਤਾ। 14 ਦਸੰਬਰ ਨੂੰ ਤੜਕੇ 2 ਵਜੇ ਹੀ ਚਾਲੇ ਪਾ ਦਿੱਤੇ। ਨਾਰੰਗਵਾਲ ਲਾਗੇ ਖਟੜੇ ਪਿੰਡ ਭਾਈ ਲਾਭ ਸਿੰਘ ਜੀ ਦੀ ਲੜਕੀ ਦਾ ਅਨੰਦ ਕਾਰਜ ਸੀ। ਭਾਈ ਲਾਭ ਸਿੰਘ ਬਹੁਤ ਵੱਡੇ ਟਰਾਂਸਪੋਰਟਰ

ਹਨ। ਇਹਨਾਂ ਨੇ ਹੀ ਸੰਤਾਂ ਨੂੰ ਮਿੰਨੀ ਬੱਸ ਅਰਦਾਸ ਕਰਵਾਈ ਸੀ। ਦੁਪਹਿਰੇ ਪਿੰਡ ਦੀਵਾਨ ਸਜਿਆ, ਉਥੇ ਇਕ ਪਾਖੰਡੀ ਲੋਕਾਂ ਨੂੰ ਭਰਮਾ ਕੇ ਆਪਣੀ ਦੁਕਾਨ ਚਲਾਉਂਦਾ ਸੀ। ਉਹ ਕਹਿੰਦਾ ਸੀ ਕਿ ਮੇਰੇ ਸਿਰ ਸ਼ਹੀਦਾਂ ਦਾ ਪਹਿਰਾ ਆਉਂਦਾ ਹੈ ਤਾਂ ਸੰਤਾਂ ਨੇ ਕੜਕ ਕੇ ਦਾਬਾ ਮਾਰਿਆ ਤਾਂ ਉਹ ਉਥੇ ਹੀ ਚੁੱਪ ਕਰਕੇ ਬੈਠ ਗਿਆ। ਰਾਤ ਦਾ ਦੀਵਾਨ ਜਲਾਲਾਬਾਦ ਸਜਿਆ, ਮਹਾਂਪੁਰਖਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਤੇ ਭਾਈ ਮਤੀਦਾਸ ਦੀ ਸ਼ਹੀਦੀ ਦਾ ਇਹੋ ਜਿਹਾ ਵੈਰਾਗ-ਮਈ ਪ੍ਰਚਾਰ ਕੀਤਾ ਕਿ ਪੱਥਰ ਦਿਲ ਵੀ ਰੋ ਪਏ। 15 ਦਸੰਬਰ ਨੂੰ ਜਲਾਲਾਬਾਦ ਤੋਂ ਸਾਰੇ ਇਲਾਕੇ ਲਈ ਨਗਰ ਕੀਰਤਨ ਆਰੰਭ ਹੋਇਆ ਜਿਸ ਦੀ ਅਗਵਾਈ ਜੁਗੋ-ਜੁਗ ਅਟੱਲ ਸੱਚੇ ਪਾਤਸ਼ਾਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਕਰ ਰਹੇ ਸਨ ਤੇ ਮਹਾਂਪੁਰਖਾਂ ਦੀ ਸਰਪ੍ਰਸਤੀ ਹੇਠ ਬਹੁਤ ਹੀ ਜਾਹੋ ਜਲਾਲ ਨਾਲ ਨਿਕਲਿਆ। ਨਗਰ ਕੀਰਤਨ ਵਨੀਆ ਵਾਲਾ, ਵਾਇਆ ਮੋਹਕਮ ਵਾਲੀ, ਅੱਡਾ ਅਰਨੀਵਾਲ ਸੰਦੋਕੀ, ਘਾਸਾ ਵੱਡਾ ਤੇ ਛੋਟਾ, ਲਧੂਵਾਲਾ, ਅਟਾਰੀ, ਸਦਰ ਰਾਵਾਂ ਵਾਲੀ, ਕਬਰ ਵਾਲਾ, ਵੱਲ ਦੀ ਹੁੰਦਾ ਹੋਇਆ ਮੁਕਤਸਰ ਪਹੁੰਚਿਆ। ਰਸਤੇ ਵਿਚ ਸੰਗਤ ਨੇ ਸੁਆਗਤੀ ਗੇਟ ਬਣਾਏ, ਜਲ ਪਾਣੀ ਦੀ ਸੇਵਾ ਬਹੁਤ ਕੀਤੀ। ਰਸਤੇ ਦੇ ਪੜਾਵਾਂ 'ਤੇ ਸੰਤਾਂ ਨੇ ਪ੍ਰਚਾਰ ਕੀਤਾ। ਮੁਕਤਸਰ ਦੀ ਸੰਗਤ ਨੇ ਬਹੁਤ ਸੇਵਾ ਕੀਤੀ। ਸੰਤਾਂ ਨੇ ਸਟੇਜ ਤੇ 25 ਮਿੰਟ ਪ੍ਰਚਾਰ ਕੀਤਾ। ਸਾਰੇ ਸ਼ਹਿਰ ਵਿਚ ਬੱਸ ਰਾਹੀਂ ਪ੍ਰਚਾਰ ਕੀਤਾ। ਵਾਪਸੀ ਖਪਿਆਂ ਵਾਲੀ, ਰਣਜੀਤ ਗੜ੍ਹ, ਝੰਡੂਵਾਲ, ਗੁਰੂ ਹਰਿ ਸਹਾਇ, ਸ਼ਹਿਰ ਵਿਚ ਦੀ ਹੁੰਦਾ ਹੋਇਆ ਵਾਪਸ ਜੀਵਾ ਸਰਾਏ, ਈਨੂ ਰਾਏ, ਬੰਦੋਲੇ, ਪੀਰ ਮੁਹੰਮਦ, ਹੁੰਦਾ ਹੋਇਆ ਜਲਾਲਾ ਬਾਦ ਪਹੁੰਚਿਆ। ਹਰ ਪੜਾਅ 'ਤੇ ਸੰਤਾਂ ਨੇ ਆਪ ਗਾਇਆ ਤੇ ਹੋਰਨਾਂ ਨੂੰ ਗਵਾਇਆ **'ਮੇਰਾ ਸਿਰ ਜੀਵੇ ਤਾਂ ਜਾਵੇ ਮੇਰਾ ਸਿੱਖੀ ਸਿਦਕ ਨਾ ਜਾਵੇ'**। ਰਾਤ ਦਾ ਦੀਵਾਨ ਜਲਾਲਾਬਾਦ ਸਜਿਆ ਕੀਰਤਨ ਕਥਾ ਤੋਂ ਬਾਅਦ ਉਥੋਂ ਦੀਆਂ ਦੋ ਸਭਾਵਾਂ ਦਸਮੇਸ਼ ਨੌਜਵਾਨ ਸਭਾ ਅਤੇ ਗੁਰੂ ਨਾਨਕ ਸੇਵਾ ਸੰਮਤੀ ਨੇ ਫੋਟੋ ਲੁਹਾਉਣ ਦੀ ਮੰਗ ਕੀਤੀ ਤਾਂ ਸੰਤਾਂ ਨੇ ਕਿਹਾ ਕਿ ਮੈਂ ਬੇ-ਅੰਮ੍ਰਿਤੀਆਂ ਨਾਲ ਫੋਟੋ ਨਹੀਂ ਲੁਹਾਉਣੀ। ਫੋਟੋ ਤਾਂ ਲੁਹਾਵਾਂਗੇ ਜੇ ਅੰਮ੍ਰਿਤ ਛਕੋਗੇ। ਸੋ ਉਥੇ ਅੰਮ੍ਰਿਤ ਸੰਚਾਰ ਹੋਇਆ ਤੇ ਕਾਫ਼ੀ ਪ੍ਰੇਮੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਤੇ ਕਈ ਪ੍ਰੇਮੀਆਂ ਨੇ ਅੰਮ੍ਰਿਤ ਛਕਣ ਦਾ ਬਚਨ ਦਿੱਤਾ। 16 ਦਸੰਬਰ ਨੂੰ ਕਾਦੀਆਂ ਪੁੱਜੇ। ਸਿੰਘਾਂ ਨੇ ਇਸ਼ਨਾਨ ਕੀਤੇ, ਜਲ ਪਾਣੀ ਛਕਿਆ, ਉਪਰੰਤ ਕਲਗੀਧਰ ਗੁਰਦੁਆਰੇ ਵਿਖੇ ਸੰਤਾਂ ਨੇ ਪੋਹ ਮਹੀਨੇ ਦੀ

ਕਥਾ ਵਿਚਾਰ ਕੀਤੀ। ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਬਾਰੇ ਬੜੇ ਵਿਸਥਾਰ ਨਾਲ ਵਿਚਾਰ ਕੀਤੀ। ਨਗਰ ਕੀਰਤਨ 11 ਵਜੇ ਦੇ ਕਰੀਬ ਸ਼ੁਰੂ ਹੋਇਆ ਜੋ ਕਾਦੀਆਂ ਤੋਂ ਚੱਲ ਕੇ ਘੁਮਾਣ ਨਗਰ, ਸ੍ਰੀ ਹਰਿਗੋਬਿੰਦਪੁਰ ਸਾਹਿਬ, ਹਰਚੋਵਾਲ ਪਿੰਡ ਤੋਂ ਹੁੰਦਾ ਹੋਇਆ ਰਾਤ 7 ਵਜੇ ਕਾਦੀਆਂ ਪਹੁੰਚਾ। ਇਸ ਵਿਚ ਸੈਂਕੜੇ ਟਰੈਕਟਰ, ਟਰਾਲੀਆਂ, ਸਕੂਟਰ, ਮੋਟਰ ਸਾਈਕਲ ਆਦਿ ਸ਼ਾਮਲ ਹੋਏ। ਰਾਤ 9:30 ਵਜੇ ਮਹਿਤੇ ਵਾਸਤੇ ਚੱਲ ਪਏ। ਰਸਤੇ ਵਿਚ ਸੰਤ ਬਾਬਾ ਕਰਤਾਰ ਸਿੰਘ ਜੀ ਬਰਿਆਰਾਂ ਵਾਲਿਆਂ ਨੂੰ ਇਨ੍ਹਾਂ ਦੇ ਨਗਰ ਬਰਿਆਰ (ਡੇਰਾ ਬਰਿਆਰ) ਨੇੜੇ ਮਢਿਆਲਾ ਪਿੰਡ ਛੱਡ ਕੇ ਰਾਤ ਕਰੀਬ 11 ਵਜੇ ਮਹਿਤੇ ਪੁੱਜੇ। 17 ਦਸੰਬਰ ਨੂੰ ਕਥਾ ਸੰਤਾਂ ਨੇ ਇਥੇ ਹੀ ਕੀਤੀ। ਉਪਰੰਤ ਭਾਈ ਰਣਬੀਰ ਸਿੰਘ ਫ਼ੌਜੀ ਜੋ ਕਿ 1978 ਦੇ ਨਕਲੀ ਨਿਰੰਕਾਰੀਆਂ ਦੇ ਅੰਮ੍ਰਿਤਸਰ ਕਾਂਡ ਸਮੇਂ ਸ਼ਹੀਦ ਹੋ ਗਏ ਸਨ। ਹਰਬੰਸ ਸਿੰਘ, ਬਾਪੂ ਜਗੀਰ ਸਿੰਘ ਤੇ ਗਿਆਨੀ ਜੋਗਿੰਦਰ ਸਿੰਘ ਜੀ ਚੌਹਾਂ ਨੂੰ ਇਕੱਠਿਆਂ ਕਰਕੇ ਪ੍ਰਣ ਲਿਆ ਕਿ ਗੁਰਦੁਆਰਾ ਸਾਹਿਬ ਦੀ ਸੇਵਾ ਰਲ ਕੇ ਕਰਾਂਗੇ। ਇਥੋਂ ਫਿਰ 12 ਵਜੇ ਜਥੇ ਨੇ ਪਿੰਡ ਸਲਾਲੇ (ਨੇੜੇ ਆਦਮਪੁਰ) ਵਾਸਤੇ ਚਾਲੇ ਪਾ ਦਿੱਤੇ। ਜਥਾ ਇਥੇ ਤਕਰੀਬਨ 3 ਵਜੇ ਪੁੱਜ ਗਿਆ। ਸੰਤਾਂ ਦੇ ਪੁੱਜਣ ਤੋਂ ਪਹਿਲਾਂ ਦੀਵਾਨ ਸਜਿਆ ਹੋਇਆ ਸੀ, ਕਿਉਂ ਜੁ ਅੱਧਾ ਜਥਾ ਜਲਾਲਾਬਾਦ ਤੋਂ ਇਥੇ ਪੁੱਜਿਆ ਹੋਇਆ ਸੀ। ਇਥੇ ਕਥਾ ਕੀਰਤਨ ਦੀ ਹਾਜ਼ਰੀ ਭਰੀ ਤੇ 18 ਦਸੰਬਰ ਨੂੰ ਸੰਤ ਜੀ ਦੋ ਸਿੰਘਾਂ ਸਮੇਤ ਪਿੰਡ ਸੀਕਰੀ ਪੁੱਜ ਗਏ। ਇਸ਼ਨਾਨ ਪਾਣੀ ਆਦਿ ਕਰਕੇ ਦੀਵਾਨ ਵਿਚ ਕਥਾ ਦੀ ਹਾਜ਼ਰੀ ਭਰੀ, ਜਿਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਦਾ ਪ੍ਰਸੰਗ ਸਰਵਣ ਕਰਾਇਆ। ਸ਼ਾਮ ਦਾ ਦੀਵਾਨ ਪਿੰਡ ਸਲਾਲੇ ਵਿਚ ਸਜਿਆ, ਇਥੇ ਵੀ ਸੰਤਾਂ ਨੇ ਸ਼ਹੀਦੀ ਸਾਕੇ ਦੀ ਕਥਾ ਵਿਚਾਰ ਕੀਤੀ, ਕਿਉਂ ਜੁ ਇਸ ਸਮੇਂ ਨੌਂਵੇਂ ਪਾਤਸ਼ਾਹ ਜੀ ਦੀ ਸ਼ਹੀਦੀ ਦਾ ਪ੍ਰੋਗਰਾਮ ਚਲਾਇਆ ਜਾ ਰਿਹਾ ਸੀ। 19 ਦਸੰਬਰ ਨੂੰ ਦੀਵਾਨ ਇਥੇ ਹੀ ਸਜਾਇਆ, ਜਿਸ ਵਿਚ ਕੀਰਤਨ ਤੋਂ ਬਾਅਦ ਸੰਤਾਂ ਨੇ ਚਲਦੀ ਲੜੀਵਾਰ ਗੁਰਬਾਣੀ ਦੀ ਕਥਾ ਦੀ ਸੰਥਿਆ ਅੱਗੇ ਕਰਾਈ। ਦੁਪਹਿਰ ਦਾ ਦੀਵਾਨ ਭੋਗਪੁਰ ਵਿਖੇ ਤੇ ਰਾਤ ਦਾ ਦੀਵਾਨ ਪਿੰਡ ਡੀਂਗਰੀਆਂ ਵਿਚ ਸਜਾਇਆ ਤੇ ਸੰਗਤਾਂ ਨੂੰ ਗੁਰ-ਸ਼ਬਦ ਨਾਲ ਜੁੜਨ ਲਈ ਪ੍ਰੇਰਿਆ। 20 ਦਸੰਬਰ ਦਾ ਦੀਵਾਨ ਸਵੇਰੇ ਪਿੰਡ ਦੌਲਤ ਖ਼ਾਂ ਦੀ ਬੱਸੀ ਸਜਿਆ, ਦੁਪਹਿਰ ਦਾ ਦੀਵਾਨ ਪਿੰਡ ਹਰੀਪੁਰ ਸਜਾਇਆ। ਉਪਰੰਤ 4 ਵਜੇ ਤੱਕ ਪਿੰਡ ਸਲਾਲੇ ਕਥਾ ਕੀਤੀ ਤੇ ਰਾਤ ਦੀਵਾਨ ਸੈਂਟਰਲ

ਟਾਊਨ ਜਲੰਧਰ ਵਿਖੇ ਸਜਾਇਆ ਜਿਥੇ ਸੰਗਤਾਂ ਨੂੰ ਨੌਵੇਂ ਪਾਤਸ਼ਾਹ ਦੀ ਸ਼ਹਾਦਤ ਦਾ ਪ੍ਰਸੰਗ ਸੁਣਾਇਆ। 21 ਦਸੰਬਰ ਨੂੰ ਪਿੰਡ ਮੰਨਣਾ ਤੋਂ ਨਗਰ ਕੀਰਤਨ ਸ਼ੁਰੂ ਹੋਇਆ। ਜਿਸ ਵਿਚ ਜਥਾ ਆਪਣੀਆਂ ਦੋ ਬੱਸਾਂ ਸਮੇਤ ਸ਼ਾਮਲ ਸੀ। ਹਰ ਪੜਾਅ 'ਤੇ ਸੰਤਾਂ ਨੇ ਬੜੇ ਜੋਸ਼ ਨਾਲ ਪ੍ਰਚਾਰ ਕੀਤਾ। ਉਪਰੰਤ 3 ਵਜੇ ਚੱਕ ਗੁਰੂ ਤਹਿਸੀਲ ਨਵਾਂ ਸ਼ਹਿਰ ਵਿਖੇ ਕਥਾ ਸੁਣਾ ਕੇ ਸੰਗਤਾਂ ਨੂੰ ਨਿਹਾਲ ਕੀਤਾ। ਇਥੇ 20-25 ਹਜ਼ਾਰ ਸੰਗਤਾਂ ਦਾ ਇਕੱਠ ਹੋਸੀ। ਸੰਤਾਂ ਨੇ ਸਭਨਾਂ ਦੀਆਂ ਬਾਹਵਾਂ ਖੜ੍ਹੀਆਂ ਕਰਾ ਕੇ ਪ੍ਰਣ ਕਰਵਾਏ ਕਿ ਅਸੀਂ ਭੁੱਲ ਕੇ ਵੀ ਮੜ੍ਹੀ, ਮਸੀਤ, ਭੂਤ-ਪ੍ਰੇਤ, ਦੇਵੀ ਦੇਵਤੇ ਤੇ ਦੇਹਧਾਰੀ ਪਾਖੰਡੀਆਂ ਨੂੰ ਨਹੀਂ ਮੰਨਾਂਗੇ।

22 ਦਸੰਬਰ ਨੂੰ ਪਿੰਡ ਸਲਾਲੇ ਤੋਂ ਬਹੁਤ ਵੱਡਾ ਨਗਰ ਕੀਰਤਨ ਨਿਕਲਿਆ ਜਿਸ ਵਿਚ ਬਹੁਤ ਵੱਡੀ ਗਿਣਤੀ ਵਿਚ ਟਰੈਕਟਰ ਟਰਾਲੀਆਂ, ਜੀਪਾਂ, ਕਾਰਾਂ, ਮੋਟਰ ਸਾਈਕਲ, ਸਕੂਟਰ ਤੇ ਬੱਸਾਂ ਆਦਿ ਸ਼ਾਮਲ ਹੋਈਆਂ। ਇਹ ਨਗਰ ਕੀਰਤਨ ਕਈ ਪਿੰਡਾਂ ਵਿਚੋਂ ਦੀ ਹੁੰਦਾ ਹੋਇਆ 55 ਕਿਲੋਮੀਟਰ ਦਾ ਫ਼ਾਸਲਾ ਤਹਿ ਕਰਦਾ ਹੋਇਆ ਵਾਪਸ ਸਲਾਲੇ ਪਹੁੰਚਿਆ। ਸੰਤਾਂ ਨੇ ਹਰ ਪੜਾਅ 'ਤੇ ਸ਼ਹੀਦੀ ਸਾਕੇ ਬਾਰੇ, ਨਸ਼ਿਆਂ ਬਾਰੇ ਤੇ ਦੇਹਧਾਰੀ ਪਾਖੰਡੀਆਂ ਦੀ ਖ਼ੂਬ ਮਿੱਟੀ ਪੁੱਟੀ। ਇਸ ਨਗਰ ਕੀਰਤਨ ਦਾ ਰੂਟ ਇਸ ਤਰ੍ਹਾਂ ਹੋਸੀ: ਪਿੰਡ ਸਲਾਲੇ ਤੋਂ ਚੱਲ ਕੇ ਪਿੰਡ ਨਾਜਕਾ, ਵਡਾਲਾ, ਡੀਂਗਰੀਆਂ, ਪੰਡੋਰੀ ਨਿੱਜਰਾਂ, ਨਾਹਲਾ, ਕਡਿਆਣਾ, ਖੁਰਦਪੁਰ, ਫ਼ਤਹਿਪੁਰ, ਰਾਮ ਨਗਰ, ਅਰਜਨਵਾਲ, ਚੂਹੜ ਵਾਲੀ, ਮਦਾਰ, ਸਕੰਦਰਪੁਰ, ਬਿਆਸ ਪਿੰਡ, ਪਚਰੰਡਾ ਲਹਰਾ ਆਦਿ ਵਿਚ ਦੀ ਹੁੰਦਾ ਹੋਇਆ ਬਸੰਤ ਨਗਰ ਪੁੱਜਾ। 23 ਦਸੰਬਰ ਨੂੰ ਪਿੰਡ ਸਲਾਲਾ ਵਿਖੇ ਬਹੁਤ ਭਾਰੀ ਦੀਵਾਨ ਸਜਿਆ ਜਿਸ ਵਿਚ ਢਾਡੀਆਂ ਸਿੰਘਾਂ ਨੇ ਗੁਰੂ ਸਾਹਿਬ ਦਾ ਇਤਿਹਾਸ ਸੁਣਾਇਆ। ਰਾਗੀ ਦਿਲਬਾਗ ਸਿੰਘ ਤੇ ਗੁਲਬਾਗ ਸਿੰਘ ਨੇ ਕੀਰਤਨ ਦੀ ਹਾਜ਼ਰੀ ਭਰੀ। ਉਪਰੰਤ ਜਥੇਦਾਰ ਗੁਰਦਿਆਲ ਸਿੰਘ ਅਜਨੋਹਾ (ਕੇਸਗੜ੍ਹ ਸਾਹਿਬ) ਨੇ ਕਥਾ ਦੁਆਰਾ ਗੁਰਮਤਿ ਪ੍ਰਚਾਰ ਕੀਤਾ ਤੇ ਦੱਸਿਆ ਕਿ ਇਹ ਭਿੰਡਰਾਂਵਾਲੀ ਟਕਸਾਲ ਇਕ ਚੱਲਦੀ ਫਿਰਦੀ ਯੂਨੀਵਰਸਿਟੀ ਹੈ ਜੋ ਕਿ ਗੁਰਮਤਿ ਦਾ ਨਿਰੋਲ ਤੇ ਠੋਸ ਪ੍ਰਚਾਰ ਕਰਦੀ ਹੈ। ਉਪਰੰਤ ਅੰਮ੍ਰਿਤ ਸੰਚਾਰ ਹੋਇਆ ਜਿਸ ਵਿਚ 104 ਪ੍ਰਾਣੀ ਅੰਮ੍ਰਿਤ ਪਾਨ ਕਰਕੇ ਗੁਰੂ ਵਾਲੇ ਬਣੇ।

24 ਦਸੰਬਰ ਨੂੰ ਸੰਤ ਜੀ ਕੁਝ ਸਿੰਘਾਂ ਸਮੇਤ ਇਥੋਂ ਲੰਗਰ ਪਾਣੀ ਛਕ ਕੇ ਨਾਰੰਗਵਾਲ ਵਾਸਤੇ ਰਵਾਨਾ ਹੋ ਗਏ। ਜਦੋਂ ਕਿ ਕੁਝ ਸਿੰਘ ਪਹਿਲਾਂ

ਜੀ ਇਥੇ ਪੁੱਜ ਚੁੱਕੇ ਹੋਏ ਸਨ। 25 ਦਸੰਬਰ ਨੂੰ ਪਿੰਡ ਨਡਾਲੇ ਸੰਤਾਂ ਨੇ ਕਥਾ ਕੀਤੀ, ਜਿਥੇ ਅੰਮ੍ਰਿਤ ਸੰਚਾਰ ਕੀਤਾ ਗਿਆ ਤੇ 38 ਪ੍ਰਾਣੀ ਗੁਰੂ ਵਾਲੇ ਬਣੇ। 26 ਦਸੰਬਰ ਸ਼ਾਮ ਨੂੰ ਦਾਸ ਸੰਤਾਂ ਪਾਸੋਂ ਬ੍ਰਹਮ-ਵਿਦਿਆ ਲੈਣ ਲਈ ਇਥੇ ਨਾਰੰਗਵਾਲ ਪਹੁੰਚਿਆ। 27 ਦਸੰਬਰ ਨੂੰ ਅੰਮ੍ਰਿਤ ਵੇਲੇ ਦਾਸ ਸੰਤਾਂ ਦੇ ਆਸਣ 'ਤੇ ਪੁੱਜ ਗਿਆ ਤੇ ਸੰਤਾਂ ਨੂੰ ਫ਼ਤਹਿ ਬੁਲਾਈ ਤਾਂ ਫ਼ਤਹਿ ਦਾ ਜਵਾਬ ਦੇਣ ਤੋਂ ਬਾਅਦ ਮੈਨੂੰ ਕਹਿਣ ਲੱਗੇ ਕਿ ਭਾਈ ਜਸਵੰਤ ਸਿੰਘਾ ਮੇਰਾ ਬਚਨ ਤੇਰੀ ਮਰਜ਼ੀ ਹੈ ਮੰਨੀ ਜਾਂ ਨਾ ਮੰਨੀ ਪਰ ਬਾਬਾ ਠਾਕੁਰ ਸਿੰਘ ਜੀ ਦੇ ਬਚਨ ਨੂੰ ਕਦੇ ਵੀ ਮੋੜਨਾ ਨਹੀਂ। ਦੁਪਹਿਰ ਦੇ ਟਾਈਮ ਦੀਵਾਨ 1 ਤੋਂ 4 ਵਜੇ ਤੱਕ ਸਜਦਾ ਜਿਸ ਵਿਚ ਕਥਾ ਕੀਰਤਨ ਹੁੰਦਾ, ਦਾਸ ਭਾਈ ਰਾਮ ਸਿੰਘ ਤੇ ਭਾਈ ਬਲਜਿੰਦਰ ਸਿੰਘ ਤਿੰਨੇ ਜਣੇ ਸੂਏ 'ਤੇ ਕੱਪੜੇ ਧੋਣ ਚਲੇ ਗਏ ਕਥਾ ਆਰੰਭ ਹੋ ਗਈ। ਅਸੀਂ ਡਰਦੇ ਮਾਰੇ ਦੀਵਾਨ ਵਿਚ ਨਹੀਂ ਗਏ। ਦੀਵਾਨ ਦੀ ਸਮਾਪਤੀ ਤੋਂ ਬਾਅਦ ਸੰਤ ਜੀ ਕਹਿਣ ਲੱਗੇ ਕਿ ਭੂਰਿਆਂ ਵਾਲਿਆਂ ਨੂੰ ਬੁਲਾ ਕੇ ਲਿਆਉ। ਸਾਨੂੰ ਤਿੰਨਾਂ ਨੂੰ 8-10 ਸਿੰਘਾਂ ਨੇ ਮੁਜਰਮਾਂ ਦੀ ਤਰ੍ਹਾਂ ਅੱਗੇ ਲਾ ਲਿਆ। ਸੰਤਾਂ ਕੋਲ ਆ ਕੇ ਫ਼ਤਹਿ ਬੁਲਾਈ, ਸੰਗਤਾਂ ਜਾ ਚੁੱਕੀਆਂ ਸਨ। ਸੰਤ ਜੀ ਕਹਿਣ ਲੱਗੇ ਕਿ ਜਸਵੰਤ ਸਿੰਘਾ ਤੂੰ ਸਿਆਣਾ ਹੈਂ, ਤੇਰੇ ਸਾਥੀ ਅਜੇ ਭੁਝੰਗੀ ਹਨ ਤੂੰ ਦੀਵਾਨ ਵਿਚ ਕਿਉਂ ਨਹੀਂ ਆਇਆ ? ਦਾਸ ਨੇ ਬੇਨਤੀ ਕੀਤੀ ਕਿ ਤੁਸੀਂ ਕੁਟੋਗੇ, ਡਰਦੇ ਮਾਰੇ ਨਹੀਂ ਆਏ ਪਰ ਕਾਬੂ ਫਿਰ ਵੀ ਆ ਹੀ ਗਏ। ਸੰਤ ਜੀ ਹੱਸ ਪਏ ਤੇ ਦਾਸ ਨੇ ਬੇਨਤੀ ਕੀਤੀ ਕਿ ਮੈਂ ਤੁਹਾਡੀ ਕਥਾ ਸੁਣੀ ਹੈ, ਪਾਠ ਦਾ ਅਜੇ ਮੈਨੂੰ ਪਤਾ ਨਹੀਂ ਲਗਦਾ। ਪਰ ਜੋ ਸਾਖੀ ਆਪ ਜੀ ਨੇ ਸੁਣਾਈ ਹੈ ਉਹ ਚੇਤੇ ਹੈ। ਸੰਤਾਂ ਉਸ ਦਿਨ ਮੁਹੰਮਦ ਸਾਹਿਬ ਦੇ ਦੰਦ ਟੁੱਟਣ ਦੀ ਸਾਖੀ ਸੁਣਾਈ ਸੀ। ਦਾਸ ਨੂੰ ਜਿੰਨੀ ਕੁ ਸਮਝ ਸੀ, ਸੁਣਾ ਦਿੱਤੀ। ਜੋ ਸਿੰਘ ਕੋਲ ਖੜ੍ਹੇ ਸਨ, ਉਨ੍ਹਾਂ ਨੂੰ ਮਹਾਂਪੁਰਖ ਕਹਿਣ ਲੱਗੇ, 'ਵੇਖਿਆ ਜੇ ਸਾਡਾ ਗਿਆਨੀ।' ਮੇਰਾ ਰੋਮ-ਰੋਮ ਖਿੜ ਗਿਆ ਤੇ ਮੈਂ ਆਪਣੇ ਆਪ ਨੂੰ ਵਡਭਾਗਾ ਸਮਝਿਆ ਕਿ ਸੰਤਾਂ ਨੇ ਬਖ਼ਸ਼ਿਸ਼ ਕਰ ਦਿੱਤੀ ਹੈ। ਵਾਪਸ ਆਪਣੇ ਆਸਣ ਨੂੰ ਆ ਰਹੇ ਸਨ ਤਾਂ ਰਸਤੇ ਵਿਚ ਬਾਬਾ ਜਰਨੈਲ ਸਿੰਘ ਜੀ ਅਭਿਆਸੀ (ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ) ਜੀ ਦਾ ਆਸਣ ਸੀ ਤੇ ਉਹ ਬਾਹਰ ਖਲੋਤੇ ਸਨ, ਮਹਾਂਪੁਰਖਾਂ ਨੇ ਮੇਰੀ ਬਾਂਹ ਫੜ ਕੇ ਬਾਬਾ ਜਰਨੈਲ ਸਿੰਘ ਨੂੰ ਫੜਾ ਦਿੱਤੀ ਤੇ ਕਹਿਣ ਲੱਗੇ ਕਿ ਛੱਡੀਂ ਨਾ। ਇਸ ਤਰ੍ਹਾਂ ਮੇਰੇ ਵਰਗੇ ਨਚੀਜ਼ੇ ਮਨੁੱਖ ਨੂੰ ਰਹਿਮਤਾਂ ਨਾਲ ਨਿਵਾਜ ਦਿੱਤਾ। ਸ਼ਾਮ ਨੂੰ ਸੰਤ ਜੀ ਮਿੰਨੀ ਬੱਸ ਵਿਚ ਫ਼ਤਹਿਗੜ੍ਹ ਸਾਹਿਬ, ਸਾਹਿਬਜ਼ਾਦਿਆਂ

ਦੀ ਸ਼ਹੀਦੀ ਮਨਾਉਣ ਵਾਸਤੇ ਜਾ ਰਹੇ ਸਨ ਤਾਂ ਦਾਸ ਨੂੰ ਬੱਸ ਰੋਕ ਕੇ ਵਿਚ ਬਿਠਾ ਲਿਆ ਮੇਰੇ ਮਨ ਵਿਚ ਵਿਚਾਰਾਂ ਆ ਰਹੀਆਂ ਸਨ ਕਿ ਮੇਰੀ ਹੈਸੀਅਤ ਕੀ ਹੈ ? ਧੰਨ ਮਹਾਂਪੁਰਖ ਜਿਨ੍ਹਾਂ ਸਾਡੇ ਵਰਗੇ ਨਿਕੰਮਿਆਂ ਤੇ ਨੀਚਾਂ ਨੂੰ ਮਾਣ ਦਿੱਤਾ। ਫ਼ਤਹਿਗੜ੍ਹ ਸਾਹਿਬ ਵਿਖੇ ਲੱਖਾਂ ਦਾ ਇਕੱਠ ਸੀ ਜਿਥੇ ਤਿਲ ਸੁੱਟਣ ਜਿੰਨੀ ਵੀ ਜਗ੍ਹਾ ਨਹੀਂ ਸੀ। ਰਾਤ ਜੋਤੀ ਸਰੂਪ ਗੁਰਦੁਆਰਾ ਸਾਹਿਬ ਵਿਖੇ ਕੱਟੀ। 28 ਦਸੰਬਰ ਨੂੰ ਇਥੇ ਕਥਾ ਦੀ ਹਾਜ਼ਰੀ ਸੰਤਾਂ ਨੇ ਭਰੀ। ਸਵੇਰ ਦੇ ਟਾਈਮ ਤੇ ਦੁਪਹਿਰ ਦੇ ਸਮੇਂ ਸੰਤਾਂ ਨੇ ਨਾਰੰਗਵਾਲ ਜਾ ਕੇ ਕਥਾ ਦੁਆਰਾ ਸੰਗਤਾਂ ਨੂੰ ਗੁਰੂ-ਸ਼ਬਦ ਨਾਲ ਜੋੜਿਆ। 29 ਦਸੰਬਰ ਨੂੰ ਆਪ ਜੀ ਨੇ ਪਿੰਡ ਦਾਖਾ ਵਿਖੇ ਕਥਾ ਦਾ ਪ੍ਰਵਾਹ ਚਲਾਇਆ ਤੇ ਸੰਗਤਾਂ ਨੂੰ ਗੁਰੂ-ਘਰ ਨਾਲ ਜੋੜਿਆ। ਦੁਪਹਿਰ ਦਾ ਦੀਵਾਨ ਨਾਰੰਗਵਾਲ ਵਿਖੇ ਸਜਾਇਆ। ਇਥੇ ਅੰਮ੍ਰਿਤ ਸੰਚਾਰ ਹੋਇਆ ਜਿਥੇ 91 ਪ੍ਰਾਣੀਆਂ ਸਮੇਤ ਦਾਸ ਨੇ ਵੀ ਅੰਮ੍ਰਿਤ ਪਾਨ ਕੀਤਾ। ਭਗਤ ਜਸਵੰਤ ਸਿੰਘ ਜੀ ਨੂੰ ਰੋਡਿਆਂ ਦਾ ਮਹੰਤ ਬਣਾ ਕੇ ਭੇਜਿਆ। ਲੋਕੀਂ ਮੈਨੂੰ (ਦਾਸ) ਨੂੰ ਕਹਿੰਦੇ ਸਨ ਕਿ ਇਕ ਜਸਵੰਤ ਸਿੰਘ ਚਲਾ ਗਿਆ ਤੇ ਇਕ ਆ ਗਿਆ ਹੈ। ਭਗਤ ਜੀ ਨੇ ਟੇਪ ਰਿਕਾਰਡਾਂ ਦਾ ਹਿਸਾਬ ਭਾਈ ਰਣਬੀਰ ਸਿੰਘ ਫ਼ੌਜੀ ਤੇ ਭਾਈ ਪੂਰਨ ਸਿੰਘ ਮਹਿਤਾ ਨੂੰ ਲਿਖਾਇਆ ਤੇ ਸਮਝਾਇਆ। 30 ਦਸੰਬਰ ਨੂੰ ਸੰਤ ਜੀ ਜਥੇ ਸਮੇਤ ਮਹਿਤੇ ਤੋਂ ਚੱਲ ਕੇ ਪਿੰਡ ਕਾਲੇਕੇ ਪੁੱਜੇ ਜਿਥੇ ਇਕ ਬੜਾ ਭਾਰੀ ਨਗਰ ਕੀਰਤਨ ਨਿਕਲਿਆ ਜਿਸਦੀ ਅਗਵਾਈ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਰ ਰਹੇ ਸਨ। ਸੋ ਇਹ ਨਗਰ ਕੀਰਤਨ ਇਥੋਂ ਚੱਲ ਕੇ ਪਿੰਡ ਜਸਪਾਲ, ਸਿੰਘ ਪੁਰਾ, ਕੋਟ ਹਜਾਤ, ਡੇਹਰੀਵਾਲ, ਧੂਲਕਾ, ਆਵਾ ਚੱਕ, ਨੰਗਲ ਇਤਿਆਦਿਕ ਨਗਰਾਂ ਵਿਚ ਹੁੰਦਾ ਹੋਇਆ ਰਾਤ ਕਾਲੇਕੇ ਆ ਕੇ ਸਮਾਪਤ ਹੋਇਆ।

# ਵਿਕੋਲਿਤਰੀਆਂ ਘਟਨਾਵਾਂ-1

ਭਾਈ ਰਾਮ ਸਿੰਘ ਜੀ ਡਰਾਈਵਰ ਪਟਿਆਲੇ ਵਾਲੇ ਅਤੇ ਬੀਬੀ ਹਰਮੀਤ ਕੌਰ ਜੋ ਭਾਈ ਅਮਰੀਕ ਸਿੰਘ ਜੀ ਦੀ ਧਰਮ ਪਤਨੀ ਹਨ, ਦੇ ਮਾਮਾ ਜੀ ਦਾ ਪੁੱਤਰ ਬਲਕਾਰ ਸਿੰਘ ਜੋ ਬੇਹੋਸ਼ੀ ਵਿਚ ਸਨ ਅਤੇ ਘਰਦਿਆਂ ਨੂੰ ਇਸ ਦੇ ਬਚਣ ਦੀ ਬਿਲਕੁਲ ਆਸ ਨਹੀਂ ਸੀ। ਸੰਤਾਂ ਨੇ ਕਿਹਾ ਕਿ ਗੁਰਮੁਖੋ! ਇਨ੍ਹਾਂ ਨੂੰ ਕੀ ਹੋਇਆ ਹੈ ? ਸੰਤ ਜੀ ਦੇ ਇੰਨੇ ਬਚਨ ਕਹਿਣ ਨਾਲ ਹੀ ਉਹ ਹੋਸ਼ ਵਿਚ ਆ ਗਏ।

ਜਥੇ ਵਿਚ ਦੋ ਸਿੰਘ ਜੋ ਅੱਜ ਜ਼ਿੰਦਾ ਮੌਜੂਦ ਹਨ ਅਤੇ ਭਾਈ ਕੁਲਦੀਪ ਸਿੰਘ ਮੁੱਛਲ ਜਿਨ੍ਹਾਂ ਨੂੰ ਮਿਰਗੀ ਦਾ ਰੋਗ ਸੀ, ਨੂੰ ਸੰਤਾਂ ਨੇ ਕਿਹਾ ਕਿ ਸਿੰਘੋ! ਸੁਖਮਨੀ ਸਾਹਿਬ ਦਾ ਪਾਠ ਰੋਜ਼ਾਨਾ ਕਰਿਆ ਕਰੋ। ਜਦੋਂ ਸੁਖਮਨੀ ਸਾਹਿਬ ਕੰਠ ਹੋ ਜਾਵੇਗਾ, ਉਸ ਤੋਂ ਬਾਅਦ ਮਿਰਗੀ ਦਾ ਦੌਰਾ ਨਹੀਂ ਪਵੇਗਾ। ਇਨ੍ਹਾਂ ਤਿੰਨਾਂ ਸੱਜਣਾਂ ਨਾਲ ਮੇਰੇ ਚੰਗੇ ਸਬੰਧ ਹਨ ਅਤੇ ਦਾਸ ਨੇ ਅੱਖੀਂ ਵੇਖਿਆ ਹੈ ਕਿ ਸੁਖਮਨੀ ਸਾਹਿਬ ਜੀ ਕੰਠ ਕਰਨ ਤੋਂ ਬਾਅਦ ਇਨ੍ਹਾਂ ਨੂੰ ਕਦੇ ਅਜਿਹਾ ਦੌਰਾ ਨਹੀਂ ਪਿਆ। ਭਾਈ ਕੁਲਦੀਪ ਸਿੰਘ ਜੀ ਭਾਵੇਂ ਇਸ ਸੰਸਾਰ ਵਿਚ ਨਹੀਂ ਹਨ, ਦੂਜੇ ਦੋਵੇਂ ਸਿੰਘ ਨੌ-ਬਰ-ਨੌ ਹਨ।

ਮਹਾਂਪੁਰਖਾਂ ਦੇ ਮਨ ਵਿਚ ਇਹ ਵੱਡੀ ਲਗਨ ਸੀ ਕਿ ਸਿੰਘ ਚੰਗੇ ਰਾਗੀ ਬਣਨ ਅਤੇ ਉਨ੍ਹਾਂ ਨੇ ਸਮੇਂ-ਸਮੇਂ ਅਨੁਸਾਰ ਸਿਆਣੇ ਸੂਝਵਾਨ ਰਾਗੀ ਸਿੰਘ ਰੱਖ ਕੇ ਗੁਰਮਤਿ ਸੰਗੀਤ ਵਿਦਿਆਲਾ ਸ਼ੁਰੂ ਕੀਤਾ। ਭਾਈ ਬਲਦੇਵ ਸਿੰਘ ਜੀ, ਭਾਈ ਜਸਵੰਤ ਸਿੰਘ ਜੀ ਕੁਲਾਰਾਂ ਵਾਲਿਆਂ ਨੂੰ ਗੁਰਮਤਿ ਸੰਗੀਤ ਵਿਦਿਆਲੇ ਦੀ ਸੇਵਾ ਸੌਂਪ ਕੇ ਸਿੰਘਾਂ ਨੂੰ ਗੁਰਮਤਿ ਸੰਗੀਤ ਵਿਦਿਆ ਦਿਵਾਈ। ਸੰਤਾਂ ਦੇ ਮਨ ਵਿਚ ਗੁਰਮਤਿ ਵਿਦਿਆ ਦੇਣ ਵਾਲੇ ਸਿੰਘਾਂ ਦਾ ਕਿੰਨਾ ਕੁ ਸਤਿਕਾਰ ਸੀ, ਇਸ ਗੱਲ ਤੋਂ ਭਲੀ ਪ੍ਰਕਾਰ ਪਤਾ ਚੱਲਦਾ ਹੈ ਕਿ ਜਦ ਵੀ ਬੰਬਈ, ਭਲਾਈ, ਦੁਰਗ ਆਦਿ ਸ਼ਹਿਰਾਂ ਵਿਚ ਵਿਚਰਨ ਜਾਂਦੇ ਸਨ ਤਾਂ ਸਭ ਤੋਂ ਪਹਿਲਾਂ ਰਾਗੀ ਜਸਵੰਤ ਸਿੰਘ ਕੁਲਾਰਾਂ ਵਾਲਿਆਂ ਵਾਸਤੇ ਬਹੁਤ ਕੀਮਤੀ ਬਸਤਰ ਲੈਣੇ ਤੇ ਮਹਿਤੇ ਭੇਜਣੇ ਤੇ ਕਹਿਣਾ ਕਿ ਸਿੰਘੋ!

ਮੈਂ ਰਾਗੀ ਜੀ ਦਾ ਦੇਣ ਨਹੀਂ ਦੇ ਸਕਦਾ, ਕਿਉਂਕਿ ਰਾਗੀ ਸਿੰਘ ਜੀ ਸਿੰਘਾਂ ਨੂੰ ਰਾਗ ਵਿਦਿਆ ਸਿਖਾਉਂਦੇ ਹਨ। ਇਹ ਗੱਲ ਉਦੋਂ ਦੀ ਹੈ ਜਦੋਂ 1975-76-77 ਵਿਚ ਰਾਗੀ ਕੁਲਾਰ ਜੀ 10,000/- ਰੁਪੈ ਮਹੀਨਾ ਸੇਵਾ ਫਲ ਵੀ ਲੈਂਦੇ ਸਨ ਅਤੇ ਉਨ੍ਹਾਂ ਦਾ ਲੰਗਰ ਪਾਣੀ ਦਾ ਸਾਰਾ ਖ਼ਰਚ ਗੁਰੂ ਘਰ ਵਲੋਂ ਦਿੱਤਾ ਜਾਂਦਾ ਸੀ। ਜਦੋਂ ਵੀ ਜਥੇ ਨੇ ਮਹਿਤੇ ਪਹੁੰਚਣਾ, ਮਹਾਂਪੁਰਖਾਂ ਨੇ ਸਭ ਤੋਂ ਪਹਿਲਾਂ ਰਾਗੀ ਜੀ ਪਾਸ ਪਹੁੰਚ ਕੇ ਉਨ੍ਹਾਂ ਦਾ ਹਾਲ-ਚਾਲ ਪੁੱਛਣਾ। ਭਾਵੇਂ ਰਾਗੀ ਜੀ ਨੇਤਰਹੀਣ ਸਨ, ਪਰ ਉਨ੍ਹਾਂ ਨੇ ਮਹਾਂਪੁਰਖਾਂ ਦੇ ਪਿਆਰ ਵਿਚ ਗਦ-ਗਦ ਹੋ ਜਾਣਾ। ਅੱਜ ਵੀ ਉਸ ਲੜੀ ਨੂੰ ਬਾਬਾ ਠਾਕੁਰ ਸਿੰਘ ਜੀ ਰਾਗੀ ਪੂਰਨ ਸਿੰਘ ਕੁਹਾੜਕੇ ਵਾਲਿਆਂ ਰਾਹੀਂ ਅੱਗੇ ਜਾਰੀ ਰੱਖ ਰਹੇ ਹਨ।

ਬੰਬਈ ਇਕ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੁਖੀ ਸਿੰਘ ਮਹਾਂਪੁਰਖਾਂ ਨੂੰ ਕਹਿਣ ਲੱਗਾ ਕਿ ਸੰਤ ਜੀ ਜੋ ਕੰਮ ਅਸੀਂ ਕਰਨਾ ਸੀ, ਜੋ ਕੌਮ ਨੇ ਸਾਡੀ ਡਿਊਟੀ ਲਾਈ ਹੈ, ਉਹ ਤੁਸੀਂ ਕਰ ਰਹੇ ਹੋ, ਮੈਂ ਚਾਹੁੰਦਾ ਹਾਂ ਕਿ ਗੁਰਮਤਿ ਪ੍ਰਚਾਰ ਹਿੱਤ ਤੁਹਾਨੂੰ ਇਕ ਬੱਸ ਭੇਟ ਕੀਤੀ ਜਾਵੇ। ਸੰਤ ਜੀ ਕਹਿਣ ਲੱਗੇ ਕਿ ਗੁਰਮੁਖੋ! ਤੁਹਾਡਾ ਹਮਦਰਦੀ ਲਈ ਧੰਨਵਾਦ, ਅਸੀਂ ਗੁਰੂ ਕਾ ਪ੍ਰਚਾਰ ਕਰ ਰਹੇ ਹਾਂ। ਗੁਰੂ ਨੂੰ ਸਾਡੀਆਂ ਲੋੜਾਂ ਦਾ ਪਤਾ ਹੈ, ਪੂਰੀਆਂ ਕਰ ਰਿਹਾ ਹੈ ਪਰ ਤੁਹਾਡੇ ਕੋਲੋਂ ਬੱਸ ਲੈ ਕੇ ਤੁਹਾਡੀ ਰੰਨ ਕੌਣ ਬਣੇ, ਮੈਂ ਗੁਰੂ ਕਾ ਮੰਗਤਾ ਹਾਂ ਗੁਰੂ ਮੈਨੂੰ ਦਿੰਦਾ ਹੈ।

## ਗੁਰਸ਼ਬਦ ਨਾਲ ਰਾਜ ਪਲਟਾ

ਦਾਸ ਨੂੰ ਚੰਗੀ ਤਰ੍ਹਾਂ ਚੇਤੇ ਹੈ ਕਿ ਅਸੀਂ ਜਥੇ ਸਮੇਤ ਬੰਬਈ ਸਾਂ ਅਤੇ ਬੰਬਈ ਦੀਆਂ ਕੰਧਾਂ 'ਤੇ ਜਨਤਾ ਦਲ ਦੇ ਥਾਂ-ਥਾਂ ਪੋਸਟਰ ਲੱਗੇ ਹੋਏ ਸਨ। ਸੰਤ ਜੀ ਨੇ ਕਿਹਾ ਕਿ ਸਿੰਘੋ! ਹਾਕਮ ਜ਼ਾਲਮ ਹੋ ਗਿਆ, ਇਸਨੂੰ ਹਲੂਣਨਾ ਚਾਹੀਦਾ ਹੈ। ਤੁਸੀਂ ਸਾਰੇ ਸਿੰਘ ਚੌਪਈ ਸਾਹਿਬ ਦੇ ਪਾਠ ਇਸ ਰਾਜ ਦੇ ਬਦਲਣ ਲਈ ਕਰਿਆ ਕਰੋ। ਸਾਰੇ ਸਿੰਘਾਂ ਨੇ ਇਹ ਨੇਮ ਬਣਾ ਲਿਆ ਕਿ ਨਿਤਨੇਮ ਤੋਂ ਇਲਾਵਾ ਚੌਪਈ ਸਾਹਿਬ ਜੀ ਦੇ 10 ਪਾਠ ਇਸ ਕਾਰਜ ਲਈ ਕਰਨੇ ਅਤੇ ਓਨਾ ਚਿਰ ਕਰਦੇ ਰਹਿਣਾ ਜਦ ਤਕ ਇਹ ਪਾਰਟੀ ਬਦਲਦੀ ਨਹੀਂ। ਬੰਬਈ ਤੋਂ ਅਸੀਂ ਔਰੰਗਾਬਾਦ ਆਏ। ਜਥੇ ਦੀਆਂ ਦੋਵੇਂ ਬੱਸਾਂ ਸ਼ਹਿਰ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਪੁਲਿਸ ਨੇ ਰੋਕ ਲਈਆਂ। ਹੋਰ ਵੀ ਬਹੁਤ ਸਾਰੀ ਟਰੈਫ਼ਿਕ ਪੁਲਿਸ ਨੇ ਜਾਮ ਕੀਤੀ ਸੀ ਅਤੇ ਮੁਲਾਜ਼ਮ ਸੰਤਾਂ ਦੀ ਚੁੰਬਕੀ

ਸ਼ਕਤੀ ਤੋਂ ਪ੍ਰਭਾਵਿਤ ਹੋਏ ਤੇ ਕਹਿਣ ਲੱਗੇ ਕਿ ਸੰਤ ਜੀ! ਸਾਡੇ ਨਾਲ ਨਰਾਜ਼ ਨਾ ਹੋਣਾ, ਅਸੀਂ ਸਰਕਾਰੀ ਮੁਲਾਜ਼ਮ ਹਾਂ। ਸਾਨੂੰ ਮੁਆਫ਼ੀ ਦੇਣੀ। ਜਦੋਂ ਬੱਸਾਂ ਰੁੱਕ ਗਈਆਂ ਤਾਂ ਪਤਾ ਚੱਲਿਆ ਕਿ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਹਵਾਈ ਅੱਡੇ 'ਤੇ ਉਤਰ ਰਹੀ ਹੈ। ਸੰਤ ਜੀ ਬੱਸ ਵਿਚੋਂ ਉਤਰ ਕੇ ਸੜਕ 'ਤੇ ਟਹਿਲ ਰਹੇ ਸਨ। ਸੰਤ ਜੀ ਕਹਿਣ ਲੱਗੇ ਕਿ ਸਿੰਘੋ! ਇਥੇ ਔਰੰਗਾਬਾਦ ਹੀ ਕਲਗੀਧਰ ਪਿਤਾ ਜੀ ਦਾ ਖ਼ਾਲਸਾ ਔਰੰਗਜ਼ੇਬ ਨੂੰ ਮਿਲਿਆ ਸੀ ਤੇ ਔਰੰਗੇ ਦੀ ਸ਼ਾਹੀ ਕਾਇਮ ਨਹੀਂ ਸੀ ਰਹੀ। ਅੱਜ ਉਸੇ ਥਾਂ ਗੁਰੂ ਦਾ ਖ਼ਾਲਸਾ ਔਰੰਗਾਬਾਦ ਸਮੇਂ ਦੇ ਹਾਕਮ ਨੂੰ ਟਕਰਿਆ ਹੈ। ਸਿੰਘੋ! ਮੈਂ ਨਿਮਾਣਾ ਹਾਂ ਪਰ ਜਾਪਦਾ ਹੈ ਇਹ ਹਕੂਮਤ ਬਦਲੇਗੀ। ਇਹ ਬਿਲਕੁਲ ਸੱਚ ਹੋ ਗਿਆ, ਜਦੋਂ ਉਸ ਸਮੇਂ ਦੀ ਮੌਜੂਦਾ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਹਾਰ ਗਈ ਤੇ ਮੁਰਾਰਜੀ ਡਿਸਾਈ ਪ੍ਰਧਾਨ ਮੰਤਰੀ ਬਣੇ।

## ਨਿਮਰਤਾ

ਪਤਾ ਲੱਗਿਆ ਕਿ ਗਿਆਨੀ ਮੋਹਨ ਸਿੰਘ ਜੀ ਭਿੰਡਰਾਂਵਾਲਿਆਂ ਨੇ ਅੱਖ ਦਾ ਆਪ੍ਰੇਸ਼ਨ ਕਰਾਇਆ ਹੈ। ਉਨ੍ਹਾਂ ਦਾ ਉਤਾਰਾ ਗੁਰੂ ਰਾਮਦਾਸ ਸਕੂਲ ਅੰਮ੍ਰਿਤਸਰ ਵਿਚ ਸੀ। ਮਨ ਵਿਚ ਵਿਚਾਰ ਕੀਤੀ ਕਿ ਉਨ੍ਹਾਂ ਦੀ ਸਿਹਤ ਦਾ ਪਤਾ ਲੈ ਕੇ ਆਈਏ। ਜਦੋਂ ਮਹਾਂਪੁਰਖ ਗਿਆਨੀ ਮੋਹਨ ਸਿੰਘ ਜੀ ਕੋਲ ਗਏ, ਉਹ ਮੰਜੇ 'ਤੇ ਸਨ। ਸੰਤ ਜੀ ਕੁਝ ਸਿੰਘਾਂ ਸਮੇਤ ਪਹੁੰਚ ਕੇ ਗੁਰੂ ਫ਼ਤਹਿ ਬੁਲਾ ਕੇ ਭੁੰਞੇ ਬੈਠ ਗਏ। ਗਿਆਨੀ ਜੀ ਨੇ ਸੰਤਾਂ ਵੱਲ ਮੂੰਹ ਨਹੀਂ ਕੀਤਾ, ਕੋਈ ਜਲ ਪਾਣੀ ਵੀ ਨਹੀਂ ਪੁੱਛਿਆ ਅਤੇ ਨਾ ਹੀ ਮੰਜੇ 'ਤੇ ਉਪਰ ਬਿਠਾਇਆ। ਕੁਝ ਸਮਾਂ ਭੁੰਞੇ ਬੈਠਣ ਉਪਰੰਤ ਵਾਪਸ ਮੁੜੇ। ਸਿੰਘਾਂ ਨੇ ਇਸ ਗੱਲ ਦਾ ਬੁਰਾ ਮਨਾਇਆ ਕਿ ਬਾਬਾ ਜੀ ਆਪ ਕਿਉਂ ਗਏ? ਅਸੀਂ ਤੁਹਾਨੂੰ ਪਹਿਲਾਂ ਵੀ ਰੋਕਿਆ ਸੀ। ਤੁਸੀਂ ਸਾਡੀ ਇਕ ਨਹੀਂ ਮੰਨੀ। ਹੁਣ ਦਸੋ ਤੁਹਾਡਾ ਉਨ੍ਹਾਂ ਤ੍ਰਿਸਕਾਰ ਕੀਤਾ ਹੈ, ਤੁਸੀਂ ਗਿਆਨੀ ਜੀ, ਗਿਆਨੀ ਜੀ ਕਹੀ ਜਾਂਦੇ ਹੋ। ਮਹਾਂਪੁਰਖ ਕਹਿਣ ਲੱਗੇ ਕਿ ਸਿੰਘੋ! ਗਿਆਨੀ ਜੀ ਵੱਡੇ ਹਨ, ਉਨ੍ਹਾਂ ਦੀ ਮੌਜ। ਉਹ ਮੇਰਾ ਸਤਿਕਾਰ ਕਰਨ ਜਾਂ ਨਾ ਕਰਨ ਪਰ ਮੈਂ ਤਾਂ ਛੋਟਾ ਹਾਂ, ਮੇਰਾ ਫ਼ਰਜ਼ ਹੈ ਕਿ ਮੈਂ ਸਤਿਕਾਰ ਕਰਾਂ।

## ਪੰਥਕ ਪ੍ਰੇਮ

ਜਥਾ ਸੰਗਤ ਹਰ ਸਾਲ ਚੇਤ ਦੇ ਮਹੀਨੇ ਵਿਚ ਖਡੂਰ ਸਾਹਿਬ ਪਹੁੰਚਦਾ।

ਮਹਾਂਪੁਰਖ ਸਰੋਵਰ ਦੇ ਕੰਢੇ 'ਤੇ ਕਥਾ ਕਰਦੇ ਕਿਉਂਕਿ 1 ਤੋਂ 4 ਵਜੇ ਤੱਕ ਦੀਵਾਨ ਇਥੇ ਸੱਜਦਾ ਸੀ। ਮਾਸਟਰ ਜਗੀਰ ਸਿੰਘ ਖਡੂਰ ਸਾਹਿਬ ਵਾਲੇ ਸੰਤਾਂ ਦੇ ਪਿਆਰ ਵਾਲੇ ਸਨ। ਉਨ੍ਹਾਂ ਹਰ ਸਾਲ ਦੀ ਤਰ੍ਹਾਂ ਮਹਾਂਪੁਰਖਾਂ ਨੂੰ ਜਥੇ ਦੇ ਲੰਗਰ ਲਈ ਬੇਨਤੀ ਕੀਤੀ। ਸੰਤਾਂ ਨੇ ਜਵਾਬ ਦਿੱਤਾ ਕਿ ਮਾਸਟਰ ਜੀ ਤੁਹਾਡੇ ਨਾਲ ਸਾਡੀ ਕੋਈ ਵਿਰੋਧਤਾ ਨਹੀਂ, ਤੁਸੀਂ ਪੰਥ ਛੱਡ ਕੇ ਕਾਂਗਰਸ ਵਿਚ ਚਲੇ ਗਏ ਹੋ, ਹੁਣ ਅਸੀਂ ਤੁਹਾਡੇ ਘਰੋਂ ਲੰਗਰ ਨਹੀਂ ਛਕਣਾ। ਤੁਸੀਂ ਪੰਥ ਨਾਲ ਅਸੀਂ ਤੁਹਾਡੇ ਨਾਲ, ਤੁਸੀਂ ਪੰਥ ਵਲੋਂ ਗਏ ਅਸੀਂ ਤੁਹਾਡੇ ਵਲੋਂ ਗਏ।

## ਸੰਤਾਂ ਦੀ ਨਿਰਭੈਤਾ ਦੀ ਮਿਸਾਲ

11 ਨਵੰਬਰ 1975 ਨੂੰ ਦਿੱਲੀ ਦੀ ਸਟੇਜ ਉਤੋਂ ਜਦੋਂ ਸਮੁੱਚੇ ਹਿੰਦੋਸਤਾਨ ਦੇ ਆਗੂ ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਦੇ ਤਿੰਨ ਸੌ ਸਾਲਾ ਸ਼ਹੀਦੀ ਸਮਾਗਮ ਉੱਤੇ ਸਤਿਗੁਰੂ ਜੀ ਨੂੰ ਸ਼ਰਧਾ ਦੇ ਫੁੱਲ ਭੇਟ ਕਰਨ ਲਈ ਆਏ। ਉਸ ਸਮੇਂ ਬੀਬੀ ਇੰਦਰਾ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਨਮਸਕਾਰ ਕਰਕੇ ਸਟੇਜ 'ਤੇ ਪਹੁੰਚੀ ਤਾਂ ਕਿਸੇ ਖ਼ੁਸ਼ਾਮਦੀ ਵਿਅਕਤੀ ਨੇ ਕਿਹਾ ਕਿ ਅਸੀਂ ਇੰਦਰਾ ਜੀ ਦਾ ਧੰਨਵਾਦ ਕਰਦੇ ਹਾਂ ਜੋ ਸਤਿਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਨਮਸਕਾਰ ਕਰਨ ਵਾਸਤੇ ਆਏ ਹਨ ਅਤੇ ਮੈਂ ਨਾਲ ਹੀ ਬੀਬੀ ਜੀ ਦਾ ਧੰਨਵਾਦੀ ਹਾਂ ਜਿਨ੍ਹਾਂ ਆਪਣਾ ਪੁੱਤਰ ਸੰਜੇ ਸਿੱਖਾਂ ਘਰ ਵਿਆਹ ਕੇ ਸਿੱਖਾਂ ਨਾਲ ਸਾਂਝ ਪਾਈ ਹੈ। ਉਸ ਸਮੇਂ ਸੰਤਾਂ ਨੇ ਆਪਣਾ ਤੀਰ ਸਿੱਧਾ ਖੜ੍ਹਾ ਕੀਤਾ ਸੀ ਅਤੇ ਪੂਰੇ ਜਲਾਲ ਵਿਚ ਸਨ। ਪ੍ਰਬੰਧਕਾਂ ਨੇ ਮਹਾਂਪੁਰਖਾਂ ਨੂੰ 25 ਮਿੰਟ ਦਾ ਸਮਾਂ ਦਿੱਤਾ ਸੀ ਕਿ ਸੰਤ ਜੀ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਦੀ ਸਾਂਝ ਕਰ ਸਕਣ। ਮਹਾਂਪੁਰਖਾਂ ਨੇ ਫ਼ਤਹਿ ਬੁਲਾਈ ਤੇ ਕਹਿਣ ਲੱਗੇ ਕਿ ਸਿੰਘੋ! ਜੋ ਸਿੱਖ ਹੋ ਕੇ ਮੋਨੇ ਨੂੰ ਕੰਨਿਆ ਦੇਂਦਾ, ਹੈ ਉਹ ਸਿੱਖ ਨਹੀਂ। ਰਹਿਤਨਾਮੇ ਦੇ ਬਚਨ ਹਨ : **ਕੰਨਿਆ ਦੇਵੈ ਸਿੱਖ ਕੋ ਲੇਵੈ ਨਾਹੀ ਦਾਮ, ਸੋਈ ਮੇਰਾ ਸਿਖ ਹੋਇ ਪਹੁੰਚੇ ਮੇਰੇ ਧਾਮ॥** ਸਿੰਘੋ! ਅਸੀਂ ਰਾਜਪੂਤਾਂ ਵਾਂਗ ਜਿਵੇਂ ਉਨ੍ਹਾਂ ਅਕਬਰ ਨੂੰ ਡੋਲੇ ਦਿੱਤੇ ਸਨ, ਪਿਰਤ ਨਹੀਂ ਪਾਉਣੀ। ਜਿਹੜਾ ਪ੍ਰਬੰਧਕਾਂ ਨੇ ਕਿਹਾ ਹੈ ਕਿ ਅਸੀਂ ਬੀਬੀ ਇੰਦਰਾ ਦੇ ਧੰਨਵਾਦੀ ਹਾਂ, ਅੱਜ ਦਿੱਲੀ ਦਾ ਤਖ਼ਤ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਮੱਥਾ ਟੇਕਣ ਆਇਆ ਹੈ। ਮੈਂ ਕਹਾਂਗਾ ਜੇ ਦਿੱਲੀ ਦਾ ਤਖ਼ਤ ਮੱਥਾ ਟੇਕਣ ਆਇਆ ਹੈ ਤਾਂ ਅਹਿਸਾਨ ਕਰਨ ਨਹੀਂ ਆਇਆ। ਇਹੀ ਦਿੱਲੀ ਦਾ ਤਖ਼ਤ ਇਨ੍ਹਾਂ ਨੂੰ ਕਿਸ ਨੇ ਦਿੱਤਾ

ਹੈ, ਇਹ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਹੀ ਦੇਣ ਹੈ। ਦਿੱਲੀ ਦਾ ਤਖ਼ਤ ਸੌ ਵਾਰ ਸਿਰ ਕੱਟ ਕੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਦੇਵੇ ਤਾਂ ਵੀ ਸਤਿਗੁਰੂ ਸਾਹਿਬ ਜੀ ਦਾ ਕਰਜ਼ਾ ਉਤਾਰਿਆ ਨਹੀਂ ਜਾ ਸਕਦਾ। ਸੰਤਾਂ ਨੇ ਨਾਹਰਾ ਲਾਇਆ ਕਿ **'ਮੇਰਾ ਸਿਰ ਜਾਵੇ ਤਾਂ ਜਾਵੇ ਮੇਰਾ ਸਿੱਖੀ ਸਿਦਕ ਨ ਜਾਵੇ।'** ਸਿੰਘੋ। 'ਸਿਰ ਦਿਤਿਆਂ ਬਾਝ ਨਹੀਂ ਰਹਿਣਾ ਧਰਮ ਸਿਰ ਦਿੱਤਿਆਂ ਬਾਝ ਨਹੀਂ ਰਹਿਣਾ।'

## ਗੁਰੂ ਦਾ ਸਿਧਾਂਤ ਕਦੇ ਪੁਰਾਣਾ ਨਹੀਂ :

ਗੜ੍ਹਦੀਵਾਲੇ ਕਾਲਜ 'ਚ ਸੰਤਾਂ ਮਹਾਂਪੁਰਖਾਂ ਨੇ ਗੁਰੂ ਕਕਾਰਾਂ ਦੀ ਮਹਾਨਤਾ ਬਾਰੇ ਪ੍ਰਚਾਰ ਕੀਤਾ ਤਾਂ ਇਕ ਪ੍ਰੋਫ਼ੈਸਰ ਸਾਹਿਬ ਜੀ ਨੇ ਸੰਤਾਂ ਦੇ ਪ੍ਰਚਾਰ ਕਰਦਿਆਂ ਹੀ ਤਰਕ ਕੀਤੀ ਕਿ ਸੰਤ ਜੀ, ਹੁਣ ਪੁਰਾਣੇ ਰਵਾਇਤੀ ਸ਼ਸਤਰਾਂ ਦੀ ਕੋਈ ਲੋੜ ਨਹੀਂ। ਸਾਨੂੰ ਜ਼ਮਾਨੇ ਮੁਤਾਬਿਕ ਸੋਧ ਕਰਨੀ ਚਾਹੀਦੀ ਹੈ। ਖ਼ਾਸ ਕਰਕੇ ਉਸ ਵੀਰ ਨੇ ਤਰਕ ਕਰਕੇ ਕ੍ਰਿਪਾਨ ਨੂੰ ਬਿਲਕੁਲ ਵਾਧੂ ਦੱਸਿਆ। ਸੰਤਾਂ ਨੇ ਜਵਾਬ ਦਿੱਤਾ ਕਿ ਪ੍ਰੋਫ਼ੈਸਰ ਸਾਹਿਬ, **'ਪੂਰੇ ਕਾ ਕੀਆ ਸਭ ਕਿਛੁ ਪੂਰਾ'** ਕਲਗੀਧਰ ਪਾਤਸ਼ਾਹ ਜੀ ਦੀਆਂ ਦੇਣਾਂ ਦੀ ਅਸੀਂ ਰੰਚਕ ਭਰ ਨੁਕਤਾਚੀਨੀ ਨਹੀਂ ਕਰ ਸਕਦੇ। ਕਕਾਰ ਅੱਜ ਵੀ ਓਨੇ ਹੀ ਮਹਾਨ ਹਨ ਜਿੰਨੇ ਤਿੰਨ ਸਦੀਆਂ ਪਹਿਲਾਂ ਸਨ। ਮਹਾਂਪੁਰਖਾਂ ਨੇ ਆਪਣੇ ਜੋਸ਼ੀਲੇ ਤੇ ਪ੍ਰਭਾਵਸ਼ਾਲੀ ਲੈਕਚਰ ਦੁਆਰਾ ਕਿਹਾ ਕਿ ਪ੍ਰੋਫ਼ੈਸਰ ਜੀ ਬੰਦੂਕ ਦੀਆਂ, ਪਿਸਤੌਲ ਦੀਆਂ ਗੋਲੀਆਂ ਦੀ ਗਿਣਤੀ ਹੈ ਇਹ ਮਿਸ (Miss) ਹੋ ਸਕਦੀਆਂ ਹਨ, ਕਲਗੀਧਰ ਦੀ ਕ੍ਰਿਪਾਨ ਮਿਸ ਨਹੀਂ ਹੋਣੀ, ਇਸਦੀਆਂ ਗੋਲੀਆਂ ਨਹੀਂ ਮੁਕਣੀਆਂ। ਮੁਆਫ਼ ਕਰਨਾ ਪ੍ਰੋਫ਼ੈਸਰ ਸਾਹਿਬ ਵਾਹਿਗੁਰੂ ਸਾਹਿਬ ਸਭ ਦੀ ਪੱਤ ਦੇ ਰੱਖਿਅਕ ਬਨਣ। ਅਸੀਂ ਰਸਤੇ ਵਿਚ ਸਫ਼ਰ ਕਰ ਰਹੇ ਹਾਂ, ਸਾਡੀ ਬਹੂ-ਬੇਟੀ ਸਾਡੇ ਨਾਲ ਹੈ। ਕੋਈ ਗ਼ਲਤ ਅਨਸਰ ਸਾਡੀ ਧੀ-ਭੈਣ ਦੀ ਪੱਤ 'ਤੇ ਹਮਲਾ ਕਰੇ, ਕੀ ਸਰਕਾਰ ਨੂੰ ਫੋਨ ਕਰੋਗੇ ਕਿ ਟੈਂਕ ਭੇਜੇ ਜਾਂ ਹਵਾਈ ਹਮਲਾ ਕਰਕੇ ਸਾਡੀ ਪੱਤ ਬਚਾਵੇ। ਉਸ ਸਮੇਂ ਕੇਵਲ ਕਲਗੀਧਰ ਜੀ ਦੀ ਬਖ਼ਸ਼ੀ ਸ੍ਰੀ ਸਾਹਿਬ ਨੇ ਸਾਨੂੰ ਬਚਾਉਣਾ ਹੈ ਟੈਂਕਾਂ, ਬੰਦੂਕਾਂ, ਪਿਸਤੌਲਾਂ ਨੇ ਨਹੀਂ।

**ਨੋਟ :** 1984 ਦੇ ਦਿੱਲੀ ਦੰਗਿਆਂ ਵਿਚ ਜੇ ਸਿੱਖਾਂ ਨੇ ਰਵਾਇਤੀ ਹਥਿਆਰ ਆਪਣੇ ਪਾਸ ਰੱਖੇ ਹੁੰਦੇ। ਉਨ੍ਹਾਂ ਦੀ ਵਰਤੋਂ ਦੀ ਸੋਝੀ ਹੁੰਦੀ ਤਾਂ ਸ਼ਾਇਦ ਉਸ ਸਮੇਂ ਸਾਡੀ ਬੇਹੁਰਮਤੀ ਨਾ ਹੁੰਦੀ।

ਪ੍ਰੋਫ਼ੈਸਰ ਸਾਹਿਬ ਨੇ ਕਛਹਿਰੇ ਬਾਰੇ ਵਿਅੰਗ ਕੀਤਾ ਸੀ ਕਿ ਸੰਤ ਜੀ ਹੁਣ ਬਰੇਕਾਂ ਵਾਲੇ ਕਛਹਿਰੇ ਦੀ ਕੀ ਲੋੜ ਹੈ ? ਸੰਤ ਜੀ ਕਹਿਣ ਲੱਗੇ ਕਿ ਮਾਮੂਲੀ ਸਾਈਕਲ ਤੋਂ ਲੈ ਕੇ ਹਵਾਈ ਜਹਾਜ਼ ਤੱਕ ਬਰੇਕਾਂ ਹਨ। ਹਰ ਚਲਦੀ ਚੀਜ਼ ਨੂੰ ਬਰੇਕਾਂ ਦੀ ਲੋੜ ਹੈ। ਤੁਸੀਂ ਸ਼ਹਿਰ ਵਿਚ ਕਿਤੇ ਗਏ ਹੋਵੋਗੇ, ਉਥੇ ਚੌਂਕਾਂ ਵਿਚ ਲਾਲ ਬੱਤੀ ਤੇ ਹਰੀ ਬੱਤੀ ਲੱਗੀ ਹੁੰਦੀ ਹੈ। ਲਾਲ ਬੱਤੀ ਰੁਕਣ ਦਾ ਇਸ਼ਾਰਾ ਕਰਦੀ ਹੈ, ਨਾਲ ਤਾੜਨਾ ਕਰਦੀ ਹੈ, ਜੇ ਨਾ ਰੁਕਿਓਂ ਤਾਂ ਮੇਰੇ ਵਾਂਗ ਸਰੀਰ ਵਿਚੋਂ ਲਾਲ ਖ਼ੂਨ ਨਿਕਲੇਗਾ। ਹਰੀ ਬੱਤੀ ਕਹਿੰਦੀ ਹੈ ਤੁਸੀਂ ਜਾ ਸਕਦੇ ਹੋ। ਲਾਲ ਬੱਤੀ **'ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂ ਨ ਜਈਅਹੁ'** ਹਰੀ ਬੱਤੀ **'ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢਈਅਹੁ'**। ਪ੍ਰੋਫ਼ੈਸਰ ਸਾਹਿਬ ਨਿਰਤੁਰ ਹੋ ਗਏ।

ਨਕਲੀ ਨਿਰੰਕਾਰੀ ਗੁਰਬਚਨੇ ਨੇ ਪ੍ਰੋਗਰਾਮ ਬਣਾਇਆ ਕਿ ਘੁਮਾਣੀ ਸਮਾਗਮ ਕੀਤਾ ਜਾਵੇ। ਸੰਤਾਂ ਨੇ ਕਿਹਾ ਕਿ ਸਾਡੇ ਸਰੀਰ ਦੇ ਹੁੰਦਿਆਂ ਵਿਰੋਧੀ ਪਖੰਡੀ ਮਹਿਤਾ ਚੌਂਕ ਨਹੀਂ ਲੰਘ ਸਕਦਾ। ਸਿੰਘਾਂ ਨੂੰ ਪਤਾ ਲੱਗਿਆ। ਥਾਂ-ਥਾਂ ਉਸਦੀ ਭੁਗਤ ਸਵਾਰਨ ਲਈ ਨਾਕੇ ਲੱਗ ਗਏ। ਕੁਝ ਪੱਗਾਂ ਲੁਹਾ ਕੇ, ਕੁੱਟ ਖਾ ਕੇ ਦੌੜ ਗਏ, ਉਹ ਰਸਤੇ ਵਿਚੋਂ ਹੀ ਮੁੜ ਗਿਆ। ਮਹਾਂਪੁਰਖਾਂ ਨੇ ਕਿਹਾ ਕਿ ਸਿੰਘੋ ! ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਮਹਾਨ ਹਨ। 'ਖ਼ਾਲਸਾ ਜੀਵਨ' ਰਚਿਤ ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ, 395 ਅੰਗ ਤੋਂ 418 ਅੰਗ ਤੱਕ ਪੜ੍ਹੋ।

ਇਕ ਗੱਲ ਜੋ 'ਖ਼ਾਲਸਾ ਜੀਵਨ' ਵਿਚ ਨਹੀਂ ਕਿ ਗੁਰੂ ਗ੍ਰੰਥ ਸਾਹਿਬ ਜੀ ਬੋਲਦੇ ਨਹੀਂ। ਮਹਾਂਪੁਰਖਾਂ ਨੇ ਕਿਹਾ ਕਿ ਸਿੰਘੋ ! ਮੇਰੇ ਸਤਿਗੁਰੂ ਗ੍ਰੰਥ ਸਾਹਿਬ ਜੀ ਜਦੋਂ ਕੋਈ ਪ੍ਰੇਮੀ ਇੱਛਾ ਕਰਨ, ਉਸ ਸਮੇਂ ਲਗਾਤਾਰ 48 ਘੰਟੇ ਬੋਲਦੇ ਹਨ। ਗੁਰੂ ਕੇ ਪਾਠੀ ਸਿੰਘ ਥਕੇਵਾਂ ਮਹਿਸੂਸ ਕਰਦੇ 2-2 ਘੰਟੇ ਬਾਅਦ ਬਦਲਦੇ ਹਨ ਕਿ ਸਾਨੂੰ ਆਰਾਮ ਦੀ ਲੋੜ ਹੈ, ਗੁਰੂ ਗ੍ਰੰਥ ਸਾਹਿਬ ਜੀ ਥਕੇਵਾਂ ਨਹੀਂ ਮੰਨਦੇ। ਕਈ ਕਹਿੰਦੇ ਹਨ, ਜੇ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਹਨ ਤਾਂ ਜਿਸ ਸਮੇਂ ਪ੍ਰੈੱਸ ਵਾਲੇ ਜਿਲਦ ਬੰਨ੍ਹਦੇ ਹਨ ਉਸ ਸਮੇਂ ਗੁਰੂ ਗ੍ਰੰਥ ਸਾਹਿਬ ਨੂੰ ਦਰਦ ਨਹੀਂ ਹੁੰਦੀ। ਪ੍ਰੇਮੀਓ ! ਜਿਲਦ ਕਾਗ਼ਜ਼ ਦੀ ਬੰਨ੍ਹਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਕਾਗ਼ਜ਼ ਨਹੀਂ ਹਨ। ਕਾਗ਼ਜ਼ ਗੁਰੂ ਕਾ ਚੋਲਾ ਹੈ। ਗੁਰੂ ਕਾ ਸਿੱਖ ਕਾਗ਼ਜ਼ ਦਾ ਪੁਜਾਰੀ ਨਹੀਂ। ਕਿਸੇ ਸਿੱਖ ਨੇ ਕਿਸੇ ਅਖ਼ਬਾਰ ਨੂੰ, ਰੁਮਾਲੇ ਨੂੰ ਮੱਥਾ ਨਹੀਂ ਟੇਕਿਆ, ਉਹ ਸ਼ਬਦ ਅੱਗੇ ਝੁਕਦਾ ਹੈ। ਕਿਸੇ ਨੇ ਦਾਸ 'ਤੇ ਸ਼ੰਕਾ ਕੀਤਾ (ਇਹ ਮੈਂ ਆਪਣੇ ਵਲੋਂ ਲਿਖ ਰਿਹਾ ਹਾਂ) ਕਿ ਗੁਰੂ ਗ੍ਰੰਥ

ਸਾਹਿਬ ਜੀ ਨੂੰ ਤੁਸੀਂ ਗੁਰੂ ਮੰਨਦੇ ਹੋ। ਤੁਸੀਂ ਇਸ਼ਨਾਨ ਕਰਦੇ ਹੋ, ਗੁਰੂ ਗ੍ਰੰਥ ਸਾਹਿਬ ਜੀ ਨੂੰ ਕਿਉਂ ਨਹੀਂ ਕਰਾਉਂਦੇ। ਮੈਂ ਉਸ ਨਰਕਧਾਰੀ ਨੂੰ ਕਿਹਾ ਕਿ ਮੇਰਾ ਗੁਰੂ ਗਿਆਨ ਦਾ, ਰੂਹਾਨੀਅਤ ਦਾ ਸਾਗਰ ਹੈ, ਤੇਰਾ ਗੁਰੂ ਗੰਦ ਦਾ ਥੈਲਾ ਹੈ, ਗੰਦ ਧੋਤਾ ਜਾਂਦਾ ਹੈ, ਗਿਆਨ ਨਹੀਂ।

ਇਕ ਗੱਲ ਮੈਂ ਲਿਖਣੀ ਭੁੱਲ ਨਾ ਜਾਵਾਂ, 1976 ਈਸਵੀ 14 ਹਾੜ ਦੀ ਰਾਤ ਦੀ ਗੱਲ ਹੈ। 13 ਹਾੜ ਤੋਂ ਅਖੰਡ ਕੀਰਤਨੀ ਜਥੇ ਦੇ ਸਿੰਘ ਲਗਾਤਾਰ ਗੁਰਬਾਣੀ ਦਾ ਰਸ ਭਿੰਨਾ ਕੀਰਤਨ ਕਰ ਰਹੇ ਸਨ। ਮਹਾਰਾਜ ਦਾ ਸੁੱਖ ਆਸਣ ਨਾ ਕੀਤਾ। 14 ਅਤੇ 15 ਹਾੜ ਦੀ ਦਰਮਿਆਨੀ ਰਾਤ ਦੀ ਗੱਲ ਹੈ, ਰਾਤ ਦੇ 12 ਵਜੇ ਦੇ ਕਰੀਬ ਸੰਤ ਜੀ ਲੰਗਰ ਵਾਲੀ ਇਮਾਰਤ 'ਤੇ ਬਿਰਾਜੇ ਸਨ, ਮੰਜੇ ਤੋਂ ਇਕ ਦਮ ਭੁੰਞੇ ਡਿੱਗ ਪਏ। ਉਪਰੰਤ ਦੀਵਾਨ ਵਿਚ ਆ ਕੇ ਗੁਰੂ ਗ੍ਰੰਥ ਸਾਹਿਬ ਜੀ ਪਾਸੋਂ ਮੁਆਫ਼ੀ ਮੰਗੀ ਤੇ ਸੁੱਖ ਆਸਣ ਕੀਤਾ ਤੇ ਸਾਰੀ ਸੰਗਤ ਨੂੰ ਭਰੇ ਦੀਵਾਨ ਵਿਚ ਬੇਨਤੀ ਕੀਤੀ ਕਿ ਖ਼ਾਲਸਾ ਜੀ! ਕਲਗੀਧਰ ਪਾਤਸ਼ਾਹ ਨੇ ਦਾਸ ਨੂੰ ਕੰਨ ਤੋਂ ਪਕੜ ਕਰਕੇ ਮੰਜੇ ਤੋਂ ਥੱਲੇ ਸੁੱਟਿਆ ਤੇ ਕਿਹਾ—ਕਰਤਾਰ ਸਿੰਘ ਤੂੰ ਇਥੋਂ ਦਾ ਸੇਵਾਦਾਰ ਹੈਂ, ਮੇਰੀ ਸੇਵਾ ਦੀ ਤੇਰੀ ਜ਼ਿੰਮੇਵਾਰੀ ਹੈ, ਅੱਗੇ ਤੋਂ ਗ਼ਲਤੀ ਨਹੀਂ ਕਰਨੀ। ਇਹ ਬਚਨ ਮਹਾਂਪੁਰਖਾਂ ਨੇ ਭਰੇ ਦੀਵਾਨ ਵਿਚ ਸਿੱਖ ਸੰਗਤਾਂ ਨੂੰ ਦੱਸੇ। ਉਸ ਮੌਕੇ 'ਤੇ ਮਹਾਂਪੁਰਖਾਂ ਦਾ ਗਲਾ ਵੈਰਾਗ ਨਾਲ ਭਰਿਆ ਹੋਇਆ ਸੀ ਤੇ ਉਨ੍ਹਾਂ ਕਿਹਾ ਕਿ ਸਿੰਘੋ! ਗੁਰੂ ਗ੍ਰੰਥ ਸਾਹਿਬ ਧਰਤੀ 'ਤੇ ਰੱਬ ਹਨ ਜੋ ਸਾਡੇ ਹਿੱਤ ਸਾਨੂੰ ਦਰਸ਼ਨ ਦੇ ਕੇ ਨਿਹਾਲ ਕਰ ਰਹੇ ਹਨ।

## ਬਾਬਾ ਠਾਕੁਰ ਸਿੰਘ ਜੀ 'ਤੇ ਕਿੰਤੂ ਕਿਉਂ ?

ਬਾਬਾ ਠਾਕੁਰ ਸਿੰਘ ਜੀ ਜੋ ਅੱਜ ਟਕਸਾਲ ਦੀ ਜ਼ਿੰਮੇਵਾਰੀ ਸੰਭਾਲ ਰਹੇ ਹਨ, ਇਹ ਦਰਅਸਲ ਸੰਤ ਮਹਾਂਪੁਰਖਾਂ ਦੇ ਭਵਿੱਖਤ ਬਚਨਾਂ ਦਾ ਹੀ ਸਿੱਟਾ ਹੈ। ਮਹਾਂਪੁਰਖ ਭੋਗਪੁਰ ਦੇ ਲਾਗੇ ਬਿਨਪਾਲਕੇ ਨਗਰ ਗਏ ਤੇ ਉਸ ਤੋਂ ਉਪਰੰਤ 22 ਅੱਸੂ 1976 ਨੂੰ ਬਾਬਾ ਬੁੱਢਾ ਜੀ ਦੀ ਬੀੜ ਲੱਖਾਂ ਦੀ ਗਿਣਤੀ ਦੇ ਭਰੇ ਇਕੱਠ ਵਿਚ ਬਚਨ ਕੀਤੇ ਕਿ ਸਿੰਘੋ! ਹਾਲਾਤ ਇਹੋ ਜਿਹੇ ਹਨ ਕਿ ਮੇਰੇ ਸਰੀਰ ਨੂੰ ਕਿਸੇ ਸਮੇਂ ਕਿਤੇ ਵੀ ਕੁਝ ਵਾਪਰ ਸਕਦਾ ਹੈ। ਤੁਸੀਂ ਬਾਬਾ ਠਾਕੁਰ ਸਿੰਘ ਜੀ ਦੀ ਆਗਿਆ ਵਿਚ ਚਲਣਾ। ਇਨ੍ਹਾਂ ਵਿਚ ਤੇ ਮੇਰੇ ਵਿਚ ਕੋਈ ਫ਼ਰਕ ਨਹੀਂ। ਬਾਕੀ ਸਰਕਾਰ ਨੂੰ ਮੈਂ ਵੰਗਾਰ ਕੇ ਕਹਿੰਦਾ ਹਾਂ ਕਿ ਮੈਂ ਤੁਹਾਡੀ ਐਮਰਜੈਂਸੀ ਦੇ ਵੀ ਡੱਟ ਕੇ ਉਲਟ ਹਾਂ ਤੇ ਜੋ ਤੁਸੀਂ

ਜ਼ਬਰਦਸਤੀ ਨਸਬੰਦੀ ਕਰ ਰਹੇ ਹੋ, ਮੈਂ ਇਸ ਦੇ ਸਖ਼ਤ ਖ਼ਿਲਾਫ਼ ਹਾਂ। ਇਹ ਜੋ ਤੁਸਾਂ ਨਵੀਂ ਸੁੰਨਤ ਆਰੰਭ ਕੀਤੀ ਹੈ, ਅਸਾਂ ਨਹੀਂ ਕਰਾਉਣੀ। ਜੇ ਸਰਕਾਰ ਵਿਚ ਹਿੰਮਤ ਹੈ, ਮੇਰੀਆਂ ਬਾਹਵਾਂ ਖੁੱਲ੍ਹੀਆਂ ਹਨ, ਉਹ ਮੈਨੂੰ ਗ੍ਰਿਫ਼ਤਾਰ ਕਰੇ। ਇਸ ਸਮਾਗਮ ਵਿਚ 5000 ਪ੍ਰਾਣੀਆਂ ਨੇ ਇਕੱਠਾ ਅੰਮ੍ਰਿਤ ਪਾਨ ਕੀਤਾ ਸੀ ਤੇ ਮਹਾਂਪੁਰਖਾਂ ਨੇ ਪੂਰੇ ਜੋਸ਼ ਨਾਲ ਅੱਗੇ ਲੱਗ ਕੇ ਸਿੱਖ ਸੰਗਤਾਂ ਕੋਲੋਂ ਪ੍ਰਣ ਕਰਾਇਆ ਅਤੇ ਧਾਰਨਾ ਲਾਈ: **'ਮੇਰਾ ਸਿਰ ਜਾਵੇ ਤਾਂ ਜਾਵੇ ਮੇਰਾ ਸਿੱਖੀ ਸਿਦਕ ਨਾ ਜਾਵੇ।'** ਦੂਜਾ ਨਾਹਰਾ 'ਸਿਰ ਦਿਤਿਆਂ ਬਾਝ ਨਹੀਂ ਰਹਿਣਾ ਧਰਮ ਸਿਰ ਦਿਤਿਆਂ ਬਾਝ ਨਹੀਂ ਰਹਿਣਾ।' ਇਹੋ ਦੋ ਧਾਰਨਾਂ ਸੰਤਾਂ ਦੀ ਰੂਹ ਦੀ ਖ਼ੁਰਾਕ ਸਨ।

ਨਾਭਾ ਸਾਹਿਬ ਜੋ ਨੌਵੇਂ ਤੇ ਦਸਵੇਂ ਪਾਤਸ਼ਾਹ ਦਾ ਪਾਵਨ ਅਸਥਾਨ ਹੈ, ਵਿਖੇ ਮਹਾਂਪੁਰਖ ਜਥੇ ਸਮੇਤ ਟਿਕੇ ਹੋਏ ਸਨ ਤੇ ਪਿੰਡ ਭਾਈ ਅਮਰੀਕ ਸਿੰਘ ਜੀ ਦੇ ਮਾਸੀ ਜੀ ਦੇ ਪੁੱਤਰ ਨੂੰ ਕਿਸੇ ਮੁਸਲਮਾਨ ਫ਼ਕੀਰ ਦੀ ਰੂਹ ਨੇ ਕਾਬੂ ਕਰ ਲਿਆ। ਉਹ ਸਿਰ ਮਾਰੇ, ਘਰ ਦੇ ਮੈਂਬਰ ਬਹੁਤ ਪ੍ਰੇਸ਼ਾਨ ਸਨ। ਮਹਾਂਪੁਰਖਾਂ ਨੇ ਭਾਈ ਅਮਰੀਕ ਸਿੰਘ ਤੇ ਇਕ ਹੋਰ ਸਿੰਘ ਨੂੰ ਉਸ ਲੜਕੇ ਨੂੰ ਲੈਣ ਲਈ ਭੇਜਿਆ। ਉਸ ਲੜਕੇ ਦਾ ਨਾਂ ਲਹੌਰਾ ਸਿੰਘ ਸੀ ਅਤੇ ਪਿੰਡ ਵਧਾਈਆਂ ਨਜ਼ਦੀਕ ਮੁਕਤਸਰ ਦੇ ਰਹਿਣ ਵਾਲਾ ਸੀ। ਜਦੋਂ ਮਹਾਂਪੁਰਖਾਂ ਕੋਲ ਆ ਗਿਆ ਤੇ ਉਹ ਬਿਲਕੁਲ ਠੀਕ ਪ੍ਰਤੀਤ ਹੁੰਦਾ ਸੀ। ਸੰਤ ਜੀ ਆਪਣੇ ਹਸਮੁਖ ਸੁਭਾਅ ਮੁਤਾਬਿਕ ਕਹਿਣ ਲੱਗੇ ਕਿ ਸਿੰਘੋ! ਤੁਹਾਨੂੰ ਕੋਈ ਸ਼ੁਗਲ ਵਿਖਾਈਐ। ਸਿੰਘ ਕਹਿੰਦੇ—ਦਿਖਾਓ ਜੀ। ਮਹਾਂਪੁਰਖ ਉਸ ਲੜਕੇ ਨੂੰ ਕਹਿਣ ਲੱਗੇ—ਕਾਕਾ ਮੈਨੂੰ ਮੁੱਠੀ ਚਾਪੀ ਕਰ ਜਦੋਂ 2-4 ਮਿੰਟ ਹੀ ਉਸ ਲੜਕੇ ਨੇ ਮਹਾਂਪੁਰਖਾਂ ਨੂੰ ਮੁੱਠੀਆਂ ਭਰੀਆਂ ਤਾਂ ਉਹ ਸੱਯਦ ਦੀ ਆਤਮਾ ਲੜਕੇ ਵਿਚੋਂ ਬੋਲਣ ਲੱਗੀ—ਮੈਂ ਤੇਰੇ ਨਾਲੋਂ ਘੱਟ ਹਾਂ। ਨਾਲੇ ਉਹ ਲੜਕਾ ਸਿਰ ਮਾਰੇ, ਫੁੰਕਾਰੇ ਮਾਰੇ। ਸਾਰੇ ਸਿੰਘ ਹੈਰਾਨ ਹੋ ਗਏ। ਭਾਈ ਅਮਰੀਕ ਸਿੰਘ ਜੀ ਲਾਗੇ ਸਨ, ਉਹ ਚੌਪਈ ਦਾ ਪਾਠ ਕਰਨ ਲੱਗੇ। ਸੰਤ ਜੀ ਕਹਿੰਦੇ—ਸਿੰਘੋ! ਲਿਆਓ ਤੀਰ ਵਰਤੀਏ। ਉਸ ਲੜਕੇ ਵਿਚੋਂ ਦੋ ਆਵਾਜ਼ਾਂ ਆਈਆਂ। ਇਕ ਕਹਿੰਦਾ—ਸੰਤ ਜੀ ਮੈਂ ਇਸ ਲੜਕੇ ਦਾ ਪਿਤਾ ਹਾਂ। ਤੁਹਾਡਾ ਸਾਂਢੂ ਹਾਂ। ਰਿਸ਼ਤੇਦਾਰ ਹੋ ਕੇ ਕੁੱਟਦੇ ਹੋ। ਸੰਤ ਜੀ ਕਹਿਣ ਲੱਗੇ—ਭਾਈ ਅਸੀਂ ਗੁਰਮੁਖਾਂ ਦੇ ਰਿਸ਼ਤੇਦਾਰ ਹਾਂ, ਪ੍ਰੇਤਾਂ ਦੇ ਨਹੀਂ ਤਾਂ ਉਹ ਰੋ ਕੇ ਕਹਿਣ ਲੱਗਾ—ਮਹਾਰਾਜ! ਮੇਰੇ ਨਮਿਤ ਮਰਯਾਦਾ ਅਨੁਸਾਰ ਅਖੰਡ ਪਾਠ ਕਰਾਓ, ਮੇਰੀ ਕਲਿਆਣ ਹੋ ਜਾਵੇਗੀ। ਮਹਾਂਪੁਰਖਾਂ ਅਖੰਡ ਪਾਠ ਕਰਵਾ

ਕੇ ਉਸ ਪ੍ਰੇਤ ਜੋਨੀ ਦੀ ਕਲਿਆਣ ਕੀਤੀ ਤੇ ਸੱਯਦ ਨੇ ਅੱਧੇ ਘੰਟੇ ਦੇ ਕਰੀਬ ਕੋਈ ਕਲਾਮ ਪੜ੍ਹੀ, ਉਪਰੰਤ ਸੱਯਦ ਦੀ ਰੂਹ ਕਹਿਣ ਲੱਗੀ—ਸੰਤ ਜੀ। ਮੇਰੀ ਤੁਹਾਡੇ ਅੱਗੇ ਪੇਸ਼ ਨਹੀਂ ਜਾਂਦੀ, ਮੈਂ ਚੱਲਿਆ ਹਾਂ। ਉਪਰੰਤ ਉਹ ਲੜਕਾ ਬਿਲਕੁਲ ਠੀਕ ਹੋ ਗਿਆ। ਇਸੇ ਤਰ੍ਹਾਂ ਭੂਰੇ ਕੋਹਨੇ ਇਕ ਹਿੰਦੂ ਵੀਰ ਰਾਮ ਲੁਭਾਇਆ ਹੈ। ਸੰਤ ਜੀ ਗੁਰਦੁਆਰਾ ਸਾਹਿਬ ਕਥਾ ਕਰ ਰਹੇ ਸਨ ਤੇ ਭਰੇ ਦੀਵਾਨ ਵਿਚ ਰਾਮ ਲੁਭਾਏ ਦੀ ਧਰਮ ਪਤਨੀ ਸਿਰ ਮਾਰਨ ਲੱਗ ਪਈ। ਸੰਤ ਜੀ ਭਗਤ ਜਸਵੰਤ ਸਿੰਘ ਜੀ ਦਉਧਰ ਵਾਲਿਆਂ ਨੂੰ ਕਹਿਣ ਲੱਗੇ ਕਿ ਭਗਤ ਜੀ! ਕੀ ਵੇਖਦੇ ਹੋ ? ਫੜ ਲਓ। ਜਦੋਂ ਭਗਤ ਜੀ ਅੱਗੇ ਹੋਏ ਤਾਂ ਉਹ ਬੀਬੀ ਠੀਕ ਠਾਕ ਹੋ ਗਈ। ਜੋ ਅੱਜ ਵੀ ਠੀਕ ਠਾਕ ਹੈ।

## ਪੁੱਤਰਾਂ ਦੇ ਗੱਫੇ

ਸੰਤ ਮਹਾਂਪੁਰਖ ਬਾਬਾ ਗੁਰਬਚਨ ਸਿੰਘ ਜੀ ਦਾ ਸਰੀਰ ਅਜੇ ਕਾਇਮ ਸੀ। ਭੂਰੇ ਕੋਹਨੇ ਨੰਬਰਦਾਰ ਦੀਦਾਰ ਸਿੰਘ ਜੀ ਨੇ ਲੰਗਰ ਕੀਤਾ। ਕੁਦਰਤੀ ਤੌਰ 'ਤੇ ਪ੍ਰੋਗਰਾਮ ਵਿਚ ਕੁਝ ਅਜਿਹੇ ਗੁਰਮੁਖਾਂ ਲੰਗਰ ਕੀਤੇ ਜਿਨ੍ਹਾਂ ਦੇ ਘਰ ਪੁੱਤਰ ਨਹੀਂ ਸਨ। ਲੰਗਰ ਛਕਿਆ ਤੇ ਵੱਡੇ ਮਹਾਂਪੁਰਖ ਬਾਬਾ ਕਰਤਾਰ ਸਿੰਘ ਜੀ ਨੂੰ ਕਹਿਣ ਲੱਗੇ ਕਿ ਕਰਤਾਰ ਸਿੰਘਾ! ਕਾਹਦੀ ਅਰਦਾਸ ਕਰੀਏ। ਬਾਬਾ ਕਰਤਾਰ ਸਿੰਘ ਜੀ ਨੇ ਕਿਹਾ ਕਿ ਭੁਝੰਗੀ ਦੀ ਅਰਦਾਸ ਕਰ ਦਿਓ ਜੀ।

ਮਹਾਂਪੁਰਖਾਂ ਅਰਦਾਸ ਕਰ ਦਿੱਤੀ। ਨੰਬਰਦਾਰ ਪਿੰਡ ਵਿਚੋਂ ਸੰਤਾਂ ਦੇ ਭਰਾਵਾਂ ਵਾਲੀ ਥਾਂ ਸਨ। ਨੰਬਰਦਾਰ ਕਹਿਣ ਲੱਗੇ ਕਿ ਕਰਤਾਰ ਸਿੰਘ ਤੇਰੀ ਭਰਜਾਈ ਬੀਮਾਰ ਸੀ। ਉਸਦੀ ਤੰਦਰੁਸਤੀ ਲਈ ਅਰਦਾਸ ਕਰਾਉਣੀ ਸੀ ਤੇ ਤੂੰ ਭੁਝੰਗੀ ਦੀ ਅਰਦਾਸ ਕਰਾ ਦਿੱਤੀ ਹੈ। ਸੰਤ ਕਰਤਾਰ ਸਿੰਘ ਹੱਸ ਕੇ ਕਹਿਣ ਲੱਗੇ ਕਿ ਨੰਬਰਦਾਰ ਜੀ! ਭੋਲੀਆਂ ਗੱਲਾਂ ਕਰਦੇ ਹੋ। ਭਰਜਾਈ ਠੀਕ ਹੋਵੇਗੀ, ਭੁਝੰਗੀ ਤਾਂ ਹੀ ਆਵੇਗਾ। ਤੇਰੇ ਦੋਵੇਂ ਕੰਮ ਹੋ ਗਏ। ਸਾਡੀ ਭਰਜਾਈ ਵੀ ਠੀਕ ਤੇ ਭੁਝੰਗੀ ਵੀ ਲਾਜ਼ਮੀ ਆਵੇਗਾ। ਜਦੋਂ ਸੰਤਾਂ ਨੇ ਭੂਰੇ ਜਾਣਾ ਤਾਂ ਨੰਬਰਦਾਰ ਜੀ ਨੇ ਹੱਸ ਕੇ ਕਹਿਣਾ ਕਿ ਮਹਾਂਪੁਰਖੋ! ਆਹ ਤੁਹਾਡੇ ਵਾਲਾ ਭੁਝੰਗੀ ਹੈ।

## ਸੰਤਾਂ ਦੀ ਸੰਤ ਬਾਬਾ ਕਰਤਾਰ ਸਿੰਘ ਜੀ ਬਰਿਆਰਾਂ ਵਾਲਿਆਂ ਨਾਲ ਅਪਣੱਤ

ਸੰਤ ਬਾਬਾ ਕਰਤਾਰ ਸਿੰਘ ਜੀ ਬਰਿਆਰਾਂ ਵਾਲੇ ਸੰਤਾਂ ਦੇ ਅਤਿ

ਨਿਕਟਵਰਤੀ ਸਨ। ਉਨ੍ਹਾਂ ਦੇ ਭਤੀਜਿਆਂ ਦੇ ਭੱਠੇ ਦਾ ਕਿਸੇ ਨਕਲੀ ਨਿਰੰਕਾਰੀ ਨੇ ਉਦਘਾਟਨ ਕਰ ਦਿੱਤਾ। ਇਲਾਕੇ ਦੀਆਂ ਸੰਗਤਾਂ ਨੇ ਬਹੁਤ ਬੁਰਾ ਮਨਾਇਆ। ਮਹਿਤੇ ਦਰਬਾਰ ਵਿਚ ਉਨ੍ਹਾਂ ਸੰਗਤਾਂ ਕੋਲੋਂ ਇਸ ਭੁਲੇਖੇ ਨਾਲ ਹੋਈ ਗ਼ਲਤੀ ਦੀ ਮੁਆਫ਼ੀ ਮੰਗੀ। ਉਸ ਸਮੇਂ ਸੰਤਾਂ ਨੇ ਵੀ ਕਿਹਾ ਕਿ ਸਿੰਘੋ! ਇਹ ਮੇਰੇ ਨਿਕਟਵਰਤੀ ਹਨ, ਭਾਵੇਂ ਇਨ੍ਹਾਂ ਜਾਣ ਬੁਝ ਕੇ ਗ਼ਲਤੀ ਨਹੀਂ ਕੀਤੀ ਪਰ ਮੈਂ ਵੀ ਇਸ ਗੱਲ ਦੀ ਮੁਆਫ਼ੀ ਮੰਗਦਾ ਹਾਂ।

## ਸਾਦਗੀ ਹੀ ਗੁਰਸਿੱਖੀ ਜੀਵਨ ਹੈ

ਸੰਤਾਂ ਦੀ ਕਹਿਣੀ ਤੇ ਕਥਨੀ ਇਕ ਸੀ। ਅੱਜ ਕਥਨੀ ਵਾਲੇ ਬਹੁਤ ਹਨ ਪਰ ਕਰਨੀ ਵਾਲੇ ਬਹੁਤ ਘੱਟ ਹਨ। ਸੰਤਾਂ ਨੇ ਸਿੰਘਾਂ ਨੂੰ ਜੋ ਕਿਹਾ, ਉਸ 'ਤੇ ਆਪ ਅਮਲ ਕੀਤਾ। ਜਥੇ (ਸੰਗਤ) ਵਿਚ ਸਾਰਿਆਂ ਤੋਂ ਸਾਦੀ ਜੁੱਤੀ ਮਹਾਂਪੁਰਖਾਂ ਦੀ ਹੁੰਦੀ ਸੀ। ਦਾਸ ਨੂੰ ਚੰਗੀ ਤਰ੍ਹਾਂ ਚੇਤੇ ਹੈ ਕਿ ਇਕ ਵਾਰ ਜਥਾ ਲੰਡੇਆਣੇ ਸੀ। ਅਸੀਂ ਤਿੰਨ ਸਿੰਘ ਤੁਰੇ ਜਾ ਰਹੇ ਸੀ ਅਤੇ ਸਾਡੇ ਵਿਚੋਂ ਇਕ ਨੇ ਤਾਜ਼ੀ ਜੁੱਤੀ ਪਾਲਿਸ਼ ਕੀਤੀ ਪਾਈ ਹੋਈ ਸੀ। ਸੰਤ ਜੀ ਸਾਹਮਣਿਓਂ ਆ ਗਏ ਤੇ ਕਹਿਣ ਲੱਗੇ ਕਿ ਜਿਸ ਹੱਥ ਨਾਲ ਜੁੱਤੀ ਪਾਲਿਸ਼ ਕੀਤੀ ਹੈ, ਮਿੱਟੀ ਮਲ। ਉਸਨੇ ਮਿੱਟੀ ਮਲੀ। ਸੰਤ ਜੀ ਕਹਿਣ ਲੱਗੇ ਕਿ ਸਿੰਘਾ! ਪਸ਼ੂਆਂ ਦੇ ਚਮੜੇ ਨਹੀਂ ਪਾਲਿਸ਼ ਕਰੀਦੇ, ਗੁਰੂ ਕੀ ਬਾਣੀ ਨਾਲ ਮਨ ਪਾਲਿਸ਼ ਕਰ। ਸ਼ੌਕੀਨੀ ਕਈ ਵੇਰਾਂ ਜੀਵਨ ਢਿੱਲਾ ਕਰ ਦਿੰਦੀ ਹੈ।

## ਇਖ਼ਲਾਕ ਪ੍ਰਤੀ ਸੰਤਾਂ ਦੀ ਸਾਵਧਾਨਤਾ

15 ਚੇਤਰ 1976 ਦੀ ਗੱਲ ਹੈ ਕਿ ਅਸੀਂ ਮਿੰਨੀ ਬੱਸ 'ਤੇ ਅੰਮ੍ਰਿਤ ਵੇਲੇ ਭੂਰੇ ਕੋਹਨੇ ਤੋਂ ਮਹਿਤੇ ਨੂੰ ਚੱਲ ਪਏ। ਸਿੰਘ ਇਸ਼ਨਾਨ ਕਰਕੇ ਬਾਣੀ ਦਾ ਨਿਤਨੇਮ ਕਰ ਰਹੇ ਸਨ। ਦਾਸ ਨੂੰ ਸੀਟ ਨਾ ਮਿਲੀ ਅਤੇ ਦਾਸ ਮਿੰਨੀ ਬੱਸ ਦੀ ਅਗਲੀ ਬਾਰੀ ਵਿਚ ਖਲੋਤਾ ਰਿਹਾ ਕਿਉਂਕਿ ਕੋਈ ਸੀਟ ਖ਼ਾਲੀ ਨਹੀਂ ਸੀ। ਮਿੰਨੀ ਬੱਸ ਤੁਰ ਪਈ। ਸੰਤ ਜੀ ਮੈਨੂੰ ਘੂਰ ਕੇ ਕਹਿਣ ਲੱਗੇ ਕਿ ਕੰਜਰੋ ਤੁਸੀਂ ਗੁਰੂ ਘਰ ਦਾ ਖਾ-ਖਾ ਕੇ ਮਸੰਦ ਬਣ ਗਏ ਹੋ। ਜਦੋਂ ਦੋ ਚਾਰ ਮਿੰਟ ਝਾੜ ਝੰਬ ਕੀਤੀ ਤੇ ਦਾਸ ਨੇ ਬੇਨਤੀ ਕੀਤੀ ਕਿ ਮਹਾਂਪੁਰਖੋ ਕ੍ਰਿਪਾ ਕਰੋ ਗ਼ਲਤੀ ਦੱਸੋ ਤਾਂ ਕਿ ਅੱਗੇ ਤੋਂ ਸੁਚੇਤ ਰਹੀਏ। ਮਹਾਂਪੁਰਖ ਕਹਿਣ ਲੱਗੇ ਕਿ ਸਿੰਘੋ! ਮੈਨੂੰ ਮਹਾਂਪੁਰਖਾਂ ਨੇ ਤੁਹਾਡੇ ਸਪੁਰਦ ਕੀਤਾ ਹੈ। ਤੁਸੀਂ ਰਾਤ ਮੇਰੇ ਕੋਲ ਸੁੱਤੇ ਨਹੀਂ। ਦਾਸ ਨੇ ਬੇਨਤੀ ਕੀਤੀ ਕਿ ਮਹਾਂਪੁਰਖੋ ਆਪਣੇ ਘਰ ਵਿਚ

ਕੀ ਡਰ ਸੀ ਤਾਂ ਕਹਿਣ ਲੱਗੇ ਕਿ ਸਿੰਘੋ ਕੋਈ ਪਤਾ ਨਹੀਂ ਕਦੋਂ ਹੋਣੀ ਵਰਤ ਜਾਏ। ਤੁਸੀਂ ਮੇਰੇ ਰਾਖੇ ਹੋ, ਮੇਰੇ ਜੀਵਨ ਦੀ ਰਾਖੀ ਕਰਨੀ ਤੁਹਾਡਾ ਫ਼ਰਜ਼ ਹੈ।

## ਪੂਜਾ ਦਾ ਧਾਨ ਘਰ ਲਈ ਜ਼ਹਿਰ

ਇਥੇ ਭੂਰੇ ਕੋਹਨੇ ਰਾਤ 14 ਮਾਰਚ ਦੀ ਗੱਲ ਹੈ, ਦੋ ਛੋਟੇ-ਛੋਟੇ ਭੁਝੰਗੀਆਂ ਨੇ ਉੱਚੀ ਸੁਰ ਨਾਲ ਵਾਹਿਗੁਰੂ-ਵਾਹਿਗੁਰੂ ਦਾ ਜਾਪ ਕੀਤਾ। ਮਹਾਂਪੁਰਖ ਕਹਿਣ ਲੱਗੇ ਕਿ ਸਿੰਘੋ! ਇਹ ਭੁਝੰਗੀ ਮੇਰੇ ਭਰਾ ਦੇ ਪੋਤਰੇ ਹਨ। ਮੇਰਾ ਪਰਿਵਾਰ ਹੋਣ ਕਰਕੇ ਭਾਵੇਂ ਮੇਰਾ ਜੀਅ ਕਰਦਾ ਹੈ ਬੱਚਿਆਂ ਨੂੰ ਇਨਾਮ ਦਿਆਂ ਪਰ ਆਪਣੇ ਘਰ ਕਰਕੇ ਗੁਰੂ ਕੀ ਸੰਗਤ ਦੇ ਪੈਸੇ ਘਰ ਨਹੀਂ ਦੇ ਸਕਦਾ ਕਿਉਂਕਿ ਮਹਾਂਪੁਰਖਾਂ ਨੇ ਦਾਸ ਕੋਲੋਂ ਇਹ ਪ੍ਰਣ ਕਰਵਾਇਆ ਹੈ ਕਿ ਸੰਗਤ ਦੇ ਪੈਸੇ ਆਪਣੇ ਪਰਿਵਾਰ ਨੂੰ ਨਹੀਂ ਦੇਣੇ।

## ਸੰਗਤ ਪਰਿਵਾਰ ਨਾਲੋਂ ਮਹਾਨ

ਭਾਈ ਅਮਰੀਕ ਸਿੰਘ ਜੀ ਦੀ ਸ਼ਾਦੀ ਦੇ ਸਮੇਂ ਸਾਰੇ ਸਿੰਘਾਂ ਨੂੰ ਬਸਤਰ ਪਵਾ ਕੇ ਫਿਰ ਅਮਰੀਕ ਸਿੰਘ ਦੇ ਗਲ ਕਪੜੇ ਪਾਏ ਸਨ। ਮਹਾਂਪੁਰਖ ਕਹਿਣ ਲੱਗੇ ਕਿ ਮੈਨੂੰ ਜਥਾ ਪਰਿਵਾਰ ਨਾਲੋਂ ਪਹਿਲਾਂ ਹੈ ਜਿਨ੍ਹਾਂ ਮੈਨੂੰ ਨਿਮਾਣੇ ਨੂੰ ਮਾਣ ਦਿੱਤਾ ਹੈ।

## ਸੰਤਾਂ ਨੂੰ ਸਰਬੰਸ ਦਾਨ ਕਰਨਾ

ਜਦੋਂ ਮਹਾਂਪੁਰਖ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਪਾਸ ਆਪ ਵਿਦਿਆਰਥੀ ਰੂਪ ਵਿਚ ਰਹਿ ਰਹੇ ਸਨ ਤਾਂ ਉਹ ਕਹਿਣ ਲੱਗੇ ਕਿ ਕਰਤਾਰ ਸਿੰਘਾ! ਮੇਰੇ ਸਿਰ 'ਤੇ ਬੜਾ ਕਰਜ਼ਾ ਹੈ। ਬਾਬਾ ਕਰਤਾਰ ਸਿੰਘ ਨਗਰ ਆਏ। ਸਾਡੇ ਸਤਿਕਾਰਯੋਗ ਮਹਾਂਪੁਰਖਾਂ ਦੀ ਜੋ ਧਰਮਪਤਨੀ ਮਾਤਾ ਨਿਰੰਜਨ ਕੌਰ ਜੀ ਸਨ, ਉਨ੍ਹਾਂ ਨੂੰ ਕਹਿਣ ਲੱਗੇ ਕਿ ਯੂ.ਪੀ. ਜ਼ਮੀਨ ਖ਼ਰੀਦਣੀ ਹੈ, ਮੈਨੂੰ ਸੋਨਾ ਦੇ ਦਿਓ। ਉਸ ਮੌਕੇ ਮਹਾਂਪੁਰਖਾਂ ਨਾਲ ਕਾਲੀਏ ਸਕੱਤਰੇ ਵਾਲੇ ਭਾਈ ਕੁਲਵੰਤ ਸਿੰਘ ਜੀ ਵੀ ਸਨ। ਉਨ੍ਹਾਂ ਨੂੰ ਸਿਖਾ ਲਿਆ ਕਿ ਤੁਸੀਂ ਚੁੱਪ ਰਹਿਣਾ। 22 ਤੋਲੇ ਸੋਨਾ ਲੈ ਕੇ ਭਾਈ ਅਜਾਇਬ ਸਿੰਘ ਜੀ ਪਾਸ ਖੇਮਕਰਨ ਵੇਚਿਆ ਤੇ ਵੱਡੇ ਮਹਾਂਪੁਰਖਾਂ ਕੋਲ ਭਿੰਡਰੀਂ ਚਲੇ ਗਏ। ਮਹਾਂਪੁਰਖਾਂ ਅੱਗੇ ਪੈਸੇ ਰੱਖੇ। ਉਨ੍ਹਾਂ ਗਿਣੇ ਤੇ ਕਹਿਣ ਲੱਗੇ ਕਿ ਕਰਤਾਰ ਸਿੰਘ। ਮੇਰੇ ਕਰਜ਼ੇ ਨਾਲੋਂ ਅਜੇ ਘੱਟ ਹਨ ਤੇ ਪੈਸੇ ਵਗਾਹ ਕੇ ਮਾਰੇ ਤੇ ਨਾਲ ਹੀ ਕਿਹਾ ਕਿ ਪੈਸੇ ਪਹਿਲਾਂ ਪੂਰੇ ਕਰਕੇ ਲਿਆ। ਸੰਤ ਬਾਬਾ ਕਰਤਾਰ ਸਿੰਘ ਜੀ ਪਿੰਡ ਧੀਰੇ ਪੱਤਰੇ ਜ਼ਿਲ੍ਹਾ

ਫਿਰੋਜ਼ਪੁਰ ਭਾਈ ਜਗੀਰ ਸਿੰਘ ਜੀ ਲਲਿਆਣੀ ਵਾਲੇ ਦੇ ਕੋਲ ਆਏ। ਸਾਰੀ ਗੱਲ ਭਾਈ ਜਗੀਰ ਸਿੰਘ ਨੂੰ ਦੱਸੀ। ਭਾਈ ਜਗੀਰ ਸਿੰਘ ਨੇ ਆਪਣਾ ਘੋੜਾ ਤੇ ਇਕ ਬਲਦ ਵੇਚ ਕੇ ਪੈਸੇ ਪੂਰੇ ਕਰਕੇ ਦਿੱਤੇ। ਯਾਦ ਰਹੇ, ਉਸ ਭਾਈ ਜਗੀਰ ਸਿੰਘ ਨੇ ਆਪਣੀ ਮਣ ਕਣਕ ਇਕ ਬਲਦ ਨਾਲ ਆਪਣੇ ਗਲੇ ਪੰਜਾਲੀ ਪਾ ਕੇ ਬੀਜੀ। ਸੰਤ ਕਰਤਾਰ ਸਿੰਘ ਜੀ ਪੈਸੇ ਲੈ ਕੇ ਭਿੰਡਰੀਂ ਪਹੁੰਚੇ। ਮਹਾਂਪੁਰਖਾਂ ਨੇ ਘੁੱਟ ਕੇ ਗਲ ਨਾਲ ਲਾ ਲਿਆ ਤੇ ਕਹਿਣ ਲੱਗੇ ਕਿ ਕਰਤਾਰ ਸਿੰਘ ਹੁਣ ਸਾਰਾ ਕਰਜ਼ਾ ਲਹਿ ਜਾਵੇਗਾ। ਉਨ੍ਹਾਂ ਸਾਰਿਆਂ ਪੈਸਿਆਂ ਦਾ ਪੰਜਾਂ ਤਖ਼ਤਾਂ ਤੇ ਹਰਿਮੰਦਰ ਸਾਹਿਬ ਅੰਮ੍ਰਿਤਸਰ ਸਾਹਿਬ ਕੜਾਹ ਪ੍ਰਸ਼ਾਦ ਕਰਵਾ ਦਿੱਤਾ। ਇਹੋ ਜਿਹੀਆਂ ਪਰਖਾਂ ਵਿਚ ਮਹਾਂਪੁਰਖ ਪੂਰੇ ਉਤਰੇ ਸਨ।

## ਗੂੰਗੇ ਕੋਲੋਂ ਗੁਰੂ ਦੀਆਂ ਵਡਿਆਈਆਂ ਕਰਾਉਣੀਆਂ

ਮਾਰਚ 1976 ਵਿਚ ਜਥਾ ਖਡੂਰ ਸਾਹਿਬ ਸੀ। ਬਾਬਾ ਸਾਧੂ ਸਿੰਘ ਜੀ ਦੀ ਸਮਾਧ 'ਤੇ ਜਥੇ ਦੇ ਆਸਣ ਸਨ। ਮਹਾਂਪੁਰਖ ਦਾਸ ਨੂੰ ਕਹਿਣ ਲੱਗੇ ਕਿ ਭਾਈ ਜਸਵੰਤ ਸਿੰਘ ਤੂੰ ਅੱਜ ਅੱਧਾ ਘੰਟਾ ਕਥਾ ਕਰ, ਬਾਅਦ ਵਿਚ ਭਾਈ ਜਰਨੈਲ ਸਿੰਘ ਜੀ ਅਭਿਆਸੀ (ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਤੋਂ ਭਾਵ ਸੀ) ਕਥਾ ਕਰਨਗੇ। ਮੈਂ ਬੇਨਤੀ ਕੀਤੀ ਕਿ ਮਹਾਂਪੁਰਖੋ ਮੇਰੀ ਸੰਥਿਆ ਅਜੇ ਬਾਈ ਵਾਰਾਂ 'ਤੇ ਹੈ ਤੇ ਮੇਰੀ ਜ਼ਬਾਨ ਵੀ ਅੜਦੀ ਹੈ। ਸੰਤ ਜੀ ਕਹਿਣ ਲੱਗੇ ਗੱਲਾਂ ਕਰ ਲਵੇਂਗਾ। ਮੈਂ ਬੇਨਤੀ ਕੀਤੀ—ਜੀ, ਗੱਲਾਂ ਤਾਂ ਕਰ ਲਵਾਂਗਾ। ਦਾਸ, ਮਹਾਂਪੁਰਖਾਂ ਦਾ ਹੁਕਮ ਮੰਨ ਕੇ ਸਰੋਵਰ ਦੇ ਕੰਢੇ 'ਤੇ ਕਥਾ ਅਸਥਾਨ 'ਤੇ ਪਹੁੰਚ ਗਿਆ। ਜਿਵੇਂ ਸਤਿਗੁਰੂ ਜੀ ਨੇ ਕਹਾਇਆ, ਬਚਨ ਕੀਤੇ, ਵਾਪਸ ਮੁੜਿਆ ਤਾਂ ਬਾਬੇ ਸਾਧੂ ਸਿੰਘ ਜੀ ਦੀ ਸਮਾਧ 'ਤੇ ਜੋ ਨਲਕਾ ਹੈ, ਉਥੇ ਮਹਾਂਪੁਰਖ ਚਰਨ ਧੋ ਰਹੇ ਸਨ। ਭਾਈ ਗੁਰਮੁਖ ਸਿੰਘ ਜੀ ਗੜਵਈ ਨਲਕਾ ਗੇੜ ਰਹੇ ਸਨ। ਮਹਾਂਪੁਰਖਾਂ ਨੇ ਮੈਨੂੰ ਇਸ਼ਾਰਾ ਕੀਤਾ—ਮੇਰੇ ਲਾਗੇ ਆ। ਮੈਂ ਮਹਾਂਪੁਰਖਾਂ ਕੋਲ ਪਹੁੰਚ ਕੇ ਅਦਬ ਸਹਿਤ ਫ਼ਤਹਿ ਬੁਲਾਈ। ਕਹਿੰਦੇ—ਲਾਗੇ ਹੋ। ਕੰਡ 'ਤੇ ਥਾਪੀ ਦਿੱਤੀ ਤੇ ਬਚਨ ਕੀਤਾ—ਜਾਹ ਜਸਵੰਤ ਸਿੰਘ ਤੇਰਾ ਬੇੜਾ ਬੰਨੇ, ਜਾਹ ਤੈਨੂੰ ਕਥਾ ਆਵੇਗੀ ਭਾਵੇਂ ਪੜ੍ਹੀਂ ਤੇ ਭਾਵੇਂ ਨਾ ਪੜ੍ਹੀਂ। ਜਦੋਂ ਦਾਸ ਕਥਾ ਕਰਦਾ ਹੈ ਤੇ ਮਹਾਂਪੁਰਖਾਂ ਦੀ ਬਖ਼ਸ਼ਿਸ਼ ਚੇਤੇ ਰਹਿੰਦੀ ਹੈ—ਭਾਵੇਂ ਪੜ੍ਹੀਂ ਤੇ ਭਾਵੇਂ ਨਾ ਪੜ੍ਹੀਂ। ਭਾਵੇਂ ਦਾਸ ਦੀ ਜ਼ਬਾਨ ਆਮ ਗੱਲਬਾਤ ਕਰਦਿਆਂ ਅਟਕਦੀ ਹੀ ਹੈ। ਪਤਾ ਨਹੀਂ ਇਹ ਗੁਰੂ ਦੀ, ਕੀ ਕਲਾ ਹੈ ਕਿ ਆਵਾਜ਼ ਹੀ ਬਦਲ ਜਾਂਦੀ ਹੈ। ਮੈਂ ਸਮਝਦਾ ਹਾਂ ਕਿ ਜੋ

ਕਥਾ ਦਾ ਰਸ ਮਹਾਂਪੁਰਖਾਂ ਨੇ ਮੈਨੂੰ ਬਖ਼ਸ਼ਿਆ ਹੈ, ਇਹ ਉਨ੍ਹਾਂ ਦੀ ਅਸੀਸ ਤੇ ਗੁਰੂ ਦੀ ਕ੍ਰਿਪਾ ਹੈ ਤੇ ਉਸੇ ਦਿਨ ਆਸਣ 'ਤੇ ਆ ਕੇ ਮਹਾਂਪੁਰਖਾਂ ਨੇ ਦਾਸ ਨੂੰ ਇਕ ਪੋਥੀ ਵੀ ਬਖ਼ਸ਼ਿਸ਼ ਕੀਤੀ, ਜੋ ਅੱਜ ਵੀ ਦਾਸ ਪਾਸ ਮੌਜੂਦ ਹੈ।

## ਸਿੰਘ ਮੈਨੂੰ ਜਾਨ ਤੋਂ ਪਿਆਰੇ

ਜਥਾ ਹੁਸ਼ਿਆਰਪੁਰ ਟਿੱਬਾ ਸਾਹਿਬ ਠਹਿਰਿਆ ਹੋਇਆ ਸੀ। ਮਹਾਂਪੁਰਖ ਖਲੋਤੇ ਸਨ ਕਿ ਪਟਨਾ ਸਾਹਿਬ ਦਾ ਸਿੰਘ ਭਾਈ ਮਿਹਰ ਸਿੰਘ ਮਹਾਂਪੁਰਖਾਂ ਦੀ ਨਿਗ੍ਹਾ ਪੈ ਗਿਆ। ਮੈਨੂੰ ਕਹਿਣ ਲੱਗੇ ਕਿ ਭਾਈ ਮਿਹਰ ਸਿੰਘ ਏਨਾ ਕਮਜ਼ੋਰ ਕਿਉਂ ਹੈ? ਮੈਂ ਬੇਨਤੀ ਕੀਤੀ—ਜੀ, ਇਸ ਵਿਚਾਰੇ ਨੂੰ ਧਾਂਤ ਰੋਗ ਦਾ ਬਹੁਤ ਜ਼ੋਰ ਹੈ। ਮਹਾਂਪੁਰਖ ਕਹਿਣ ਲੱਗੇ—ਬੁਲਾ ਕੇ ਲਿਆ। ਮੈਂ ਭਾਈ ਮਿਹਰ ਸਿੰਘ ਨੂੰ ਬੁਲਾ ਕੇ ਲਿਆਂਦਾ ਪਰ ਉਹ ਸਿੰਘ ਬਹੁਤ ਸੰਗਾਊ ਸੁਭਾਅ ਦਾ ਗੁਰਮੁਖ ਸਿੰਘ ਸੀ। ਮਹਾਂਪੁਰਖਾਂ ਪੁੱਛਿਆ—ਸਿੰਘਾ! ਕੀ ਗੱਲ ਹੈ? ਕਹਿਣ ਲੱਗਾ—ਜੀ, ਤੁਹਾਡੀ ਕ੍ਰਿਪਾ ਹੈ। ਜਦੋਂ ਉਹ ਸਿੰਘ ਪਾਸੇ ਹੋ ਗਿਆ ਤਾਂ ਸੰਤ ਜੀ ਕਹਿਣ ਲੱਗੇ ਕਿ ਭਾਈ ਜਸਵੰਤ ਸਿੰਘ ਜਿੰਨੇ ਵੀ ਪੈਸੇ ਲਗਦੇ ਹਨ, ਮੇਰੇ ਕੋਲੋਂ ਪੈਸੇ ਲੈ ਜਾ, ਇਸਦਾ ਇਲਾਜ ਕਰਵਾ। ਗੁਰੂ ਕੇ ਸਿੰਘ ਪੈਸਿਆਂ ਨਾਲ ਨਹੀਂ ਮਿਲਦੇ। ਪਰ ਇਕ ਗੱਲ ਯਾਦ ਰੱਖੀਂ ਕਿ ਇਹ ਸਿੰਘ ਜੋ ਮੇਰੇ ਕੋਲ ਘੱਟ ਆਉਂਦੇ ਹਨ ਇਹ ਮੇਰੇ ਨਾਲ ਤੁਹਾਡੇ ਤੋਂ ਵੱਧ ਪਿਆਰ ਕਰਦੇ ਹਨ। ਭਾਵੇਂ ਦੂਰ ਰਹਿੰਦੇ ਹਨ ਪਰ ਮੇਰੇ ਦਿਲ ਦੇ ਲਾਗੇ ਹਨ।

## ਚੇਤਨ ਮਾਇਆ ਤੋਂ ਸੁਚੇਤ ਰਹਿਣ ਦੀ ਪ੍ਰੇਰਣਾ

ਜਥਾ ਅਹਿਮਦਾਬਾਦ ਸੀ। ਇਕ ਅਤਿ ਸੁੰਦਰ ਔਰਤ, ਪ੍ਰਤੀਤ ਹੁੰਦਾ ਸੀ ਕਿ ਉਸ ਔਰਤ ਨੂੰ ਕਰਤੇ ਨੇ ਵਿਸ਼ੇਸ਼ ਤੌਰ 'ਤੇ ਸਾਜਿਆ ਹੋਵੇ। ਸੰਤਾਂ ਦੇ ਕਥਾ ਆਰੰਭ ਹੋਣ ਤੋਂ ਪਹਿਲਾਂ ਉਹ ਸੰਤਾਂ ਦੇ ਬਿਲਕੁਲ ਸਾਹਮਣੇ ਆ ਕੇ ਬੈਠ ਜਾਂਦੀ ਤੇ ਉਹ ਮਹਾਂਪੁਰਖਾਂ ਵੱਲ ਇਸ ਤਰ੍ਹਾਂ ਤੱਕਦੀ ਜਿਵੇਂ ਚਕੋਰ ਚੰਦ ਨੂੰ ਤੱਕਦਾ ਹੈ। ਪ੍ਰਤੀਤ ਹੁੰਦਾ ਸੀ ਕਿ ਉਹ ਮਹਾਂਪੁਰਖਾਂ 'ਤੇ ਇੰਨੀ ਆਕਰਸ਼ਿਤ ਹੋ ਚੁੱਕੀ ਸੀ ਕਿ ਉਸਨੂੰ ਆਪਾ ਸੰਭਾਲਣਾ ਮੁਸ਼ਕਿਲ ਹੋ ਜਾਂਦਾ। ਦੀਵਾਨ ਦਾ ਭੋਗ ਪਿਆ। ਸੰਗਤਾਂ ਘਰਾਂ ਨੂੰ ਜਾ ਰਹੀਆਂ ਸਨ ਤਾਂ ਮਹਾਂਪੁਰਖਾਂ ਨੇ ਸਾਡੇ ਕੋਲ ਇਹ ਪੰਗਤੀਆਂ ਪੜ੍ਹੀਆਂ **ਰਹਉ ਸਾਹਿਬ ਕੀ ਟੇਕ ਨ ਮੋਹੈ ਮੋਹਣੀ॥** ਏਸੇ ਤਰ੍ਹਾਂ ਚੰਡੀਗੜ੍ਹ ਤੇ ਨਾਭਾ ਸਾਹਿਬ ਕਈਆਂ ਬੀਬੀਆਂ ਨੇ

ਆਉਣਾ ਤੇ ਢਿੱਲੀਆਂ ਹਰਕਤਾਂ ਕਰਨੀਆਂ। ਮਹਾਂਪੁਰਖ ਸਾਨੂੰ ਪੱਕਿਆਂ ਕਰਨ ਲਈ ਉਪਰੋਕਤ ਪੰਗਤੀਆਂ ਪੜ੍ਹ ਕੇ ਸਾਨੂੰ ਸੁਚੇਤ ਕਰਦੇ ਰਹਿੰਦੇ ਸਨ।

## ਸਿੰਘਾਂ ਦੇ ਜੀਵਨ ਨੂੰ ਪ੍ਰਪੱਕ ਰੱਖਣ ਦੀ ਮਿਸਾਲ

ਇਕ ਵਾਰ ਸੰਤ ਹਰਚੰਦ ਸਿੰਘ ਲੌਂਗੋਵਾਲ ਵਾਲਿਆਂ ਨੇ 23-24 ਸਾਲ ਦਾ ਨੌਜਵਾਨ (ਨਿਹੰਗ ਸਿੰਘ ਬਾਣੇ ਵਿਚ) ਸੰਤਾਂ ਕੋਲ ਭੇਜਿਆ। ਅਜੇ ਉਸ ਨੂੰ ਜਥੇ ਵਿਚ ਆਏ ਨੂੰ 4-5 ਦਿਨ ਹੀ ਹੋਏ ਹੋਣਗੇ। ਉਥੇ ਲੰਗਰ ਵਿਚ ਨੌਜਵਾਨ ਬੀਬੀਆਂ ਸੇਵਾ ਕਰਦੀਆਂ ਸਨ। ਇਕ ਭੁਝੰਗੀ ਕੁਲਵਿੰਦਰ ਸਿੰਘ ਜੋ ਖਡੂਰ ਸਾਹਿਬ ਦਾ ਰਹਿਣ ਵਾਲਾ ਅਜੇ ਬਾਣੀ ਵਾਰਾਂ ਦੀ ਸੰਥਾ ਕਰਦਾ ਸੀ। ਉਸ ਨਿਹੰਗ ਬਾਣੇ ਵਾਲੇ ਨੌਜਵਾਨ ਨੇ ਇਕ ਢਿੱਲੇ ਜੀਵਨ ਵਾਲੀ ਚਿੱਠੀ ਉਸ ਭੁਝੰਗੀ ਨੂੰ ਦੇ ਦਿੱਤੀ ਤੇ ਕਿਹਾ ਕਿ ਫਲਾਣੀ ਲੜਕੀ ਨੂੰ ਚਿੱਠੀ ਦੇ ਦੇਣਾ। ਜਦੋਂ ਭੁਝੰਗੀ ਨੇ ਚਿੱਠੀ ਉਸ ਲੜਕੀ ਨੂੰ ਦਿੱਤੀ ਤਾਂ ਉਹ ਲੜਕੀ ਚਿੱਠੀ ਲੈ ਕੇ ਸੰਤਾਂ ਕੋਲ ਆਈ। ਸੰਤ ਜੀ ਨੇ ਚਿੱਠੀ ਪੜ੍ਹ ਕੇ ਬਾਬਾ ਲੌਂਗੋਵਾਲ ਜੀ ਦੇ ਸੇਵਕ ਨੌਜਵਾਨ ਨੂੰ ਕਿਹਾ ਕਿ ਭਾਈ! ਤੂੰ ਸੰਤਾਂ ਦੀ ਅਮਾਨਤ ਹੈਂ। ਇਸ ਲਈ ਅਸੀਂ ਕੇਵਲ ਤੈਨੂੰ ਏਨਾ ਹੀ ਕਹਿੰਦੇ ਹਾਂ ਕਿ ਤੂੰ ਕਛਹਿਰਾ ਪਰਨਾ ਚੁੱਕ ਲੈ, ਫਿਰ ਸਾਡੇ ਮੱਥੇ ਨਹੀਂ ਲਗਣਾ ਤੇ ਸੰਤਾਂ ਨੂੰ ਸੁਨੇਹਾ ਦੇ ਦੇਣਾ ਕਿ ਅਸੀਂ ਸਿੱਕੇ ਘੜਦੇ ਹਾਂ। ਸਾਡੇ ਕੋਲ ਖੋਟਿਆਂ ਨੂੰ ਕੋਈ ਥਾਂ ਨਹੀਂ। ਉਸ ਨੇ ਸੰਤਾਂ ਦਾ ਬੀਰ-ਰਸ ਵੇਖ ਕੇ ਕਛਹਿਰਾ ਪਰਨਾ ਚੁੱਕਿਆ ਤੇ ਰਫੂ-ਚੱਕਰ ਹੋ ਗਿਆ। ਭੁਝੰਗੀ ਕੁਲਵਿੰਦਰ ਸਿੰਘ ਨੂੰ ਕੋਲ ਬੁਲਾ ਕੇ ਸਾਰੀ ਗੱਲ ਪੁੱਛੀ ਤੇ ਭੁਝੰਗੀ ਵਿਚਾਰਾ ਭੋਲਾ ਤੇ ਸਾਫ਼ ਪ੍ਰਤੀਤ ਹੋਇਆ। ਸੰਤਾਂ ਨੇ ਤੀਰ ਨਾਲ ਉਸਨੂੰ ਖ਼ੂਬ ਸੋਧਿਆ। ਅਸੀਂ 4-5 ਸਿੰਘ ਸੰਤਾਂ ਕੋਲ ਥਰ-ਥਰ ਕੰਬ ਰਹੇ ਸੀ ਕਿ ਮਤਾਂ ਸਾਡੀ ਵਾਰੀ ਵੀ ਨਾ ਆ ਜਾਵੇ। ਕੁਝ ਚਿਰ ਸੁਧਾਈ ਤੋਂ ਬਾਅਦ ਮੈਂ ਕੋਲ ਖੜ੍ਹਾ ਸੀ। ਮਹਾਂਪੁਰਖ ਕਹਿਣ ਲੱਗੇ—ਹੁਣ ਸਿੰਘਾ ਛਡਾ ਵੀ ਲੈ। ਸੰਤਾਂ ਦਾ ਇਸ਼ਾਰਾ ਪਾ ਕੇ ਮੈਂ ਬੇਨਤੀ ਕੀਤੀ—ਮਹਾਰਾਜ ਜੀ! ਹੁਣ ਜਾਣ ਦਿਓ, ਅੱਗੇ ਤੋਂ ਗ਼ਲਤੀ ਨਹੀਂ ਕਰਦਾ। ਉਪਰੰਤ ਸੰਤ ਜੀ ਹਾਸੇ ਨਾਲ ਕਹਿਣ ਲੱਗੇ ਕਿ ਕੁਲਵਿੰਦਰ ਸਿੰਘਾ ਕੁਝ ਪੱਲੇ ਪਿਆ, ਕੰਜਰਾ ਮਾਰਨ ਨੂੰ ਚਿਤ ਨਹੀਂ ਕਰਦਾ। ਤੁਸੀਂ ਮੇਰੇ ਆਪਣੇ ਕਰਕੇ ਭਰਾ ਹੋ ਇਹ ਵੀ ਦਿਲ ਵਿਚ ਆਉਂਦਾ, ਏ ਖੋਟ ਨ ਰਹਿ ਜਾਏ। ਮੇਰਾ ਤੁਹਾਡੇ ਨਾਲ ਕੋਈ ਵੈਰ ਨਹੀਂ। ਮੈਨੂੰ ਤਾਂ ਮਹਾਂਪੁਰਖਾਂ ਨੇ ਤੁਹਾਡਾ ਸੇਵਾਦਾਰ ਬਣਾਇਆ ਹੈ। ਫਿਰ ਇਕ ਸਿੰਘ ਦੀ ਡਿਊਟੀ ਲਾਈ ਕਿ ਭੁਝੰਗੀ ਨੂੰ ਘਿਓ ਦੁੱਧ ਪਿਆਓ ਤੇ ਸੰਤਾਂ ਨੇ ਕੋਲ

ਬੈਠ ਕੇ ਭੁਝੰਗੀ ਨੂੰ ਗਰਮ ਘਿਓ ਦੀ ਗਰਮ-ਗਰਮ ਮਾਲਿਸ਼ ਕਰਾਉਣੀ। ਚਾਰ ਦਿਨਾਂ ਬਾਅਦ ਜਦੋਂ ਭੁਝੰਗੀ ਠੀਕ ਹੋ ਗਿਆ ਤਾਂ ਸੰਤ ਜੀ ਕਹਿਣ ਲੱਗੇ—ਭੁਝੰਗੀ ਸਿੰਘਾ! ਮੈਨੂੰ ਤੂੰ ਬੜਾ ਪਿਆਰਾ ਲਗਦਾ ਹੈਂ, ਪਰ ਗੁਰੂ ਨੇ ਮੇਰੀ ਡਿਊਟੀ ਲਾਈ ਹੈ ਤੁਹਾਡੀ ਚੌਕੀਦਾਰੀ ਕਰਨ ਦੀ। ਮੈਂ ਤੁਹਾਡਾ ਸੇਵਾਦਾਰ ਹਾਂ। ਭੁਝੰਗੀ ਸਿੰਘਾ ਮੁਆਫ਼ੀ ਦੇਣੀ। ਭੁਝੰਗੀ ਕੁਲਵਿੰਦਰ ਸਿੰਘ ਰੋ ਪਿਆ ਅਤੇ ਕਹਿਣ ਲੱਗਾ—ਮਹਾਂਪੁਰਖੋ ਤੁਸੀਂ ਸਾਡੇ ਮਾਂ ਬਾਪ ਹੋ। ਤੁਸੀਂ ਸਾਡੇ 'ਤੇ ਕ੍ਰਿਪਾ ਕਰਨੀ ਹੈ। ਮੈਂ ਅੰਞਾਣਾ ਹਾਂ, ਮੈਨੂੰ ਐਵੇਂ ਕੁੱਟ ਪੈ ਗਈ।

## ਜਲ ਵਿਚ ਕਮਲ ਦੀ ਨਿਰਲੇਪਤਾ ਦੀ ਮਿਸਾਲ :

1976 ਜੇਠ ਮਹੀਨੇ ਦੀ ਗੱਲ ਹੈ ਕਿ ਜਥਾ (ਸੰਗਤ) ਨਾਭਾ ਸਾਹਿਬ ਠਹਿਰਿਆ ਹੋਇਆ ਸੀ। ਮਹਾਂਪੁਰਖਾਂ ਦਾ ਆਸਣ ਬਰਾਂਡੇ 'ਤੇ ਹੁੰਦਾ। ਪਤਾ ਨਹੀਂ ਉਸ ਪਿੰਡ ਦੀ ਆਦਤ ਸੀ ਜਾਂ ਉਹ ਈਰਖਾ ਕਰਦੇ ਹੋਣ ਵਾਹਿਗੁਰੂ ਹੀ ਜਾਣੇ, ਦਿਨੇ ਰਾਤ ਅੱਠੇ ਪਹਿਰ ਸਪੀਕਰ ਵਜਦਾ ਰਹਿੰਦਾ ਅਤੇ ਉੱਚੀ ਆਵਾਜ਼ ਵਿਚ ਗੰਦੇ ਰਿਕਾਰਡ ਵਜਦੇ ਰਹਿੰਦੇ। ਕਿਸੇ ਟਾਈਮ ਵੀ ਉਹ ਸਪੀਕਰ ਬੰਦ ਨਹੀਂ ਸਨ ਕਰਦੇ। ਅਸੀਂ ਕੁਝ ਸਿੰਘਾਂ ਨੇ ਬੇਨਤੀ ਕੀਤੀ ਕਿ ਮਹਾਂਪੁਰਖੋ! ਆਪ ਜੀ ਰਾਤ ਨੂੰ ਆਸਣ ਬਰਾਂਡੇ ਤੋਂ ਥੱਲੇ ਲਾ ਲਿਆ ਕਰੋ। ਸੰਤ ਮਹਾਂਪੁਰਖ ਕਹਿਣ ਲੱਗੇ ਕਿ ਸਿੰਘੋ! ਮੈਂ ਅੱਜ ਤੁਹਾਡੇ ਕੋਲੋਂ ਸੁਣਿਆ ਹੈ। ਮੈਂ ਇਹ ਰਿਕਾਰਡ ਕਦੇ ਨਹੀਂ ਸੁਣੇ। ਮੈਨੂੰ ਤਾਂ ਇਉਂ ਜਾਪਦਾ ਹੈ **'ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥'**

## ਸੰਤਾਂ ਦੀ ਬੀਰਤਾ ਦੀ ਕਹਾਣੀ :

ਮੁਸਲਮਾਨ ਫ਼ਕੀਰ ਸ਼ੇਰ ਸ਼ਾਹ ਵਲੀ ਦੀ ਯਾਦ ਵਿਚ ਘਰਿਆਲੇ ਪਿੰਡ ਬਹੁਤ ਵੱਡਾ ਮੇਲਾ ਲਗਦਾ ਹੈ। ਕੁਝ ਨਗਰ ਨਿਵਾਸੀ ਅੰਮ੍ਰਿਤਧਾਰੀ ਸਿੰਘਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਆਪਣੇ ਇਲਾਕੇ ਵਿਚ ਵਿਸ਼ੇਸ਼ ਪ੍ਰਚਾਰ ਕਰਿਆ ਕਰੋ। ਤੁਸੀਂ ਸਾਡੇ ਇਲਾਕੇ ਵਿਚ ਜਨਮ ਲਿਆ ਹੈ, ਐਤਕੀਂ ਕ੍ਰਿਪਾ ਕਰੋ। ਚੇਤ ਦੇ ਮੇਲੇ 'ਤੇ ਘਰਿਆਲੇ ਸਾਡੇ ਪਿੰਡ ਗੁਰਮਤਿ ਪ੍ਰਚਾਰ ਲਈ ਦਰਸ਼ਨ ਬਖ਼ਸ਼ੋ। ਸਿੰਘੋ ਗੁਰ ਖ਼ਾਲਸੇ ਦਾ ਹੁਕਮ ਸਿਰ ਮੱਥੇ 'ਤੇ। ਮਹਾਂਪੁਰਸ਼ ਉਸ ਅਸਥਾਨ 'ਤੇ ਪਹੁੰਚੇ ਜਿਥੇ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸੀ। ਸੰਤਾਂ ਨੇ ਖ਼ਾਲਸੇ ਦੀ ਵਿਆਖਿਆ ਕੀਤੀ ਜੋ ਪ੍ਰਕਰਣ ਇਸ ਪੁਸਤਕ ਵਿਚ 'ਰਾਜ ਕਰੇਗਾ ਖ਼ਾਲਸਾ' ਨਾਮ ਥਲੇ ਬਿਆਨ ਕੀਤਾ ਹੈ। ਸਿੰਘੋ ਕਥਰਾਂ ਨੂੰ

ਬਿਲਕੁਲ ਨਹੀਂ ਮੰਨਣਾ। ਸੰਤ ਜੀ ਪ੍ਰਚਾਰ ਕਰਕੇ ਤੁਰ ਪਏ। ਜਦੋਂ ਸੰਤ ਜੀ ਜਥੇ ਸਮੇਤ ਇਕ ਮੀਲ ਦੇ ਕਰੀਬ ਉਥੋਂ ਗਏ ਹੋਣਗੇ, ਉਥੇ ਉਸੇ ਸਟੇਜ 'ਤੇ ਅਸ਼ਲੀਲ ਗਾਉਣ ਵਾਲੀ ਨੇ ਗਾਉਣਾ ਸ਼ੁਰੂ ਕਰ ਦਿੱਤਾ। ਸੰਤਾਂ ਵਿਚ ਪੂਰਾ ਬੀਰ-ਰਸ ਭਰ ਗਿਆ। ਦਾਸ ਸੰਤਾਂ ਦੇ ਨਾਲ ਸੀ। ਉਸ ਸਮੇਂ ਸੰਤਾਂ ਦੇ ਚਿਹਰੇ ਵੱਲ ਤੱਕਣਾ ਵੀ ਔਖਾ ਸੀ। ਸੰਤ ਜੀ ਸਿੰਘਾਂ ਸਮੇਤ ਸਟੇਜ 'ਤੇ ਖਲੋ ਗਏ। ਸੰਤਾਂ ਦੇ ਆਉਣ ਤੋਂ ਪਹਿਲਾਂ ਹੀ ਗਾਉਣ ਵਾਲੀ ਅਤੇ ਉਸਦੇ ਸਾਥੀ ਦੌੜ ਗਏ। ਸੰਤਾਂ ਨੇ ਗਰਜਵੀਂ ਆਵਾਜ਼ ਵਿਚ ਫਿਰ ਪ੍ਰਚਾਰ ਕੀਤਾ ਕਿ ਭਰਾਵੋ ਮੱਸੇ ਦੇ ਪੈਰੋਕਾਰ ਨਾ ਬਣੋ। ਸਾਡਾ ਸਬੰਧ ਬਾਬਾ ਮਹਿਤਾਬ ਸਿੰਘ ਤੇ ਸੁੱਖਾ ਸਿੰਘ ਨਾਲ ਹੈ ਜੋ ਇਸ ਇਲਾਕੇ ਦੇ ਹੀ ਜੰਮਪਲ ਸਨ। ਤੁਹਾਡੀ ਅਣਖ ਤੇ ਗ਼ੈਰਤ ਕਿਉਂ ਮਰ ਗਈ? ਲੋਕਾਂ ਨੇ ਧੌਣਾਂ ਨੀਵੀਆਂ ਕਰ ਲਈਆਂ। ਗਾਉਣ ਵਾਲੀ ਦੇ ਪ੍ਰਸ਼ੰਸਕਾਂ ਦੀ ਮਾਨਸਿਕ ਹਾਲਤ ਏਨੀ ਦੁਖਦਾਈ ਸੀ ਕਿ ਉਨ੍ਹਾਂ ਨੂੰ ਸ਼ਰਮ ਨਾਲ ਧਰਤੀ ਵਿਹਲ ਨਹੀਂ ਸੀ ਦੇ ਰਹੀ।

1976 ਵਿਚ ਗੁਰਦਾਸਪੁਰ ਤੋਂ ਨੌਵੇਂ ਪਾਤਸ਼ਾਹ ਦੀ ਸ਼ਹੀਦੀ ਦੇ ਸਬੰਧ ਵਿਚ ਨਗਰ ਕੀਰਤਨ ਕੱਢਣਾ ਸੀ। ਉਥੋਂ ਦੇ ਲੋਕ ਨਕਲੀ ਨਿਰੰਕਾਰੀ ਨਿਰੰਜਨ ਸਿੰਘ ਕੋਲੋਂ ਡਰਦੇ ਸਹਿਯੋਗ ਨਹੀਂ ਸਨ ਦੇ ਰਹੇ। ਸ. ਪ੍ਰੀਤਮ ਸਿੰਘ ਭਿੰਡਰ ਦੇ ਚਾਚਾ ਜੀ ਸ. ਸੇਵਾ ਸਿੰਘ ਗੁਰਦੁਆਰਾ ਸਿੰਘ ਸਭਾ ਦੇ ਪ੍ਰਧਾਨ ਸਨ। ਉਨ੍ਹਾਂ ਸੰਤਾਂ ਦੇ ਕਹਿਣ 'ਤੇ ਪ੍ਰੋਗਰਾਮ ਤਾਂ ਬਣਾ ਲਿਆ ਪਰ ਸੇਵਾ ਸੰਭਾਲ ਦਾ ਕੰਮ ਅਤਿ ਢਿੱਲਾ ਸੀ। ਸਕੂਲ ਵਿਚ ਜਥੇ (ਸੰਗਤ) ਲਈ ਥੱਲੇ ਪਰਾਲੀ ਵਿਛਾਈ ਗਈ। ਹੋਰ ਕਿਸੇ ਤਰ੍ਹਾਂ ਦਾ ਨਾ ਕੋਈ ਖੇਸ ਤੇ ਨਾ ਦਰੀ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਅਸੀਂ ਰਾਤ ਕੱਟਣ ਲਈ ਕਿਸੇ ਪਿੰਡ ਵਿਚ ਜਾ ਕੇ ਰਾਤ ਕੱਟ ਆਉਂਦੇ ਕਿਉਂਕਿ ਠੰਡ ਕਾਰਨ ਸਾਨੂੰ ਮਜਬੂਰ ਹੋ ਕੇ ਪਾਸੇ ਜਾਣਾ ਪੈਂਦਾ ਸੀ। ਜੋ ਸੰਤਾਂ ਥੱਲੇ ਬਿਸਤਰਾ ਸੀ, ਉਹ ਵੀ ਜਥੇ ਦਾ ਆਪਣਾ ਸੀ। ਇਸ ਤਰ੍ਹਾਂ ਦੇ ਹਾਲਾਤ ਵਿਚ ਮਹਾਂਪੁਰਖਾਂ ਪ੍ਰਚਾਰ ਕੀਤਾ। ਸ਼ਾਮ ਦੇ ਲਗਭਗ 6 ਵਜੇ ਦਾ ਸਮਾਂ ਹੋਵੇਗਾ। ਸੰਤਾਂ ਦਾ ਜਿਸ ਕਮਰੇ ਵਿਚ ਆਸਣ ਸੀ, ਉਸ ਕਮਰੇ ਦੇ ਨਾਲ ਗੁਰਦੁਆਰੇ ਵੱਲ ਨੂੰ ਮੂੰਹ ਕਰਕੇ ਇਕ ਮੰਜੇ ਕੁ ਦੇ ਕਰੀਬ ਬਰਾਂਢਾ ਹੈ। ਮਹਾਂਪੁਰਖ ਇਕੱਲੇ ਹੀ ਚੌਂਕੜਾ ਲਾ ਕੇ ਬੈਠੇ ਸਨ ਤੇ ਮੈਂ ਮਹਾਂਪੁਰਖਾਂ ਦੇ ਸਾਹਮਣੇ ਭੁੰਞੇ ਬੈਠਾ ਉਨ੍ਹਾਂ ਦੇ ਦਰਸ਼ਨਾਂ ਦਾ ਆਨੰਦ ਲੈ ਰਿਹਾ ਸੀ ਕਿ ਦੋ ਪੁਲਿਸ ਮੁਲਾਜ਼ਮ ਸਿਵਲ ਕਪੜਿਆਂ ਵਿਚ ਮਹਾਂਪੁਰਖਾਂ ਕੋਲ ਆਏ। ਫ਼ਤਹਿ ਬੁਲਾ ਕੇ ਕਹਿਣ ਲੱਗੇ—ਬਾਬਾ ਜੀ ਅੱਜ ਰਾਤ ਨੂੰ ਡੀ.ਸੀ. ਨੇ ਤੁਹਾਨੂੰ ਚੁਕਾ ਲੈਣਾ ਹੈ। ਸਾਨੂੰ ਤੁਹਾਡੇ ਨਾਲ ਹਮਦਰਦੀ ਹੈ। ਅਸੀਂ ਤਾਂ

ਆਪ ਜੀ ਨੂੰ ਦੱਸਣ ਆਏ ਹਾਂ। ਮਹਾਂਪੁਰਖ ਇਕ ਦਮ ਜੋਸ਼ ਵਿਚ ਆ ਕੇ ਕਹਿਣ ਲੱਗੇ ਕਿ ਡਰਾਉਣ ਆਏ ਹੋ। ਜਾਓ ਆਪਣੇ ਡੀ.ਸੀ. ਨੂੰ ਕਹਿ ਦਿਓ ਜੋ ਕਰਨਾ ਹੈ ਕਰ ਲਵੇ। ਉਹ ਵਿਚਾਰੇ ਠੰਡੇ ਹੋ ਕੇ ਚਲੇ ਗਏ। ਉਪਰੰਤ ਮੈਨੂੰ ਮਹਾਂਪੁਰਖਾਂ ਨੇ ਹੁਕਮ ਕੀਤਾ—ਜਾ ਭੂਰੇ ਪਿੰਡ ਦੇ ਜਿੰਨੇ ਵੀ ਲਾਇਸੰਸੀ ਹਥਿਆਰ ਹਨ, ਉਨ੍ਹਾਂ ਸਾਰਿਆਂ ਵੀਰਾਂ ਨੂੰ ਮੇਰੇ ਵਲੋਂ ਬੇਨਤੀ ਕਰ, ਸਮੇਤ ਹਥਿਆਰਾਂ ਦੇ ਰਾਤੋ ਰਾਤ ਪਹੁੰਚ ਜਾਣ। ਮੈਂ ਵੱਡੀ ਬੱਸ ਲੈ ਕੇ ਰਾਤ 9 ਵਜੇ ਉਥੇ ਪੁੱਜਾ ਤੇ ਸਾਰੇ ਹਥਿਆਰਾਂ ਵਾਲੇ ਵੀਰਾਂ ਨੂੰ ਲੈ ਕੇ 4 ਵਜੇ ਤੋਂ ਪਹਿਲਾਂ ਉਥੇ ਪਹੁੰਚਿਆ। ਨਗਰ ਕੀਰਤਨ ਆਰੰਭ ਹੋਇਆ। ਸੰਤਾਂ ਦੀ ਮਿੰਨੀ ਬੱਸ ਜਿਸ 'ਤੇ ਸਤਿਗੁਰੂ ਗ੍ਰੰਥ ਸਾਹਿਬ ਜੀ ਸੁਸ਼ੋਭਿਤ ਸਨ, ਮਹਾਂਪੁਰਖ ਗੁਰੂ ਗ੍ਰੰਥ ਸਾਹਿਬ ਜੀ ਦੀ ਚੌਰ ਦੀ ਸੇਵਾ ਕਰ ਰਹੇ ਸਨ ਤੇ ਉਸ ਬੱਸ ਦੇ ਮਗਰ ਜੋ ਜੀਪ ਸੀ, ਉਸ ਵਿਚ ਉਹ ਸਾਰੇ ਹਥਿਆਰਾਂ ਵਾਲੇ ਪ੍ਰੇਮੀ ਸਨ। ਮਹਾਂਪੁਰਖਾਂ ਨੇ ਉਨ੍ਹਾਂ ਪ੍ਰੇਮੀਆਂ ਨੂੰ ਹਦਾਇਤ ਕੀਤੀ ਕਿ ਕੋਈ ਵੀ ਨਗਰ ਕੀਰਤਨ ਵਿਚ ਵਿਘਨ ਪਾਉਣ ਦਾ ਯਤਨ ਕਰੇ ਤਾਂ ਉਸਨੂੰ ਸੁੱਕਿਆਂ ਨਹੀਂ ਜਾਣ ਦੇਣਾ।

ਬੱਬਰੀ ਪਿੰਡ ਕੋਲ ਸੰਤਾਂ ਨੇ ਗੁਰੂ ਵਿਰੋਧੀਆਂ ਬਾਰੇ ਪ੍ਰਚਾਰ ਕੀਤਾ:

**ਘੁਘੂ ਚਾਮਚਿੜਕ ਨੋ ਦੇਹੁੰ ਨ ਸੁਝੈ ਚਾਨਣੁ ਹੋਂਦੇ॥**
**ਰਾਤਿ ਅਨ੍ਹੇਰੀ ਦੇਖਦੇ ਬੋਲੁ ਕੁਬੋਲ ਅਬੋਲੁ ਖਲੋਂਦੇ॥**
**ਮਨਮੁਖ ਅੰਨ੍ਹੇ ਰਾਤਿ ਦਿਹੁੰ ਸੁਰਤਿ ਵਿਹੂਣੇ ਚਕੀ ਝੋਂਦੇ॥**
**ਅਉਗੁਣ ਚੁਣਿ ਚੁਣਿ ਛਡਿ ਗੁਣ ਪਰਹਰਿ ਹੀਰੇ ਫਟਕ ਪਰੋਂਦੇ॥**
**ਨਾਉ ਸੁਜਾਖੇ ਅੰਨਿਆਂ ਮਾਇਆ ਮਦ ਮਤਵਾਲੇ ਰੋਂਦੇ॥**
**ਕਾਮ ਕਰੋਧ ਵਿਰੋਧ ਵਿਚਿ ਚਾਰੇ ਪਲੇ ਭਰਿ ਭਰਿ ਧੋਂਦੇ॥**
**ਪਥਰ ਪਾਪ ਨ ਛੁਟਹਿ ਢੋਂਦੇ॥੧੯॥** *(ਵਾਰ ੩੨, ਪਉੜੀ ੧੯)*

ਇਸ ਪਉੜੀ ਦਾ ਤਾਤਪਰਜ ਸੀ ਕਿ ਗੁਰੂ ਵਿਰੋਧੀ ਉਲੂਆਂ ਨੂੰ ਗੁਰੂ-ਰੂਪੀ ਸੂਰਜ ਦਾ ਗਿਆਨ ਨਹੀਂ। ਨਗਰ ਕੀਰਤਨ ਚੱਲ ਰਿਹਾ ਸੀ। ਰਸਤੇ ਵਿਚ ਪੁਲਿਸ ਸੰਤਾਂ ਕੋਲ ਆਈ ਤੇ ਕਹਿਣ ਲੱਗੀ—ਮਹਾਂਪੁਰਖੋ ਅੱਗੋਂ ਮੰਤਰੀ ਸਾਹਿਬ ਆ ਰਹੇ ਹਨ (ਉਹ ਮੰਤਰੀ ਸੰਤੋਖ ਸਿੰਘ ਰੰਧਾਵਾ ਸੀ) ਇਸ ਕਰਕੇ ਤੁਸੀਂ ਥੋੜਾ ਜਿਹਾ ਨਗਰ ਕੀਰਤਨ ਦਾ ਰੂਟ ਬਦਲ ਦਿਓ। ਸੰਤ ਜੀ ਕਹਿਣ ਲੱਗੇ—ਇਕ ਇੰਚ ਪਾਸੇ ਨਹੀਂ ਹੋਣਾ, ਮੰਤਰੀ ਆਇਆ ਹੈ ਤਾਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਨਮਸਕਾਰ ਕਰਕੇ ਵੱਡੇ ਭਾਗਾਂ ਵਾਲਾ ਬਣੇ। ਗੁਰੂ ਤੇਗ ਬਹਾਦਰ ਸਾਹਿਬ ਨਾਲੋਂ ਮੰਤਰੀ ਵੱਡਾ ਨਹੀਂ। ਮੰਤਰੀ ਤੇ ਡੀ.ਸੀ. ਦੰਦ

ਕਰੀਚਦੇ ਰਹਿ ਗਏ ਪਰ ਪੇਸ਼ ਨਾ ਗਈ। ਮੈਨੂੰ ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ਪਉੜੀ ਚੇਤੇ ਆਈ :

ਵਾਇ ਸੁਣਾਏ ਛਾਣਨੀ ਤਿਸੁ ਉਠ ਉਠਾਲੇ ॥
ਤਾੜੀ ਮਾਰਿ ਡਰਾਇੰਦਾ ਮੈਂਗਲ ਮਤਵਾਲੇ ॥
ਬਾਸਕਿ ਨਾਗੈ ਸਾਮ੍ਹਣਾ ਜਿਉਂ ਦੀਵਾ ਬਾਲੇ ॥
ਸੀਹੁੰ ਸਰਜੈ ਸਹਾ ਜਿਉਂ ਅਖੀਂ ਵੇਖਾਲੇ ॥
ਸਾਇਰ ਲਹਰਿ ਨ ਪੁਜਨੀ ਪਾਣੀ ਪਰਨਾਲੇ ॥
ਅਣਹੋਂਦਾ ਆਪੁ ਗਣਾਇੰਦੇ ਬੇਮੁਖ ਬੇਤਾਲੇ ॥੨੦॥

*(ਵਾਰ ੩੪, ਪਉੜੀ ੨੦)*

ਇਹ ਸਾਰੀਆਂ ਘਟਨਾਵਾਂ ਅੱਗੇ ਪਿੱਛੇ ਇਸ ਕਰਕੇ ਲਿਖੀਆਂ ਹਨ ਕਿਉਂਕਿ ਮੈਂ ਜੋ ਗੱਲਾਂ ਵੇਖੀਆਂ, ਸੁਣੀਆਂ ਤੇ ਮੈਨੂੰ ਚੇਤੇ ਆਈਆਂ, ਉਸੇ ਤਰ੍ਹਾਂ ਕਲਮਬੰਦ ਕਰਨ ਦਾ ਯਤਨ ਕੀਤਾ।

ਪਿੰਡ ਦੇ ਲੋਕ ਜਿਸ ਤਰ੍ਹਾਂ ਜਿਵੇਂ ਅਣਜਾਣੇ ਵਿਚ ਗ਼ਲਤੀਆਂ ਕਰਦੇ ਹਨ। ਇਸ ਤਰ੍ਹਾਂ ਸੰਤਾਂ ਦੇ ਬੂਹੇ ਅੱਗੇ ਇਕ ਛੱਪੜ ਸੀ ਅਤੇ ਉਥੇ ਸਾਂਝਾ ਥਾਂ ਹੋਣ ਕਰਕੇ ਬਾਲਣ ਰੱਖਣ ਲਈ ਪੱਤੀ ਵਿਚ ਆਪਸ ਵਿਚ ਅਕਸਰ ਬੋਲ ਬੁਲਾਰਾ ਹੁੰਦਾ। ਇਹ ਗੱਲ ਵੱਡੇ ਮਹਾਂਪੁਰਖ ਬਾਬਾ ਗੁਰਬਚਨ ਸਿੰਘ ਜੀ 'ਖ਼ਾਲਸਾ' ਕੋਲ ਆਉਣ ਤੋਂ ਪਹਿਲਾਂ ਦੀ ਹੈ। ਵਿਰੋਧੀਆਂ ਨੇ ਉਹਦੇ ਵਿਚ ਸੰਤਾਂ ਦਾ ਨਾਂ ਵੀ ਲਿਖਵਾ ਦਿੱਤਾ। ਮੈਨੂੰ ਇਸ ਗੱਲ ਦਾ ਤਾਂ ਪੱਕਾ ਚੇਤਾ ਨਹੀਂ ਕਿ ਕਿਉਂ ਪਰ ਏਨਾ ਜ਼ਰੂਰ ਪਤਾ ਹੈ ਸੰਤਾਂ ਨੇ ਸੁਰ ਸਿੰਘ ਚੌਂਕੀ ਪੇਸ਼ ਹੋਣਾ ਸੀ। ਸੰਤ ਜੀ ਪੁਲੀਸ ਵਾਲਿਆਂ ਨੂੰ ਕਹਿਣ ਲੱਗੇ ਕਿ ਮੈਂ ਆਪੇ ਹੀ ਆ ਜਾਵਾਂਗਾ। ਜਦੋਂ ਸੰਤ ਮਹਾਂਪੁਰਸ਼ ਇਕੱਲੇ ਸੁਰ ਸਿੰਘ ਪੁਲਿਸ ਚੌਂਕੀ ਗਏ ਤਾਂ ਪੁਲਿਸ ਵਾਲਿਆਂ ਨੇ ਮੁਆਫ਼ੀ ਮੰਗੀ।

1975 ਨਵੰਬਰ ਵਿਚ ਜਦੋਂ ਸੰਤ ਮਹਾਂਪੁਰਖਾਂ ਨੇ ਭੂਰੇ ਕੋਹਨੇ ਨਗਰ ਤੋਂ ਨਗਰ ਕੀਰਤਨ ਕੱਢਿਆ, ਸੰਤ ਜੀ ਹਰ ਤਰ੍ਹਾਂ ਉਸ ਦੇ ਮੁੱਖ ਪ੍ਰਬੰਧਕ ਸਨ। ਟਰਾਲੀਆਂ, ਟਰੈਕਟਰ ਬੱਸਾਂ ਪੱਟੀ ਮੋੜ ਤੋਂ ਭਿੱਖੀਵਿੰਡ ਨੂੰ ਨਿਯਤ ਟੂਰ ਮੁਤਾਬਿਕ ਮੁੜੀਆਂ ਤੇ ਮਹਾਂਪੁਰਖ ਪਿਸ਼ਾਬ ਕਰਨ ਲਈ ਥੱਲੇ ਉਤਰ ਗਏ। ਕਹਿੰਦੇ—ਤੁਸੀਂ ਚਲੋ ਮੈਂ ਪਿੱਛੋਂ ਆਪੇ ਆ ਜਾਵਾਂਗਾ। ਪਤਾ ਨਹੀਂ ਉਸ ਪ੍ਰੇਮੀ ਦੀ ਮਨ ਦੀ ਇੱਛਾ ਹੋਵੇ, ਇਕ ਮਨਿਹਾਲੇ ਪਿੰਡ ਦਾ ਸਿੰਘ ਜਿਸਦੇ ਮਨ ਦਾ ਵਿਚਾਰ ਸੀ ਕਿ ਮੈਂ ਸੰਗਤਾਂ ਦੇ ਸੰਤਾਂ ਸਮੇਤ ਦਰਸ਼ਨ ਕਰਾਂ, ਉਹ ਕੁਦਰਤੀ ਤੌਰ 'ਤੇ ਪੱਛੜ ਗਿਆ। ਸੰਤਾਂ ਦੇ ਕੋਲ ਦੀ ਉਹ ਸਾਈਕਲ 'ਤੇ ਲੰਘ ਰਿਹਾ

ਸੀ। ਸੰਤਾਂ ਕਿਹਾ—ਸਿੰਘਾ ! ਮੈਨੂੰ ਸਾਈਕਲ ਦੇ ਮਗਰ ਬਿਠਾ ਲੈ। ਉਹ ਕਹਿਣ ਲੱਗਾ—ਮੈਂ ਨਗਰ ਕੀਰਤਨ ਦੇ ਦਰਸ਼ਨ ਕਰਨੇ ਹਨ। ਉਹ ਮਹਾਂਪੁਰਖਾਂ ਨੂੰ ਸਾਈਕਲ ਦੇ ਮਗਰ ਬਿਠਾ ਕੇ ਬੜੇ ਜ਼ੋਰ ਨਾਲ ਤੇਜ਼ ਸਾਈਕਲ ਵੀ ਚਲਾਈ ਜਾਵੇ ਤੇ ਸੰਤਾਂ ਨਾਲ ਹੀ ਸੰਤਾਂ ਦੀਆਂ ਗੱਲਾਂ ਕਰਨ ਲੱਗਾ। ਭਾਊ ਸਾਡੇ ਇਲਾਕੇ ਨੂੰ ਤਾਂ ਸੰਤਾਂ ਤਾਰ ਦਿੱਤਾ। ਨਾਲੇ ਕਹਿਣ ਲੱਗਾ—ਨਿਹੰਗਾ। ਤੇਰਾ ਭਾਰ ਬੜਾ ਹੈ। ਮੈਂ ਸੰਤ ਕਰਤਾਰ ਸਿੰਘ ਦੇ ਦਰਸ਼ਨ ਕਰਨੇ ਹਨ। ਸੰਤ ਜੀ ਮਗਰ ਬੈਠੇ ਇਕੱਲੇ ਹੀ ਉਸਦੀਆਂ ਭੋਲੀਆਂ ਤੇ ਪਿਆਰ-ਭਿੱਜੀਆਂ ਗੱਲਾਂ ਸੁਣ-ਸੁਣ ਕੇ ਹੌਲੀ ਹੌਲੀ ਹੱਸੀ ਜਾਣ। ਭਿਖੀਵਿੰਡ ਨਗਰ ਕੀਰਤਨ ਖੜ੍ਹਾ ਸੀ। ਸੰਤਾਂ ਨੂੰ ਉਹ ਬੰਦਾ ਕਹਿਣ ਲੱਗਾ—ਨਿਹੰਗਾ ! ਹੁਣ ਤਾਂ ਉਤਰ ਜਾ। ਸੰਤ ਜੀ ਛਾਲ ਮਾਰ ਕੇ ਮਿੰਨੀ ਬੱਸ 'ਤੇ ਮਹਾਰਾਜ ਦੀ ਤਾਬਿਆ ਆ ਗਏ। ਉਹ ਵਿਚਾਰਾ ਹੈਰਾਨ ਹੋ ਗਿਆ ਕਿ ਜਿਨ੍ਹਾਂ ਦੇ ਦਰਸ਼ਨ ਕਰਨੇ ਸਨ, ਉਹ ਮੇਰੇ ਨਾਲ ਆਏ ਹਨ। ਐਹੋ ਜਿਹੇ ਗੁੱਝੇ ਰਤਨ ਸਨ ਮੇਰੇ ਵਿਦਿਆ-ਦਾਤੇ ਸੰਤ ਕਰਤਾਰ ਸਿੰਘ ਜੀ ਖ਼ਾਲਸਾ।

ਸਾਡੇ ਸਿੱਖ ਜਗਤ ਦੇ ਮਹਾਨ ਵਿਦਵਾਨ ਸਤਿਕਾਰਯੋਗ ਪ੍ਰੋਫ਼ੈਸਰ ਸਾਹਿਬ ਸਿੰਘ ਜੀ ਹੋਏ ਹਨ ਜਿਨ੍ਹਾਂ ਨੇ ਗੁਰਮਤਿ ਸਬੰਧੀ ਬਹੁਤ ਕੁਝ ਲਿਖਿਆ ਹੈ ਅਤੇ *'ਗੁਰੂ ਗ੍ਰੰਥ ਸਾਹਿਬ ਦਰਪਣ'* ਗੁਰੂ ਗ੍ਰੰਥ ਸਾਹਿਬ ਜੀ ਦੀ ਸਟੀਕ ਉਨ੍ਹਾਂ ਦੀ ਸਿੱਖ-ਪੰਥ ਨੂੰ ਮਹਾਨ ਦੇਣ ਹੈ। ਜਦੋਂ ਸੰਤ ਬਾਬਾ ਕਰਤਾਰ ਸਿੰਘ ਜੀ 'ਖ਼ਾਲਸਾ' ਖ਼ਾਲਸਾ ਕਾਲਜ ਵਿਚ ਪੜ੍ਹਦੇ ਸਨ, ਉਦੋਂ ਪ੍ਰੋਫ਼ੈਸਰ ਸਾਹਿਬ ਉਨ੍ਹਾਂ ਨੂੰ ਧਾਰਮਿਕ ਵਿਦਿਆ ਪੜ੍ਹਾਇਆ ਕਰਦੇ ਸਨ। ਪ੍ਰੋਫ਼ੈਸਰ ਸਾਹਿਬ ਨੇ ਇਸ ਗੱਲ 'ਤੇ ਜ਼ਿੰਦਗੀ ਭਰ ਜ਼ੋਰ ਨਾਲ ਪ੍ਰਚਾਰ ਕੀਤਾ ਹੈ ਕਿ ਗੁਰੂ ਸਾਹਿਬਾਨਾਂ ਨੇ ਕਰਾਮਾਤ ਨਹੀਂ ਵਿਖਾਈ। ਸੰਤ ਜੀ ਪੜ੍ਹਦਿਆਂ ਉਠ ਕੇ ਖਲੋ ਗਏ। ਹੱਥ ਜੋੜ ਕੇ ਕਹਿਣ ਲੱਗੇ—Sir, (ਸ੍ਰੀਮਾਨ ਜੀ) ਬੇਨਤੀ ਹੈ ਕਿ ਮੈਂ ਗੁਸਤਾਖ਼ੀ ਕਰ ਰਿਹਾ ਹਾਂ। ਤੁਸੀਂ ਸਾਡੇ ਉਸਤਾਦ ਹੋ, ਮੈਂ ਤੁਹਾਡਾ ਵਿਦਿਆਰਥੀ ਹਾਂ। ਪਰ ਜੋ ਤੁਸਾਂ ਸਤਿਗੁਰੂ ਸਾਹਿਬ ਜੀ ਦੀ ਕਰਾਮਾਤ ਬਾਰੇ ਸਾਨੂੰ ਦੱਸਿਆ ਹੈ, ਮੈਂ ਤੁਹਾਡੇ ਵਿਚਾਰ ਨਾਲ ਸਹਿਮਤ ਨਹੀਂ ਹਾਂ। ਹਾਂ ਕੁਝ ਕੁ ਸਹਿਮਤ ਹਾਂ ਗੁਰਦੇਵ ਨੇ ਆਪਣੀ ਪ੍ਰਭੂਤਾ ਲਈ ਕਿਤੇ ਵੀ ਕਰਾਮਾਤ ਨਹੀਂ ਦਿਖਾਈ ਪਰ ਪ੍ਰਮੇਸ਼ਰ ਦੀ ਵਡਿਆਈ ਲਈ ਥਾਂ-ਥਾਂ 'ਤੇ ਕਰਾਮਾਤ ਦਿਖਾਈ ਹੈ, ਆਪਣੀਆਂ ਸੁੱਖ ਸਹੂਲਤਾਂ ਲਈ ਨਹੀਂ।

**ਟੰਗੋਂ ਪਕੜਿ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ॥** ਭਾਈ ਗੁਰਦਾਸ ਜੀ ਨੇ ਸਪਸ਼ਟ ਲਿਖਿਆ ਹੈ। ਪ੍ਰੋਫ਼ੈਸਰ ਸਾਹਿਬ ਕਹਿਣ ਲੱਗੇ—

'ਕਾਕਾ, ਮਨ ਫੇਰੇ ਸਨ।' ਮਹਾਂਪੁਰਖ ਕਹਿਣ ਲੱਗੇ—ਸਰ, ਮਨ ਤੇ ਮੱਕਾ ਦੇ ਦੋ-ਦੋ ਅੱਖਰ ਹਨ। ਜੇ ਭਾਈ ਸਾਹਿਬ ਮੱਕਾ ਲਿਖ ਸਕਦੇ ਹਨ, ਉਹ ਮਨ ਵੀ ਲਿਖ ਸਕਦੇ ਸਨ ਪਰ ਲਿਖਿਆ ਮੱਕਾ ਹੈ। ਕੌੜੇ ਰੇਠੇ ਨੂੰ ਮਿੱਠਾ ਕਰਨਾ, ਪੱਥਰ ਨੂੰ ਪੰਜਾ ਲਾ ਕੇ ਮੋਮ ਕਰਨਾ, ਰੋਗੀਆਂ ਦੇ ਰੋਗ ਕੱਟਣੇ, ਤੱਤੀ ਤਵੀ 'ਤੇ ਬੈਠ ਕੇ ਭਾਣੇ ਨੂੰ ਮਿੱਠਾ ਮੰਨਣਾ। ਗੋਇੰਦਵਾਲ ਵਿਚ 22 ਸਾਲ ਕਿਸੇ ਪ੍ਰਾਣੀ ਦੀ ਮੌਤ ਨਾ ਹੋਣੀ। ਗੂੰਗੇ ਕੋਲੋਂ ਗੀਤਾ ਦੇ ਅਰਥ ਕਰਾਉਣੇ, ਕੀ ਕਰਾਮਾਤ ਨਹੀਂ ? ਪ੍ਰੋਫ਼ੈਸਰ ਸਾਹਿਬ ਕਹਿਣ ਲੱਗੇ—ਤੇਰੇ 'ਤੇ ਕਿਸੇ ਸੰਤ ਦਾ ਅਸਰ ਜਾਪਦਾ ਹੈ। ਮਹਾਂਪੁਰਖ ਕਹਿਣ ਲੱਗੇ—ਸਰ, ਮੇਰੇ ਸਭ ਤੋਂ ਵੱਡੇ ਸੰਤ ਸਤਿਗੁਰੂ ਗ੍ਰੰਥ ਸਾਹਿਬ ਜੀ ਹਨ। ਉਨ੍ਹਾਂ ਦੀ ਪਾਵਨ ਬਾਣੀ ਦਾ ਅਸਰ ਹੈ। ਯਾਦ ਰਹੇ ਕਿਉਂਕਿ ਮਹਾਂਪੁਰਖ ਹਰ ਰੋਜ਼ ਖ਼ਾਲਸਾ ਕਾਲਜ ਦੇ ਨਾਭਾ ਹੋਸਟਲ ਤੋਂ ਪੈਦਲ ਤੁਰ ਕੇ ਅੰਮ੍ਰਿਤ ਵੇਲੇ ਦਰਬਾਰ ਸਾਹਿਬ ਦਰਸ਼ਨ ਇਸ਼ਨਾਨ ਲਈ ਇਕੱਲੇ ਹੀ ਜਾਂਦੇ। ਦਰਬਾਰ ਸਾਹਿਬ ਨੂੰ ਜਾਂਦਿਆਂ ਜਪੁਜੀ ਸਾਹਿਬ ਦੇ 12 ਪਾਠ ਤੇ ਮੁੜਦਿਆਂ 13 ਪਾਠ ਕਰਦੇ ਸਨ। ਇਹ ਉਨ੍ਹਾਂ ਦਾ ਰੋਜ਼ਾਨਾ ਦਾ ਨੇਮ ਸੀ।

ਕਈ ਘਟਨਾਵਾਂ ਐਹੋ ਜਿਹੀਆਂ ਹਨ ਜਿਨ੍ਹਾਂ ਵਿਚ ਸਾਨੂੰ ਪੂਰਬਲੇ ਸੰਜੋਗੀ ਮਿਲਦੇ ਹਨ। ਜਥਾ ਪੰਜੋਖਰਾ ਸਾਹਿਬ ਟਿਕਿਆ ਹੋਇਆ ਸੀ। ਸੰਗਤਾਂ ਦੀ ਮੰਗ 'ਤੇ ਮਹਾਂਪੁਰਖ ਜਿਥੇ ਵੀ ਸੰਗਤ ਹੁਕਮ ਕਰਦੀ, ਪਹੁੰਚਦੇ। ਤੀਸਰੇ ਪਹਿਰ ਦਾ ਦੀਵਾਨ ਪੰਜੋਖਰਾ ਸਾਹਿਬ ਦੇ ਲਾਗੇ ਪਿੰਡ ਸਤਿੰਬਲੀ ਵਿਚ ਸਜਿਆ। ਗੁਰਦੁਆਰਾ ਸਾਹਿਬ ਸੰਗਤਾਂ ਨੇ ਮਹਾਂਪੁਰਖਾਂ ਦੀ ਕਥਾ ਦਾ ਭਾਰੀ ਆਨੰਦ ਮਾਣਿਆ। ਕਥਾ ਦੀ ਸਮਾਪਤੀ ਉਪਰੰਤ ਗੁਰਮੁਖ ਨਗਰ ਨਿਵਾਸੀਆਂ ਨੇ ਅੰਬ ਛਕਾਏ। ਅਸੀਂ 15-20 ਵਿਦਿਆਰਥੀ ਮਹਾਂਪੁਰਖਾਂ ਦੇ ਨਾਲ ਸੀ। ਜਦੋਂ ਪੰਜੋਖਰਾ ਸਾਹਿਬ ਨੂੰ ਮੁੜਨ ਲੱਗੇ, ਇਕ ਛੋਟਾ ਜਿਹਾ ਭੁਝੰਗੀ, ਉਹਨੇ ਮਹਾਂਪੁਰਖਾਂ ਦੇ ਚੋਲੇ ਦੀ ਕੰਨੀ ਪਕੜ ਲਈ। ਕਹਿਣ ਲੱਗਾ—ਮੈਂ ਤੁਹਾਡੇ ਨਾਲ ਜਾਣਾ ਹੈ। ਮਹਾਂਪੁਰਖਾਂ ਤੋਂ ਉਸ ਭੁਝੰਗੀ ਨੇ ਇਕ ਅੰਬ ਲੈ ਲਿਆ ਅਤੇ ਦੌੜ ਕੇ ਆਪਣੇ ਘਰ ਰੱਖ ਆਇਆ ਅਤੇ ਦੁਬਾਰਾ ਚੋਲੇ ਦੀ ਕੰਨੀ ਪਕੜ ਲਈ। ਜਦੋਂ ਉਸ ਭੁਝੰਗੀ ਨੂੰ ਕਹਿਣ—ਭੁਝੰਗੀ ਤੂੰ ਇਥੇ ਰਹਿ ਤਾਂ ਉਹ ਰੋਣ ਲੱਗ ਪਏ। ਮਹਾਂਪੁਰਖ ਕਹਿਣ ਲੱਗੇ—ਗੁਰਮੁਖੋ ਨਗਰ ਵਾਲਿਓ ਇਸ ਬੱਚੇ ਦੇ ਭਾਗਾਂ ਵਿਚ ਦੇਸੀ ਘਿਓ ਦਾ ਕੜਾਹ ਪ੍ਰਸ਼ਾਦ ਲਿਖਿਆ ਹੈ। ਇਸਨੂੰ ਛੱਕ ਲੈਣ ਦਿਓ। ਮਹਾਂਪੁਰਖਾਂ ਇਸ਼ਾਰਾ ਕੀਤਾ। ਉਹ ਭੁਝੰਗੀ ਦੌੜ ਕੇ ਬੱਸ ਵਿਚ ਬੈਠ ਗਿਆ ਅਤੇ ਚੰਗਾ ਪਾਠੀ ਬਣ ਕੇ ਗਿਆ।

ਦਾਸ ਨੂੰ ਉਸ ਸਿੰਘ ਦਾ ਨਾਮ ਚੇਤੇ ਨਹੀਂ ਰਿਹਾ, ਇਸ ਕਰਕੇ ਮੈਂ ਨਾਮ ਦਾ ਜ਼ਿਕਰ ਨਹੀਂ ਕੀਤਾ।

ਲੰਗਰ ਦਾ ਲੈਂਟਰ ਪੈਣ ਲੱਗਾ। ਸਤਿਕਾਰਯੋਗ ਭਾਈ ਜਸਬੀਰ ਸਿੰਘ ਜੀ ਰੋਡੇ (ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ) ਉਨ੍ਹਾਂ ਦੇ ਭਰਾਤਾ ਭਾਈ ਸਵਰਨ ਸਿੰਘ ਤੇ ਭਾਈ ਕਾਬਲ ਸਿੰਘ (ਪੱਟੀ ਇਲਾਕੇ ਦੇ), ਕਮਰੇ ਵਿਚੋਂ ਸੀਮੈਂਟ ਦੀਆਂ ਬੋਰੀਆਂ ਚੁੱਕ ਰਹੇ ਸਨ। ਭਾਈ ਜਸਬੀਰ ਸਿੰਘ ਜੀ ਨੇ ਮਹਾਂਪੁਰਖਾਂ ਦੇ ਕੰਨ ਵਿਚ ਹੌਲੀ ਜਿਹੀ ਕਿਹਾ—ਮਹਾਂਪੁਰਖੋ! ਸੀਮੈਂਟ ਮੁੱਕ ਚੱਲਿਐ। ਮਹਾਂਪੁਰਖ ਹੱਸ ਕੇ ਕਹਿਣ ਲੱਗੇ—ਉਹ ਗੋਲਿਆ ਏਦਾਂ ਨਹੀਂ ਕਹੀਦਾ। ਤੂੰ ਕਮਰੇ ਵਿਚ ਬੱਤੀ ਬੰਦ ਕਰ ਦੇ, ਤੈਨੂੰ ਭੁਲੇਖਾ ਪਿਆ ਹੋਣਾ ਹੈ। ਉਹ ਤੇਰੀ ਐਸੀ ਤੈਸੀ (ਇਹ ਮਹਾਂਪੁਰਖਾਂ ਦੇ ਪਿਆਰ ਦੇ ਬਚਨ ਸਨ) ਜਾਓ ਸੀਮੈਂਟ ਚੁਕਾਈ ਚਲੋ। ਇਹ ਤਿੰਨੇ ਸਿੰਘ ਅੰਦਰੋਂ ਸੀਮੈਂਟ ਚੁਕਾਈ ਗਏ। ਲੈਂਟਰ ਪੈ ਗਿਆ। ਬੱਤੀ ਜਗਾਈ। ਅਜੇ ਵੀ ਪੰਦਰਾਂ ਬੋਰੀਆਂ ਬਾਕੀ ਸਨ।

ਮੇਰਾ ਤੇ ਸੰਤਾਂ ਦੇ ਤਿੰਨ ਸਕੇ ਭਤੀਜੇ ਭਾਈ ਬਲਜਿੰਦਰ ਸਿੰਘ, ਭਾਈ ਰਾਮ ਸਿੰਘ ਤੇ ਭਾਈ ਸੁਖਦੇਵ ਸਿੰਘ ਦਾ ਆਸਣ ਚੱਕ ਰਾਜੂ ਸਿੰਘ ਵਾਲਾ ਨਜ਼ਦੀਕ ਹੁਸ਼ਿਆਰਪੁਰ ਵਿਖੇ ਇਕੱਠਾ ਸੀ। ਉਸ ਇਲਾਕੇ ਵਿਚ ਅੰਬ ਆਮ ਹੁੰਦੇ ਹਨ ਅਤੇ ਜਦੋਂ ਜਥਾ ਗਿਆ, ਸਾਉਣ ਦਾ ਮਹੀਨਾ ਸੀ। ਸੰਗਤਾਂ ਅੰਬ ਛਕਾਉਣ ਦੀ ਖੁੱਲ੍ਹੀ ਸੇਵਾ ਕਰਦੀਆਂ। ਅਸੀਂ ਸਾਰੇ (ਚਾਰੇ ਜਣੇ) ਆਪਣੇ ਆਸਣ 'ਤੇ ਗੱਲਾਂ ਕਰਨ ਲੱਗ ਪਏ ਕਿ ਸੰਤ ਜੀ ਆਪਣੇ ਆਸਣ ਤੋਂ ਜਦੋਂ ਪਾਸੇ ਹੋਣ, ਆਪਾਂ ਉਨ੍ਹਾਂ ਦੇ ਆਸਣ ਤੋਂ ਚੁਣ-ਚੁਣ ਕੇ ਅੰਬ ਛਕਾਂਗੇ। ਸਾਡੇ ਆਸਣ ਵਾਲਾ ਘਰ ਅਤੇ ਜਿਥੇ ਸੰਤਾਂ ਦਾ ਆਸਣ ਸੀ ਪਿਛਵਾੜੇ ਜੁੜਦੇ ਸਨ ਤੇ ਮਹਾਂਪੁਰਖਾਂ ਦਾ ਆਸਣ ਚੁਬਾਰੇ ਵਿਚ ਸੀ। ਮਕਾਨ ਦੇ ਨਾਲ ਇਕ ਵੱਡਾ ਦਰਖ਼ਤ ਸੀ, ਜਿਸਦੇ ਪਰਛਾਵੇਂ ਮਹਾਂਪੁਰਖ ਕੋਠੇ ਦੀ ਛੱਤ 'ਤੇ ਬੈਠੇ ਸਨ। ਅਸੀਂ ਆਪਣੇ ਆਸਣ ਵਾਲੇ ਘਰੋਂ ਲੱਕੜ ਦੀ ਪੌੜੀ 'ਤੇ ਚੜ੍ਹੇ। ਜੋ ਸਾਡੇ ਅੰਦਰ ਲਾਲਚੀ ਭਾਵਨਾ ਸੀ, ਕਿ ਅਸੀਂ ਸੰਤ ਜਦੋਂ ਆਸਣ 'ਤੇ ਨਾ ਹੋਏ, ਚੁਣ-ਚੁਣ ਕੇ ਅੰਬ ਖਾਵਾਂਗੇ। ਮੇਰੇ ਸਾਥੀ ਸਾਰੇ ਉਮਰ ਕਰਕੇ ਮੇਰੇ ਨਾਲੋਂ ਛੋਟੇ ਸਨ। ਮੈਂ ਸਭ ਤੋਂ ਪਹਿਲਾਂ ਚੜ੍ਹਿਆ ਤੇ ਬਾਕੀ ਦੇ ਤਿੰਨ ਮੇਰੇ ਨਾਲ ਸਨ। ਸੰਤਾਂ ਨੇ ਦੂਰੋਂ ਆਵਾਜ਼ ਮਾਰੀ—ਸਿੰਘੋ! ਆਓ ਤੁਹਾਨੂੰ ਚੁਣ-ਚੁਣ ਕੇ ਅੰਬ ਛਕਾਈਏ। ਗੁਰਮੁਖ ਸਿੰਘ ਗੜ੍ਹਵਈ ਨੂੰ ਕਹਿਣ ਲੱਗੇ—ਜਸਵੰਤ ਸਿੰਘ ਹੁਰਾਂ ਨੂੰ ਚੁਣ-ਚੁਣ ਕੇ ਝੋਲੀਆਂ ਭਰ ਕੇ ਅੰਬ ਛਕਾ। ਅਸੀਂ ਜੋ ਚੁਣ-ਚੁਣ ਕੇ ਸ਼ਬਦ ਵਰਤਿਆ, ਸੰਤ ਜੀ ਵਾਰ-ਵਾਰ ਉਹੋ ਲਫ਼ਜ਼ ਦੁਹਰਾਉਣ। ਮੈਂ

ਸ਼ਰਮਿੰਦੇ ਹੋਏ ਨੇ ਬੇਨਤੀ ਕੀਤੀ—ਮਹਾਂਪੁਰਖੋ! ਅਸੀਂ ਅੱਗੇ ਅੰਬਾਂ ਨਾਲ ਰੱਜੇ ਹਾਂ। ਮਹਾਂਪੁਰਖ ਕਹਿੰਦੇ—ਜਸਵੰਤ ਸਿੰਘਾ! ਗੱਲ ਰੱਜਣ ਦੀ ਨਹੀਂ, ਗੱਲ ਚੁਣ-ਚੁਣ ਕੇ ਖਾਣ ਦੀ ਹੈ। ਮੈਨੂੰ ਆਪਣੇ ਬਾਕੀ ਸਾਥੀਆਂ ਦੀ ਅੰਤਰੀਵ ਹਾਲਤ ਦਾ ਤਾਂ ਪਤਾ ਨਹੀਂ ਪਰ ਮੈਂ ਇੰਨਾ ਸ਼ਰਮਿੰਦਾ ਸਾਂ ਕਿ ਮੈਨੂੰ ਧਰਤੀ ਗਰਕਣ ਨੂੰ ਵਿਹਲ ਨਹੀਂ ਸੀ ਦੇ ਰਹੀ। ਇਹ ਉਨ੍ਹਾਂ ਦੀ ਅੰਤਰਜਾਮਤਾ ਦੀ ਮਿਸਾਲ ਹੈ।

ਦਾਸ ਦੇ ਉਸਤਾਦ ਭਾਈ ਗੁਰਬੰਸ ਸਿੰਘ ਦਾਨੂਵਾਲ ਵਾਲੇ (ਛੋਟਾ ਕਿਸ਼ਨਪੁਰਾ ਨੇੜੇ ਧਰਮਕੋਟ) ਸੁਭਾਅ ਦੇ ਬਹੁਤ ਜ਼ਿੱਦੀ ਸਨ। ਜਥਾ ਮੁਕਤਸਰ ਸਾਹਿਬ ਸੀ। ਮਹਾਂਪੁਰਖਾਂ ਨੂੰ ਕਹਿਣ ਲੱਗੇ ਮੈਂ ਪਿੰਡ ਚਲੇ ਜਾਣਾ ਹੈ। ਮਹਾਂਪੁਰਖ ਉਸ ਸਿੰਘ ਨਾਲ ਬਹੁਤ ਪ੍ਰੇਮ ਕਰਦੇ ਸਨ। ਲਾਡ ਨਾਲ ਕਹਿਣ ਲੱਗੇ—ਗੁਰਬੰਸ ਸਿੰਘਾ! ਸਾਡਾ ਤੇਰੇ ਬਿਨਾਂ ਦਿਲ ਨਹੀਂ ਲੱਗਣਾ, ਤੇਰਾ ਕਿਵੇਂ ਲੱਗੇਗਾ। ਪਰ ਉਹ ਬਹੁਤ ਅੜੀਅਲ ਸੁਭਾਅ ਦੇ ਸਨ। ਵਿਹਰ ਕੇ ਚਲੇ ਗਏ। ਘਰ ਪਹੁੰਚਣ 'ਤੇ ਉਨ੍ਹਾਂ ਦੇ ਮਾਤਾ ਜੀ ਜੋ ਬਹੁਤ ਗੁਰਮੁਖ ਸੁਭਾਅ ਦੇ ਸਨ, ਕਹਿਣ ਲੱਗੇ—ਪੁੱਤਰ! ਸੰਤਾਂ ਦੀ ਆਗਿਆ ਲੈ ਕੇ ਆਇਆ ਹੈਂ। ਸਾਰੀ ਗੱਲ ਦੱਸ ਦਿੱਤੀ ਕਿ ਮਹਾਂਪੁਰਖ ਆਉਣ ਨਹੀਂ ਸੀ ਦਿੰਦੇ। ਮਾਤਾ ਜੀ ਕਹਿਣ ਲੱਗੇ—ਪੁੱਤਰ! ਆਗਿਆ ਵਿਚ ਸੁੱਖ ਹੈ, ਖ਼ੈਰ। ਰਾਤ ਪੈਣ 'ਤੇ ਜਦੋਂ ਸੌਣ ਲੱਗੇ ਤਾਂ ਬਿਸਤਰੇ ਵਿਚੋਂ ਸੱਪ ਨਿਕਲ ਕੇ ਬਾਹਰ ਭੱਜ ਗਿਆ। ਕਿੱਲੀ ਤੋਂ ਕੰਬਲ ਪਕੜਨ ਲੱਗਿਆਂ ਸੱਪ, ਜਿਹੜੇ ਵੀ ਕੱਪੜੇ ਨੂੰ ਹੱਥ ਲਾਉਣ ਹਰ ਕੱਪੜੇ ਵਿਚੋਂ ਸੱਪ ਨਿਕਲ ਕੇ ਦੌੜ ਜਾਂਦਾ, ਪਰ ਕਹਿੰਦਾ ਕੁਝ ਨਹੀਂ। ਸਾਰਾ ਪਰਿਵਾਰ ਪਰੇਸ਼ਾਨ। ਮਾਤਾ ਜੀ ਕਹਿਣ ਲੱਗੇ—ਜਿਸਨੇ ਸੱਪ ਭੇਜੇ ਨੇ, ਉਸੇ ਕੋਲ ਜਾ, ਅੱਗੇ ਤੋਂ ਗ਼ਲਤੀ ਨਾ ਕਰੀਂ। ਤੀਸਰੇ ਦਿਨ ਭਾਈ ਗੁਰਬੰਸ ਸਿੰਘ ਮਹਾਂਪੁਰਖਾਂ ਕੋਲ ਪਹੁੰਚੇ। ਫ਼ਤਹਿ ਬੁਲਾਈ ਤੇ ਮਹਾਂਪੁਰਖ ਹੱਸ ਕੇ ਕਹਿਣ ਲੱਗੇ—ਏਨੀ ਜਲਦੀ ਆ ਗਏ। ਭਾਈ ਗੁਰਬੰਸ ਸਿੰਘ ਜੀ ਕਹਿਣ ਲੱਗੇ—ਮਹਾਂਪੁਰਖੋ ਚਿੱਤ ਨਹੀਂ ਲੱਗਾ। ਸੰਤ ਜੀ ਕਹਿਣ ਲੱਗੇ—ਚਿੱਤ ਤਾਂ ਲੱਗਾ ਏ ਬਿਸਤਰੇ ਵਾਲੇ ਨੇ ਨਹੀਂ ਰਹਿਣ ਦਿੱਤਾ। ਭਾਈ ਗੁਰਬੰਸ ਸਿੰਘ ਦਾ ਗਲਾ ਭਰ ਗਿਆ। ਮਹਾਂਪੁਰਖਾਂ ਨੇ ਘੁੱਟ ਕੇ ਗਲਵਕੜੀ ਪਾ ਲਈ। ਦੋ ਪਾਸਿਆਂ ਤੋਂ ਪਿਆਰ-ਭਰੀ ਚੁੱਪ ਹੋ ਗਈ। ਜਥਾ ਕਾਦੀਆਂ ਸੀ। ਮੈਨੂੰ ਦਿਮਾਗ਼ ਵਿਚ ਕੋਰਾ ਪੈਂਦਾ ਵੇਖ ਕੇ ਭਾਈ ਲੱਖਾ ਸਿੰਘ ਕਾਹਲਵਾਂ ਵਾਲੇ ਨੂੰ ਕਹਿਣ ਲੱਗੇ—ਲੱਖਾ ਸਿੰਘ ਜੀ ਪਤਾ ਲੱਗਾ ਹੈ ਕਿ ਦੀਨਾ ਨਗਰ ਕੋਈ ਦੇਸੀ ਹਕੀਮ ਚੰਗਾ ਹੈ। ਉਹਦੇ ਕੋਲ ਭਾਈ ਜਸਵੰਤ ਸਿੰਘ ਨੂੰ ਵਿਖਾ ਕੇ ਲਿਆਉ। ਮੈਂ ਤੇ ਭਾਈ

ਲੱਖਾ ਸਿੰਘ ਜੀ ਦੀਨਾ ਨਗਰ ਹਕੀਮ ਕੋਲ ਗਏ। ਉਨ੍ਹਾਂ ਨਬਜ਼ ਵੇਖੀ ਤੇ ਕਹਿਣ ਲੱਗੇ—ਬਿਮਾਰੀ ਕੋਈ ਨਹੀਂ, ਦਿਮਾਗ਼ੀ ਕਮਜ਼ੋਰੀ ਹੈ। ਇਸਨੂੰ ਬਦਾਮ ਖੁਆਓ। ਮਹਾਂਪੁਰਖਾਂ ਨੂੰ ਦੱਸਿਆ। ਏਨੇ ਚਿਰ ਨੂੰ ਜਥਾ ਭੁੰਬਲੀ ਤੋਂ ਹੁੰਦਾ ਹੋਇਆ ਜਫਰਵਾਲ ਟਿਕਿਆ ਹੋਇਆ ਸੀ। ਮਹਾਂਪੁਰਖ ਮੈਨੂੰ ਕਹਿਣ ਲੱਗੇ—ਭਾਈ ਜਸਵੰਤ ਸਿੰਘ ਮੇਰੇ ਕੋਲੋਂ 100/- ਰੁਪੈ ਲੈ ਜਾਵੀਂ ਤੇ ਧਾਰੀਵਾਲ ਤੋਂ ਬਦਾਮ ਲੈ ਆ। ਮੈਂ ਕਿਹਾ—ਜੀ! ਸਤਿ ਬਚਨ। ਕੁਦਰਤੀ ਤੌਰ 'ਤੇ ਮੈਂ ਮਹਾਂਪੁਰਖਾਂ ਦਾ ਚੋਲਾ ਧੋਤਾ ਤੇ ਚੋਲੇ ਵਿਚ ਕੇਵਲ 7/- ਰੁਪੈ ਸਨ। ਇਕ ਪੰਜ ਰੁਪੈ ਦਾ ਨੋਟ ਅਤੇ ਇਕ ਦੋ ਰੁਪੈ ਦਾ ਨੋਟ ਸੀ। ਉਹ ਵੀ ਪਾਟੇ ਪੁਰਾਣੇ। ਮੈਂ ਜਾਣ ਬੁਝ ਕੇ ਸੰਤਾਂ ਕੋਲੋਂ ਪੈਸੇ ਨਹੀਂ ਮੰਗੇ। ਗੁਰਦੁਆਰਾ ਸਾਹਿਬ ਲਾਗੇ ਭਾਈ ਕਰਤਾਰ ਸਿੰਘ ਦਾ ਚੁਬਾਰਾ ਹੈ। ਉਸ ਚੁਬਾਰੇ ਵਿਚ ਮਹਾਂਪੁਰਖਾਂ ਦਾ ਆਸਣ ਸੀ। 2-3 ਸਿੰਘ ਮਹਾਂਪੁਰਖਾਂ ਦੇ ਕੋਲ ਹੋਣਗੇ। ਮੈਨੂੰ ਕਹਿਣ ਲੱਗੇ—ਜਸਵੰਤ ਸਿੰਘਾ ਬਦਾਮ ਲੈ ਆਂਦੇ ਹਨ। ਮੈਂ ਚੁੱਪ ਰਿਹਾ। ਦੁਬਾਰਾ ਕਹਿਣ ਲੱਗੇ—ਜਸਵੰਤ ਸਿੰਘ ਬਦਾਮ ਕਿਉਂ ਨਹੀਂ ਲਿਆਂਦੇ। ਮੈਂ ਸੁਭਾਵਿਕ ਕਿਹਾ—ਜੀ ਉਂਞ ਨਹੀਂ ਲਿਆਂਦੇ। ਕਹਿੰਦੇ—ਉਂਞ ਕੀ ਹੁੰਦਾ ? ਹੱਸ ਕੇ ਕਹਿਣ ਲੱਗੇ—ਤੂੰ ਵਿਗੜਨ ਲੱਗਾ ਹੈਂ, ਤੈਨੂੰ ਸੁਧਾਰਨਾ ਹੈ। ਅਜੇ ਸੰਤ ਮੇਰੇ ਨਾਲ ਇਹ ਗੱਲ ਕਰ ਹੀ ਰਹੇ ਸਨ ਕਿ ਮਹਿਤੇ ਦੇ ਜਥੇਦਾਰ ਭਾਈ ਰਣਬੀਰ ਸਿੰਘ ਫ਼ੌਜੀ (ਜੋ 1978 ਨਿਰੰਕਾਰੀ ਕਾਂਡ ਸਮੇਂ ਅੰਮ੍ਰਿਤਸਰ ਸਾਹਿਬ ਸ਼ਹੀਦ ਹੋ ਗਏ ਸਨ) ਕਹਿਣ ਲੱਗੇ—ਮਹਾਂਪੁਰਖੋ ਮੈਨੂੰ ਵੀ 4000/- ਰੁਪੈ ਮਿਸਤਰੀਆਂ ਲਈ ਚਾਹੀਦੇ ਹਨ, ਉਹ ਮੇਰੇ ਕੋਲੋਂ ਮੰਗਦੇ ਹਨ। ਮਹਾਂਪੁਰਖ ਹੱਸ ਕੇ ਕਹਿਣ ਲੱਗੇ—ਸਿੰਘੋ! ਇਸਨੂੰ ਧੱਕੇ ਮਾਰ ਕੇ ਪਉੜੀਆਂ ਤੋਂ ਥੱਲੇ ਉਤਾਰ ਦਿਓ। ਉਸਨੂੰ ਸਿੰਘਾਂ ਨੇ ਪਿਆਰ ਨਾਲ ਲਾਡ ਕਰਦਿਆਂ ਥੱਲੇ ਲੈ ਆਂਦਾ। ਫਿਰ ਇਕੱਠੇ ਆ ਗਏ ਤਾਂ ਮਹਾਂਪੁਰਖ ਮੈਨੂੰ ਕਹਿਣ ਲੱਗੇ—ਮੇਰੇ ਨਾਲ ਗੱਲ ਕਰ ਬਈ ਤੂੰ ਗਿਰੀਆਂ ਕਿਉਂ ਨਹੀਂ ਲਿਆਂਦੀਆਂ। ਮੈਂ ਹੱਸ ਕੇ ਬੇਨਤੀ ਕੀਤੀ—ਮਹਾਂਪੁਰਖੋ ਮੈਂ ਸਵੇਰ ਦਾ ਆਪ ਜੀ ਦੇ ਨਾਲ ਹਾਂ। ਮੈਂ ਆਪ ਜੀ ਦਾ ਚੋਲਾ ਧੋਤਾ ਹੈ ਉਸਦੇ ਵਿਚ ਕੇਵਲ 2 ਗਲੇ ਜਿਹੇ ਨੋਟ ਹਨ। ਇਕ ਪੰਜਾਂ ਦਾ ਤੇ ਇਕ ਦੋ ਦਾ ਹੈ। ਮੈਂ ਆਪ ਜੀ ਪਾਸੋਂ ਪੈਸੇ ਕਿਵੇਂ ਮੰਗਦਾ। ਮੈਂ ਅਜੇ ਏਨੀ ਗੱਲ ਹੀ ਕੀਤੀ ਸੀ ਕਿ ਮਹਾਂਪੁਰਖਾਂ ਦੀ ਜੇਬ ਵਿਚੋਂ ਨੋਟ ਡਿਗਣੇ ਸ਼ੁਰੂ ਹੋ ਗਏ ਜਿਵੇਂ ਪਤੀਲੇ ਵਿਚੋਂ ਦੁਧ ਉਬਲਦਾ ਹੈ। ਮੈਨੂੰ ਹੱਸ ਕੇ ਕਹਿਣ ਲੱਗੇ—ਕੰਜਰਾ ਇੰਞ ਨਹੀਂ ਕਹੀਦਾ। ਆਪਾਂ ਕਲਗੀਧਰ ਦੇ ਪੁੱਤਰ ਹਾਂ। ਨਾਲੇ ਮਹਾਂਪੁਰਖ ਉਨ੍ਹਾਂ ਪੈਸਿਆਂ ਨੂੰ ਥੱਲੇ ਕਰਨ ਤੇ ਨਾਲ ਹੀ ਉਨ੍ਹਾਂ ਇਹ ਲਫ਼ਜ਼ ਕਿਹਾ ਕਿ

ਮੈਂ ਇਸ ਕੁੱਤੀ ਨੂੰ ਕਿਹਾ ਹੈ ਟਿਕ ਕੇ ਬੈਠ ਜਾ। ਮੇਰਾ ਅੰਦਾਜ਼ਾ ਹੈ ਕਿ ਇਹ ਸ਼ਬਦ ਮਹਾਂਪੁਰਖਾਂ ਨੇ ਮਾਇਆ ਲਈ ਵਰਤੇ ਹਨ। ਉਨ੍ਹਾਂ ਪੈਸਿਆਂ ਵਿਚੋਂ 4000/- ਰੁਪੈ ਭਾਈ ਰਣਬੀਰ ਸਿੰਘ ਜੀ ਨੂੰ ਦਿੱਤੇ ਅਤੇ 100/- ਰੁਪੈ ਮੈਨੂੰ ਦਿੱਤੇ। ਮੈਂ ਉਸ 100 ਰੁਪੈ ਦੀਆਂ ਧਾਰੀਵਾਲ ਤੋਂ ਬਦਾਮਾਂ ਦੀਆਂ ਗਿਰੀਆਂ ਲਿਆਂਦੀਆਂ।

ਜਥਾ ਬਠਿੰਡੇ ਜ਼ਿਲ੍ਹੇ ਵਿਚ ਨਰੂਆਣੇ ਪਿੰਡ ਵਿਚ ਠਹਿਰਿਆ ਹੋਇਆ ਸੀ। ਪਹਿਲੇ ਦਿਨ ਜਥੇ ਦੇ ਅੱਧੇ ਸਿੰਘ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਤਖ਼ਤ ਸਾਹਿਬ ਦੇ ਦਰਸ਼ਨ ਕਰਨ ਲਈ ਗਏ। ਅਗਲੇ ਦਿਨ ਬਾਕੀ ਸਿੰਘ ਤੇ ਮਹਾਂਪੁਰਖ ਤਖ਼ਤ ਸਾਹਿਬ ਦੇ ਦਰਸ਼ਨ ਕਰਨ ਲਈ ਗਏ। ਜਦੋਂ ਅਸੀਂ ਤਖ਼ਤ ਸਾਹਿਬ ਮੱਥਾ ਟੇਕ ਕੇ ਬਾਹਰ ਆਏ, ਜਿਥੇ ਹੁਣ ਮਹਾਂਪੁਰਖਾਂ ਨੇ ਦੀਵਾਨ ਹਾਲ ਤਿਆਰ ਕੀਤਾ ਹੈ। ਇਥੇ ਜੋ ਗੁਰਮੁਖ ਦਰਸ਼ਨ ਕਰਨ ਲਈ ਆਏ, ਉਨ੍ਹਾਂ ਵਿਚੋਂ ਇਕ ਨਿਹੰਗ ਸਿੰਘ ਨੇ ਮਹਾਂਪੁਰਖਾਂ ਨੂੰ ਗੰਡਾਸੀ ਭੇਟ ਕੀਤੀ ਤੇ ਕਹਿਣ ਲੱਗਾ—ਮਹਾਂਪੁਰਖੋ ਮੇਰੀ ਇਹ ਪ੍ਰੇਮ ਭੇਟ ਪ੍ਰਵਾਨ ਕਰਨੀ। ਜਿਸ ਸਮੇਂ ਉਹ ਗੰਡਾਸੀ ਨਿਹੰਗ ਸਿੰਘ ਨੇ ਮਹਾਂਪੁਰਖਾਂ ਨੂੰ ਦਿੱਤੀ, ਮੈਂ ਮਗਰ ਖਲੋਤਾ ਸੀ। ਮੇਰੇ ਅੰਦਰ ਫੁਰਨਾ ਆਇਆ ਕਿ ਇਹ ਗੰਡਾਸੀ ਮਹਾਂਪੁਰਖ ਮੈਨੂੰ ਦੇ ਦੇਣ। ਅਜੇ ਫੁਰਨਾ ਕੀਤਾ ਸੀ ਕਿ ਸੈਕਿੰਡ ਤੋਂ ਪਹਿਲਾਂ ਮਹਾਂਪੁਰਖਾਂ ਮੈਨੂੰ ਆਵਾਜ਼ ਮਾਰੀ ਜਸਵੰਤ ਸਿੰਘ ਇਹ ਗੰਡਾਸੀ ਤੂੰ ਲੈ ਲੈ। ਮੇਰਾ ਸਰੀਰ ਕੰਬਿਆ ਤੇ ਝੁਕਿਆ, ਨਮਸਕਾਰ ਕੀਤੀ। ਮਹਾਂਪੁਰਖਾਂ ਤੋਂ ਉਹ ਗੰਡਾਸੀ ਲੈ ਕੇ ਮੈਂ ਹੱਥ ਵਿਚ ਫੜ ਲਈ ਅਤੇ ਸੋਚਣ ਲੱਗਾ ਕਿ ਮਹਾਂਪੁਰਖ ਸਾਡੇ ਵਰਗੇ ਸਧਾਰਨ ਮਨੁੱਖ ਨਹੀਂ ਹਨ, ਇਹ ਕਲਗੀਧਰ ਪਾਤਸ਼ਾਹ ਦੀ ਬਖ਼ਸ਼ੀ ਆਤਮਾ ਹੈ।

ਸੰਤ ਬਾਬਾ ਕਰਤਾਰ ਸਿੰਘ ਜੀ ਬਾਬਾ ਠਾਕੁਰ ਸਿੰਘ ਜੀ ਦਾ ਬਹੁਤ ਸਤਿਕਾਰ ਕਰਦੇ ਸਨ। ਉਨ੍ਹਾਂ ਦੇ ਮਨ ਵਿਚ ਬਾਬਾ ਠਾਕੁਰ ਸਿੰਘ ਜੀ ਦਾ, ਕਿੰਨਾ ਕੁ ਸਤਿਕਾਰ ਸੀ। ਉਸਦੀ ਸਭ ਤੋਂ ਵੱਡੀ ਮਿਸਾਲ ਮੇਰੇ ਵਾਸਤੇ ਇਹ ਹੈ ਕਿ ਦਾਸ ਨਾਰੰਗਵਾਲ ਜਦੋਂ ਜਥੇ ਵਿਚ ਸ਼ਾਮਿਲ ਹੋਇਆ, ਮਹਾਂਪੁਰਖਾਂ ਦੇ ਆਸਣ 'ਤੇ ਜਾ ਕੇ ਦਰਸ਼ਨ ਕੀਤੇ, ਗੁਰੂ ਫ਼ਤਹਿ ਬੁਲਾਈ। ਮਹਾਂਪੁਰਖਾਂ ਨੇ ਜੋ ਬਚਨ ਕੀਤੇ ਉਹ ਸਨ : ਭਾਈ ਜਸਵੰਤ ਸਿੰਘਾ ਤੇਰੀ ਮਰਜ਼ੀ ਹੈ ਮੇਰਾ ਸਤਿਕਾਰ ਕਰੀਂ ਜਾਂ ਨਾ ਪਰ ਬਾਬਾ ਠਾਕੁਰ ਸਿੰਘ ਜੀ ਦਾ ਬਚਨ ਨਹੀਂ ਮੋੜਨਾ।

ਇਕ ਗੱਲ ਜੋ ਮਹਾਂਪੁਰਖ ਅਕਸਰ ਸਾਨੂੰ ਸਾਵਧਾਨ ਰੱਖਣ ਲਈ ਸੁਣਾਉਂਦੇ ਸਨ ਕਿ ਸਿੰਘੋ ਸਾਡੇ ਪਿੰਡ ਭੂਰੇ ਇਕ ਬਜ਼ੁਰਗ ਹਨ ਬਾਬਾ ਹਰਦੀਪ

ਸਿੰਘ ਜੀ, ਉਹ ਸਾਡੀ ਪੱਤੀ ਵਿਚੋਂ ਹਨ ਪਰ ਸਾਡਾ ਆਪਸ ਵਿਚ ਤਕਰਾਰ ਚੱਲਦਾ ਰਹਿੰਦਾ ਹੈ। ਅਸੀਂ ਜਦੋਂ ਵੀ ਆਪਣੇ ਖੇਤ ਨੂੰ ਜਾਂਦੇ ਹਾਂ, ਰਸਤੇ ਵਿਚ ਉਨ੍ਹਾਂ ਦਾ ਖੇਤ ਆਉਂਦਾ ਹੈ। ਮੈਂ ਜਿਸ ਸਮੇਂ ਜਥੇ ਵਿਚ ਸ਼ਾਮਿਲ ਹੋਣ ਤੋਂ ਬਾਅਦ ਭੂਰੇ ਗਿਆ, ਮੈਂ ਖੇਤ ਨੂੰ ਜਾ ਰਿਹਾ ਸੀ ਕਿ ਉਹ ਬਜ਼ੁਰਗ ਜਿਨ੍ਹਾਂ ਨੂੰ ਸਾਰੇ ਬਾਬਾ ਹੀ ਕਹਿੰਦੇ ਹਨ, ਉਨ੍ਹਾਂ ਮੈਨੂੰ ਆਵਾਜ਼ ਮਾਰੀ—ਭਾਈ ਕਰਤਾਰ ਸਿੰਘਾ! ਮੇਰੀ ਗੱਲ ਸੁਣ ਕੇ ਜਾਈਂ। ਮੈ ਉਨ੍ਹਾਂ ਬਜ਼ੁਰਗਾਂ ਕੋਲ ਜਾ ਕੇ ਫ਼ਤਹਿ ਬੁਲਾਈ। ਉਹ ਮਿਰਚਾਂ ਦੀ ਗੋਡੀ ਕਰ ਰਹੇ ਸਨ। ਮੈਨੂੰ ਕਹਿਣ ਲੱਗੇ—ਕਰਤਾਰ ਸਿੰਘਾ! ਪੁੱਤਰਾ! ਤੂੰ ਚਿੱਟਾ ਚੋਲਾ ਪਾਇਆ ਹੈ ਤੈਨੂੰ ਬੜਾ ਫਬਦਾ ਹੈ। ਜੇ ਚਿੱਟਾ ਚੋਲਾ ਪਾਉਣਾ ਸੀ, ਸੋਚ ਕੇ ਪਾਉਣਾ ਸੀ। ਜੇ ਪਾ ਲਿਆ ਹੈ ਤੇ ਇਸ 'ਤੇ ਦਾਗ਼ ਨਾ ਲੱਗਣ ਦੇਈਂ। ਮਹਾਂਪੁਰਖ ਕਹਿੰਦੇ—ਸਿੰਘੋ! ਦੁਨੀਆਂ ਵਿਚ ਉਹ ਪੁਰਖ ਮੇਰਾ ਸਭ ਤੋਂ ਵੱਡਾ ਹਮਦਰਦ ਹੈ—ਮੇਰਾ ਬਾਬਾ ਹਰਦੀਪ ਸਿੰਘ। ਉਹ ਮੈਨੂੰ ਕਦੇ ਵੀ ਨਹੀਂ ਭੁੱਲਦਾ। ਤੁਸੀਂ ਵੀ ਚੋਲੇ ਪਾਏ ਹਨ। ਖ਼ਿਆਲ ਨਾਲ ਰਿਹਾ ਕਰੋ।

ਅੰਮ੍ਰਿਤਸਰ ਸਾਹਿਬ ਦਰਬਾਰ ਸਾਹਿਬ ਤੋਂ ਚੌਂਕ ਮੰਨਾ ਸਿੰਘ ਲਾਗੇ ਬਾਬਾ ਭੌੜੀ ਵਾਲੇ ਚੌਂਕ ਤੋਂ ਕੁਝ ਕਦਮਾਂ ਪਿਛੇ ਭਾਈ ਤਾਰਾ ਸਿੰਘ ਜੀ ਦੀ ਇਕ ਬਿਲਕੁਲ ਛੋਟੀ ਜਿਹੀ ਦੁਕਾਨ ਸੀ। ਉਹ ਗੁਰਮੁਖ ਪਿਆਰ ਭਰੇ ਹੱਥ ਜੋੜ ਕੇ ਖਲੋ ਗਿਆ—ਮਹਾਂਪੁਰਖੋ! ਜਲੇਬੀਆਂ ਛਕ ਕੇ ਜਾਣਾ। ਮਹਾਂਪੁਰਖ ਕਹਿਣ ਲੱਗੇ—ਟਾਈਮ ਲੱਗੇਗਾ। ਅੱਗੋਂ ਉਸਨੇ ਕਿਹਾ—ਮਹਾਂਪੁਰਖੋ! ਇਕ ਮਿੰਟ ਵਿਚ ਸਭ ਕੁਝ ਤਿਆਰ ਹੋ ਜਾਵੇਗਾ। ਮਹਾਂਪੁਰਖ ਦੁਕਾਨ 'ਤੇ ਖਲੋ ਗਏ। ਮਹਾਂਪੁਰਖਾਂ ਨੂੰ ਖੜ੍ਹਿਆਂ-ਖੜ੍ਹਿਆਂ ਜਲੇਬੀਆਂ ਫੜਾ ਦਿੱਤੀਆਂ। ਮਹਾਂਪੁਰਖ ਖਲੋਤੇ ਹੀ ਛਕਣ ਲੱਗੇ। ਇਸ ਗੱਲ ਦਾ ਜ਼ਿਕਰ ਮੈਂ ਤਾਂ ਕੀਤਾ ਹੈ ਕਿ ਮਹਾਂਪੁਰਖਾਂ ਨੇ ਪ੍ਰੇਮ ਵਿਚ ਨੇਮ ਨਹੀਂ ਵੇਖਿਆ। ਉਪਰੰਤ ਉਸਦੇ ਚੁਬਾਰੇ ਵਿਚ ਜਾ ਕੇ ਦੁੱਧ ਤੇ ਜਲੇਬੀਆਂ ਛਕੀਆਂ। ਮਹਾਂਪੁਰਖਾਂ ਅਰਦਾਸ ਕੀਤੀ—ਭਾਈ ਤਾਰਾ ਸਿੰਘ ਜੀ ਗੁਰੂ ਰਾਮਦਾਸ ਮਹਾਰਾਜ ਤੁਹਾਨੂੰ ਨਾਮ ਬਾਣੀ ਦੇ ਗੱਫੇ ਨਾਲ ਨਿਵਾਜਣ ਜਿਵੇਂ ਤੁਸੀਂ ਸਾਨੂੰ ਜਲੇਬੀਆਂ ਨਾਲ ਰਜਾਇਆ ਹੈ ਤੁਸੀਂ ਬਾਣੀ ਨਾਲ ਰੱਜੋ। ਉਹ ਗੁਰਮੁਖ ਪਿਆਰੇ ਅੱਜ ਵੀ ਹਰ ਰੋਜ਼ 3 ਵਜੇ ਸਤਿਗੁਰੂ ਰਾਮਦਾਸ ਜੀ ਦੇ ਦਰਬਾਰ ਦੀ ਹਾਜ਼ਰੀ ਭਰਦੇ ਹਨ।

ਯੂ.ਪੀ. ਵਿਚ ਮਹਾਂਪੁਰਖ ਜਥੇ ਸਮੇਤ ਵਿਚਰ ਰਹੇ ਸਨ। ਉਥੇ ਇਕ ਪ੍ਰੇਮੀ ਕਰਮ ਸਿੰਘ ਆਇਆ। ਉਨ੍ਹਾਂ ਬੇਨਤੀ ਕੀਤੀ ਕਿ ਸਾਡੀ ਨੌਜਵਾਨ ਲੜਕੀ ਜੋ ਦਾਅਵਾ ਕਰਦੀ ਹੈ ਕਿ ਉਸਦੇ ਵਿਚ ਗ਼ੈਬੀ ਸ਼ਕਤੀਆਂ ਹਨ, ਅਸੀਂ ਉਸ

ਦੀ ਸ਼ਾਦੀ ਕਰਨੀ ਚਾਹੁੰਦੇ ਹਾਂ ਪਰ ਉਹ ਮੰਨਦੀ ਨਹੀਂ। ਅਸੀਂ ਤੁਹਾਡਾ ਵੀ ਜ਼ਿਕਰ ਕੀਤਾ ਹੈ। ਉਹ ਕਹਿੰਦੀ ਹੈ ਮੈਂ ਸਭ ਭਜਾ ਦੇਵਾਂਗੀ। ਮਹਾਂਪੁਰਖਾਂ ਨੂੰ ਬੀਰ-ਰਸ ਆ ਗਿਆ। ਸੰਤ ਜੀ ਜਥੇ ਸਮੇਤ ਅੱਗੇ ਨੂੰ ਜਾ ਰਹੇ ਸਨ ਜਿਥੇ ਉਹ ਲੜਕੀ ਰਹਿੰਦੀ ਸੀ, ਉਥੇ ਬੱਸ ਆਦਿ ਦਾ ਜਾਣਾ ਕਠਿਨ ਸੀ। ਪਰ ਮਹਾਂਪੁਰਖ 4-5 ਸਿੰਘਾਂ ਦੇ ਨਾਲ ਪੈਲੀਆਂ ਵਿਚ ਦੀ ਸਿੱਧੇ ਚੱਲ ਪਏ। ਉਸ ਲੜਕੀ ਨੇ ਇਕ ਸਟੋਵ ਰੱਖਿਆ ਸੀ। ਉਹ ਮੂਧੀ ਥਾਲੀ 'ਤੇ ਸਟੋਵ ਰੱਖਦੀ। ਕਿਸੇ ਨੂੰ ਕਹਿਣਾ—ਤੁਹਾਡੇ ਏਨੇ ਭਰਾ ਹਨ, ਤੇਰੀ ਜੇਬ ਵਿਚ ਇੰਨੇ ਪੈਸੇ ਹਨ। ਮਹਾਂਪੁਰਖ ਕਹਿਣ ਲੱਗੇ—ਬੀਬੀ ਦੱਸ ਅਸੀਂ ਕਿੰਨੇ ਭਰਾ ਹਾਂ। ਚੁੱਪ ਰਹੀ, ਉਪਰੰਤ ਮਹਾਂਪੁਰਖ ਕਹਿਣ ਲੱਗੇ—ਬੀਬੀ ਸਾਡੀ ਜੇਬ ਵਿਚ 5-5 ਦੇ ਅਤੇ 10-10 ਦੇ ਕਿੰਨੇ ਨੋਟ ਹਨ ਤੇ ਨਾਲ ਹੀ ਕਹਿਣ ਲੱਗੇ—ਮੈਨੂੰ ਵੀ ਪਤਾ ਨਹੀਂ ਕਿਉਂਕਿ ਮੈਂ ਪੈਸੇ ਕਦੇ ਗਿਣੇ ਨਹੀਂ। ਉਹ ਸਟੋਵ ਜੋ ਥਾਲੀ ਉੱਤੇ ਰੱਖਣ 'ਤੇ ਟਿਕ ਟਿਕ ਕਰਕੇ ਲੋਕਾਂ ਦੀਆਂ ਪੁੱਛਾਂ ਕੱਢਦਾ ਸੀ, ਜਾਮ ਹੋ ਗਿਆ। ਪਾਸੇ ਹੋ ਕੇ ਲੜਕੀ ਦੀ ਮਾਂ ਅਰਦਾਸ ਕਰਨ ਲੱਗ ਪਈ—ਭਗਵਾਨ ਜਿਵੇਂ ਦਰੋਪਦੀ ਦੀ ਲਾਜ ਰੱਖੀ ਸੀ ਸਾਡੀ ਵੀ ਰੱਖ। ਮਹਾਂਪੁਰਖਾਂ ਨੇ ਝੱਟ ਆਵਾਜ਼ ਦੇ ਕੇ ਕਿਹਾ—ਬੀਬੀ ਅਸੀਂ ਬੀਬੀ ਦਾ ਪੜਦਾ ਚੁੱਕਣ ਨਹੀਂ ਆਏ। ਪੜਦਾ ਪਾਉਣ ਆਏ ਹਾਂ। ਅਸੀਂ ਕਲਗੀਧਰ ਦੇ ਸਿੰਘ ਪੜਦਾ ਚੁੱਕਣ ਵਾਲੇ ਨਹੀਂ। ਇਹ ਸਾਡੀ ਧੀ ਸਮਾਨ ਹੈ, ਨੌਜਵਾਨ ਹੈ, ਸ਼ਾਦੀ ਕਰ ਦਿਓ, ਪੱਤ ਰਹੇਗੀ, ਨਾ ਕਰੋਗੇ ਗੱਲ ਵਿਗੜ ਜਾਵੇਗੀ। ਪ੍ਰੇਮੀ ਉਥੇ ਤਾਂ ਚੁੱਪ ਰਹੇ ਪਰ 2 ਦਿਨ ਬਾਅਦ ਨਾਨਕ ਮਤੇ ਪਹੁੰਚ ਕੇ ਉਸ ਬੀਬੀ ਦੇ ਪਿਤਾ ਜੀ ਮਹਾਂਪੁਰਖਾਂ ਨੂੰ ਕਹਿਣ ਲੱਗੇ—ਜੀ, ਲੜਕੀ ਸ਼ਾਦੀ ਲਈ ਰਾਜ਼ੀ ਹੋ ਗਈ ਹੈ।

ਜਿਸ ਦਿਨ ਜਥਾ ਮਲਸੀਹਾਂ ਤੋਂ ਸੋਲਨ ਨੂੰ ਤੁਰਿਆ ਹੈ, ਉਸ ਰਾਤ ਮਹਾਂਪੁਰਖਾਂ ਨੇ ਅਖ਼ੀਰਲੀ ਕਥਾ ਗੁਰਦੁਆਰਾ ਸਾਹਿਬ ਕੀਤੀ। ਮਹਾਂਪੁਰਖਾਂ ਨੇ ਬਚਨ ਕੀਤੇ ਕਿ ਸੰਤਾਂ ਦੇ ਜੰਮੇ ਤੇ ਕੜਾਹ, ਮਰੇ 'ਤੇ ਕੜਾਹ। ਸਿੰਘੋ ਸਰੀਰ ਦਾ ਮਿਲਾਪ ਸਦੀਵੀ ਨਹੀਂ। ਅੰਮ੍ਰਿਤਸਰ ਸਾਹਿਬ ਦਾ ਚਾਰ ਸੌ ਸਾਲਾ ਦਿਹਾੜਾ ਆ ਰਿਹਾ ਹੈ। ਦਮਦਮੀ ਟਕਸਾਲ ਵਲੋਂ ਉਸ ਦਿਨ ਵੱਖ-ਵੱਖ ਥਾਵਾਂ ਤੋਂ ਨਗਰ ਕੀਰਤਨ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚਣਗੇ। ਆਪਾਂ ਏਸ ਇਲਾਕੇ ਵਿਚੋਂ ਵੀ ਪ੍ਰੋਗਰਾਮ ਬਣਾਇਆ ਹੈ। ਹੋ ਸਕਦਾ ਹੈ ਮੇਰਾ ਸਰੀਰ ਸ਼ਾਮਿਲ ਨਾ ਹੋਵੇ, ਕੋਈ ਹੋਰ ਸਰੀਰ ਸੇਵਾ ਕਰੇ। ਆਪਾਂ ਸਰੀਰ ਤੋਂ ਕੀ ਲੈਣਾ ਹੈ, ਸਾਨੂੰ ਸਰੀਰ ਨਾਲ ਮੋਹ ਨਹੀਂ ਕਰਨਾ ਚਾਹੀਦਾ। ਸਾਡਾ ਓਟ ਆਸਰਾ ਗੁਰ-ਸ਼ਬਦ ਹੈ। ਜਿਸ ਸਮੇਂ ਮਹਾਂਪੁਰਖ ਕਥਾ ਕਰਦੇ, ਬੜੇ ਸੁਚੇਤ ਰਹਿੰਦੇ।

ਇਸ ਅਖ਼ੀਰਲੇ ਦੀਵਾਨ ਦੀ ਘਟਨਾ ਹੈ ਕਿ ਮਹਾਂਪੁਰਖ ਕਥਾ ਕਰ ਰਹੇ ਸਨ। ਉਨ੍ਹਾਂ ਕੋਲੋਂ ਇਕ ਅਰਥ ਅੱਗੇ ਪਿੱਛੇ ਲੱਗ ਗਿਆ। ਦਾਸ ਕਥਾ ਲਿਖ ਰਿਹਾ ਸੀ। ਮੇਰੇ ਨਾਲ ਹੀ ਭਾਈ ਗੁਰਬੰਸ ਸਿੰਘ ਦਾਨੂਵਾਲ ਵਾਲੇ ਕਥਾ ਸੁਣ ਰਹੇ ਸਨ। ਮੈਨੂੰ ਕਹਿਣ ਲੱਗੇ—ਇਹ ਲਿਖੀਂ ਨਾ, ਗ਼ਲਤ ਹੈ। ਮੈਂ ਚੁੱਪ ਰਿਹਾ। ਮਹਾਂਪੁਰਖਾਂ ਨੇ ਦੋ ਤਿੰਨ ਮਿੰਟ ਬਾਅਦ ਉਸ ਪੰਕਤੀ ਦੇ ਅਰਥ ਸੁਧਾਰ ਕੇ ਕੀਤੇ ਤੇ ਕਹਿਣ ਲੱਗੇ—ਹੁਣ ਕਿਵੇਂ ਹੈ ? ਗੁਰਬੰਸ ਸਿੰਘ ਬੋਲਿਆ, ਹੁਣ ਠੀਕ ਹੈ। ਮਹਾਂਪੁਰਖ ਅੱਗੇ ਚਲੇ। ਸੰਤਾਂ ਨੇ ਇਸ ਗੱਲ ਦਾ ਬੁਰਾ ਨਹੀਂ ਮਨਾਇਆ ਕਿ ਇਸਨੇ ਵਿਚੋਂ ਟੋਕਿਆ ਹੈ, ਸਗੋਂ ਕਹਿਣ ਲੱਗੇ—ਸਿੰਘੋ ਮੈਂ ਤੁਹਾਡੇ ਕੋਲੋਂ ਹੀ ਪੜ੍ਹਨਾ ਹੈ। ਇਹ ਸ਼ਾਮ ਦੇ ਦੀਵਾਨ ਦੀ ਗੱਲ ਹੈ। ਜਿਸ ਦਿਨ ਜਥਾ ਮਲਸੀਹਾਂ ਤੋਂ ਤੁਰਿਆ ਤਾਂ ਮੈਨੂੰ ਡਰਾਈਵਰ ਸਿੰਘ ਕਹਿਣ ਲੱਗੇ, ਅਸੀਂ ਗੱਡੀਆਂ ਧੁਆਉਣੀਆਂ ਹਨ, ਤੇਲ ਪੁਆਉਣਾ ਹੈ, ਸਾਨੂੰ ਮਹਾਂਪੁਰਖਾਂ ਕੋਲੋਂ ਪੈਸੇ ਲਿਆ ਕੇ ਦੇ, ਕਿਉਂਕਿ ਬੱਸਾਂ ਵਿਚ ਤੇਲ ਪੁਆਉਣ ਦੀ ਡਿਊਟੀ ਮਹਾਂਪੁਰਖਾਂ ਨੇ ਮੇਰੀ ਲਾਈ ਸੀ। ਮਹਾਂਪੁਰਖ ਇਕਾਂਤ ਵਿਚ ਬੈਠੇ ਇਕਾਗਰ ਚਿੱਤ 'ਖ਼ਾਲਸਾ ਜੀਵਨ' ਪੁਸਤਕ ਨੂੰ ਅੰਤਿਮ ਛੋਹ ਦੇ ਰਹੇ ਸਨ। ਯਾਦ ਰਹੇ ਕਿ ਇਸ ਦਿਨ ਮਹਾਂਪੁਰਖਾਂ ਨੇ 'ਖ਼ਾਲਸਾ ਜੀਵਨ' ਪੁਸਤਕ ਨੂੰ ਮੁਕੰਮਲ ਕਰ ਦਿੱਤਾ, ਜੋ ਉਨ੍ਹਾਂ ਦੇ ਸਚਖੰਡ ਗਮਨ ਤੋਂ ਬਾਅਦ ਪ੍ਰਕਾਸ਼ਿਤ ਹੋਈ।

ਮੈਂ ਮਹਾਂਪੁਰਖਾਂ ਕੋਲ ਪਹੁੰਚ ਕੇ ਹੌਲੀ ਜਿਹੀ ਫ਼ਤਹਿ ਬੁਲਾਈ ਤੇ ਬੁਲਾਉਣਾ ਉਚਿਤ ਨਾ ਸਮਝਿਆ ਕਿਉਂਕਿ ਮੈਨੂੰ ਮਹਾਂਪੁਰਖ ਬਹੁਤ ਇਕਾਗਰ ਚਿਤ ਪ੍ਰਤੀਤ ਹੋ ਰਹੇ ਸਨ। ਕਹਿਣ ਲੱਗੇ—ਕੀ ਹੁਕਮ ਹੈ ? ਮੈਂ ਬੇਨਤੀ ਕੀਤੀ—ਹੁਕਮ ਤਾਂ ਨਹੀਂ, ਬੇਨਤੀ ਹੈ ਕਿ ਬੱਸਾਂ ਦੇ ਡਰਾਈਵਰ ਤੇਲ ਲਈ ਪੈਸੇ ਮੰਗਦੇ ਹਨ ਕਿਉਂਕਿ ਆਪਾਂ ਅੱਜ ਅੱਗੇ ਤੁਰਨਾ ਹੈ। ਮਹਾਂਪੁਰਖ ਕਹਿਣ ਲੱਗੇ—ਅੱਜ ਜਿੰਨੇ ਕੱਢਣੇ ਹਨ ਜੇਬ ਵਿਚੋਂ ਕੱਢ ਲੈ, ਫੇਰ ਨਾ ਮੰਗੀਂ। ਮੈਂ ਉਨ੍ਹਾਂ ਦੇ ਇਸ ਗੂਹੜ ਭਾਵ ਨੂੰ ਸਮਝ ਨਾ ਸਕਿਆ। ਹੁਣ ਸਮੇਂ ਨਾਲ ਉਹ ਯਾਦ ਕਾਲਜੇ ਨੂੰ ਟੁੰਬਦੀ ਤਾਂ ਹੈ ਪਰ ਹੋ ਕੁਝ ਨਹੀਂ ਸਕਦਾ। ਮੈਂ ਆਪਣੇ ਹੱਥਾਂ ਨਾਲ ਮਹਾਂਪੁਰਖਾਂ ਦੀ ਜੇਬ ਵਿਚੋਂ ਪੈਸੇ ਕੱਢ ਕੇ ਡਰਾਈਵਰਾਂ ਨੂੰ ਦਿੱਤੇ ਤੇ ਪੈਸਿਆਂ ਦੀ ਗਿਣਤੀ ਭਾਈ ਗੁਰਮੁਖ ਸਿੰਘ ਗੜ੍ਹਵਈ ਨੂੰ ਦੱਸ ਦਿੱਤੀ। ਕੁਲ ਰਾਸ਼ੀ 208/- ਰੁਪੈ ਸੀ। ਇਹ ਲਿਖਣ ਦਾ ਭਾਵ ਇਹ ਹੈ ਕਿ ਜਿਥੇ ਨਿਯਮ ਨਹੀਂ, ਉਹ ਜਥੇਬੰਦੀ ਸੁਚੱਜੇ ਢੰਗ ਨਾਲ ਨਹੀਂ ਚੱਲ ਸਕਦੀ।

ਭਾਈ ਰਵੇਲ ਸਿੰਘ ਜੋ ਇਸ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਮੀਤ ਗ੍ਰੰਥੀ ਦੀ ਡਿਊਟੀ ਕਰਦੇ ਹਨ, ਉਨ੍ਹਾਂ ਮੈਨੂੰ ਦੱਸਿਆ ਕਿ ਮੈਂ ਘਰੋਂ ਮਾਲੀ ਤੌਰ

'ਤੇ ਗ਼ਰੀਬ ਹਾਂ। ਮੇਰੇ ਮਨ ਵਿਚ ਫੁਰਨਾ ਆਉਂਦਾ ਸੀ ਕਿ ਸੰਤ ਸਾਡੇ ਘਰ ਵੀ ਆਉਣ ਪਰ ਏਨੇ ਸਿੰਘਾਂ ਨਾਲ ਸੰਤਾਂ ਨੂੰ ਘਰ ਲਿਜਾਣਾ ਸਾਡੇ ਵੱਸ ਦੀ ਗੱਲ ਨਹੀਂ ਸੀ। ਰਾਤ 10 ਜਾਂ 10:30 ਵਜੇ ਦੀ ਗੱਲ ਹੈ ਕਿ 4-5 ਸਿੰਘਾਂ ਨੂੰ ਨਾਲ ਲੈ ਕੇ ਸੰਤ ਜੀ ਆਸਣ ਤੋਂ ਤੁਰ ਪਏ। ਇਹ ਗੱਲ ਖਡੂਰ ਸਾਹਿਬ ਦੀ ਹੈ। ਉਸ ਨਗਰ ਦੇ ਮਹਾਂਪੁਰਖ ਮਿਲਾਪੀ ਇਕ ਭਾਈ ਮੋਹਨ ਸਿੰਘ ਜੀ ਸਨ ਉਨ੍ਹਾਂ ਨੂੰ ਨਾਲ ਲੈ ਲਿਆ ਤੇ ਕਹਿਣ ਲੱਗੇ ਕਿ ਇਥੇ ਇਕ ਸਾਡੇ ਜਥੇ ਦਾ ਭੁਝੰਗੀ ਰਵੇਲ ਸਿੰਘ ਹੈ, ਉਸਦੇ ਘਰ ਜਾਣਾ ਹੈ। ਜਥਾ ਖਡੂਰ ਸਾਹਿਬ ਹੋਣ ਕਰਕੇ ਰਵੇਲ ਸਿੰਘ ਭੁਝੰਗੀ ਆਪਣੇ ਘਰ ਸੀ। ਮਹਾਂਪੁਰਖਾਂ ਜਾ ਕੁੰਡਾ ਖੜਕਾਇਆ—ਭਾਈ ਭੁਝੰਗੀਆ ਬੂਹਾ ਖੋਲ੍ਹ। ਰਵੇਲ ਸਿੰਘ ਨੇ ਬੂਹਾ ਖੋਲ੍ਹਿਆ। ਕਹਿਣ ਲੱਗੇ—ਭੁਝੰਗੀਆ, ਮੋਹ ਨੇ ਘੇਰ ਲਿਆ ਹੈ। ਰਵੇਲ ਸਿੰਘ ਨੇ ਮੰਜਾ ਡਾਹ ਦਿੱਤਾ। ਮਹਾਂਪੁਰਖਾਂ ਨੇ ਗੜਵਈ ਭਾਈ ਗੁਰਮੁਖ ਸਿੰਘ ਨੂੰ ਕਿਹਾ—ਲਿਆ ਸੇਬ ਵੰਡ। ਇਹ ਸੇਬ ਮਹਾਂਪੁਰਖ ਆਪਣੇ ਨਾਲ ਲੈ ਕੇ ਆਏ ਸਨ। ਭਾਈ ਰਵੇਲ ਸਿੰਘ ਜੀ ਕਹਿੰਦੇ—ਮੇਰੀ ਮਾਤਾ ਜੀ ਖੇਸ ਪੇਟੀ ਵਿਚੋਂ ਕੱਢ ਕੇ ਲਿਆਏ। ਅਸੀਂ ਉਪਰ 10 ਰੁਪੈ ਰੱਖ ਕੇ ਨਮਸਕਾਰ ਕੀਤੀ। ਇਹੋ ਜਿਹੇ ਸਨ ਸੰਤ ਕਰਤਾਰ ਸਿੰਘ ਜੀ 'ਖ਼ਾਲਸਾ' ਆਪਣੇ ਕੋਲੋਂ ਦੇ ਕੇ ਆਪਣੇ ਪਿਆਰਿਆਂ ਦਾ ਮਨ ਰੱਖਣ ਵਾਲੇ।

ਅੰਮ੍ਰਿਤਸਰ ਸਾਹਿਬ ਦਾ 400 ਸਾਲਾ ਪੁਰਬ ਸਮੁੱਚੀ ਸਿੱਖ ਕੌਮ ਨੇ ਮਨਾਉਣਾ ਸੀ। ਉਸ ਸਬੰਧ ਵਿਚ 18-20 ਸਿੰਘਾਂ ਨਾਲ ਮਹਾਂਪੁਰਖ ਅੰਮ੍ਰਿਤਸਰ ਸਾਹਿਬ ਦਰਸ਼ਨ ਇਸ਼ਨਾਨ ਲਈ ਆਏ। ਅਸੀਂ ਹਰਿਮੰਦਰ ਸਾਹਿਬ ਮੱਥਾ ਟੇਕ ਕੇ ਪ੍ਰਕਰਮਾ ਕਰ ਰਹੇ ਸੀ। ਅਜਾਇਬ ਘਰ ਵਾਲੇ ਪਾਸਿਓਂ ਅਸੀਂ ਬ੍ਰਹਮ ਬੂਟੇ ਵਾਲੀ ਗੁੱਠ 'ਤੇ ਆਏ। ਮਹਾਂਪੁਰਖ ਇਕ ਦਮ ਪਿੱਛੇ ਮੁੜ ਕੇ ਕਹਿਣ ਲੱਗੇ ਕਿ ਸਿੰਘੋ! ਇਹੋ ਜਿਹਾ ਭਿਆਨਕ ਸਮਾਂ ਆਉਣ ਵਾਲਾ ਹੈ, ਇਥੇ ਕੇਸਾਂ ਤੋਂ ਫੜ ਕੇ ਸਾਡੀਆਂ ਬੇਅਦਬੀਆਂ ਕਰਨਗੇ, ਖ਼ੂਨ ਡੁੱਲ੍ਹੇਗਾ, ਫਿਰ ਕੌਮ ਦੀ ਚੜ੍ਹਦੀ ਕਲਾ ਹੋ ਜਾਵੇਗੀ। ਪਰ ਸਾਥੋਂ ਗ਼ਲਤੀ ਇਹ ਹੋਈ ਕਿ ਅਸੀਂ ਪੁੱਛ ਨ ਸਕੇ ਕਿ ਇਹ ਸਮਾਂ ਕਦੋਂ ਆਵੇਗਾ। ਪਰ ਜਦੋਂ 1984 ਦਾ ਹਮਲਾ ਹੋਇਆ, ਗੁਰੂ ਦੇ ਪਵਿੱਤਰ ਅਸਥਾਨ ਦੀ ਬੇਹੁਰਮਤੀ ਹੋਈ, ਮਹਾਂਪੁਰਖਾਂ ਦੇ ਉਹ ਬਚਨ ਚੇਤੇ ਆਏ ਜੋ ਉਨ੍ਹਾਂ ਕਹੇ ਸਨ।

ਸਤਿਕਾਰਯੋਗ ਭਾਈ ਰਾਮ ਸਿੰਘ ਜੀ ਰਾਗੀ ਜਦੋਂ ਕੀਰਤਨ ਕਰਦੇ, ਉਨ੍ਹਾਂ ਦਾ ਸੁਭਾਅ ਬਣਿਆ ਸੀ ਕਿ ਉਹ ਵਾਜੇ ਦੇ ਪੱਖੇ 'ਤੇ ਇਕ ਉਂਗਲ ਰੱਖਿਆ ਕਰਦੇ ਸਨ। ਮਹਾਂਪੁਰਖ ਰਾਗੀ ਜੀ ਨੂੰ ਬਹੁਤ ਗੁੱਸੇ ਹੋਏ। ਰਾਗੀ ਜੀ ਨੇ ਬੇਨਤੀ ਕੀਤੀ—ਮਹਾਂਪੁਰਖੋ ਅੱਗੇ ਤੋਂ ਇਸ ਤਰ੍ਹਾਂ ਨਹੀਂ ਕਰਦਾ। ਪਰ ਅਸੀਂ

ਬੇਨਤੀ ਕੀਤੀ—ਮਹਾਂਪੁਰਖੋ ਇਸ ਗੱਲ ਵਿਚ ਕੀ ਹਰਜ ਹੈ, ਉਂਗਲ ਇਕ ਲੱਗੇ ਜਾਂ ਦੋ ਲੱਗ ਜਾਣ। ਕਹਿੰਦੇ—ਸਿੰਘੋ ! ਇਸਦੇ ਨਾਲ ਮਨ ਚੰਚਲ ਹੁੰਦਾ ਹੈ। ਚੰਚਲਤਾਈ ਨਾਲ ਮਨ ਇਕਾਗਰ ਨਹੀਂ ਹੁੰਦਾ।

ਮਹਾਂਪੁਰਖ ਮਹਿਤੇ ਸ਼ਾਮ ਦੇ ਵੇਲੇ ਗੁਰਦੁਆਰੇ ਵਿਚ ਘੁੰਮ ਫਿਰ ਰਹੇ ਸਨ। ਸਿੰਘ ਕਹਿਣ ਲੱਗੇ ਕਿ ਮਹਾਂਪੁਰਖੋ ਇੰਨੀ ਗਰਮੀ ਨਾ ਵਰਤਿਆ ਕਰੋ। ਨਿਰੰਕਾਰੀਆਂ ਦੇ ਪਿੱਛੇ ਹੱਥ ਧੋ ਕੇ ਪਏ ਹੋ, ਸਰਕਾਰ ਦੀ ਵਿਰੋਧਤਾ ਵੀ ਕਰੀ ਜਾਂਦੇ ਹੋ, ਕਿਵੇਂ ਸਰੇਗਾ ? ਮਹਾਂਪੁਰਖ ਕਹਿਣ ਲੱਗੇ ਕਿ ਮੈਂ ਤਾਂ ਅਜੇ ਵਿਰੋਧਤਾ ਕਰਦਾ ਹਾਂ ਪਰ ਜੋ ਮੇਰੇ ਬਾਅਦ ਆਵੇਗਾ, ਉਹ ਮੇਰੇ ਨਾਲੋਂ ਵੀ ਗਰਮ ਹੋਵੇਗਾ। ਉਸ ਸਮੇਂ ਇਕ ਪਿਸਤੌਲ ਦਾ ਲਾਇਸੈਂਸ ਬਣਿਆ ਸੀ। ਕੁਦਰਤੀ ਤੌਰ 'ਤੇ ਬਾਬਾ ਜਰਨੈਲ ਸਿੰਘ ਜੀ 'ਖ਼ਾਲਸਾ' ਪਿੰਡੋਂ ਮਹਿਤੇ ਆਏ ਸਨ। ਉਨ੍ਹਾਂ ਨੂੰ ਕਹਿਣ ਲੱਗੇ—ਜਰਨੈਲ ਸਿੰਘਾ ! ਤੇਰੇ ਕੋਲੋਂ ਇਸ ਦਾ ਉਦਘਾਟਨ ਕਰਾਉਣਾ ਹੈ। ਬਾਬਾ ਜਰਨੈਲ ਸਿੰਘ ਜੀ ਕਹਿਣ ਲੱਗੇ—ਜੀ, ਮੈਨੂੰ ਜਾਚ ਨਹੀਂ। ਸੰਤ ਮਹਾਂਪੁਰਖ ਕਹਿਣ ਲੱਗੇ—ਜਰਨੈਲ ਸਿੰਘਾ ਤੈਨੂੰ ਇਹ ਚਲਾਉਣੀਆਂ ਪੈਣਗੀਆਂ। ਉਹ ਬਚਨ 1984 ਵਿਚ ਪੂਰੇ ਹੋਏ।

ਜਥਾ ਜ਼ਿਲ੍ਹੇ ਰੋਪੜ ਦੇ ਪਿੰਡ ਚੈੜੀਆਂ ਤੋਂ ਬ੍ਰਾਹਮਣ ਮਾਜਰੇ ਆਇਆ। ਉਥੇ 4-5 ਪ੍ਰੇਮੀਆਂ ਬੇਨਤੀ ਕੀਤੀ—ਮਹਾਂਪੁਰਖੋ ! ਅੰਮ੍ਰਿਤ ਸੰਚਾਰ ਜ਼ਰੂਰ ਕਰਨਾ। ਸੰਤ ਜੀ ਕਹਿਣ ਲੱਗੇ ਗਿਆਨੀ ਮੋਹਨ ਸਿੰਘ ਜੀ ਆਏ ਸਨ। ਕਹਿਣ ਲੱਗੇ—ਜੀ, ਉਨ੍ਹਾਂ ਦਾ ਪ੍ਰਚਾਰ ਠੰਡਾ ਹੈ, ਇਸ ਕਰਕੇ ਸਿਰਫ਼ 4 ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। ਮਹਾਂਪੁਰਖਾਂ ਨੇ ਅੰਮ੍ਰਿਤ ਦੀ ਮਹਾਨਤਾ ਬਾਰੇ ਪ੍ਰਚਾਰ ਕੀਤਾ। 35 ਪ੍ਰਾਣੀਆਂ ਨੇ ਗੁਰੂ ਕਾ ਅੰਮ੍ਰਿਤ ਛਕਿਆ।

ਸ਼ਾਮ ਦੇ ਸਮੇਂ ਮਹਾਂਪੁਰਖ ਆਪਣੇ ਆਸਣ 'ਤੇ ਬੈਠੇ ਸਨ। 3-4 ਸਿੰਘ ਆਏ, ਉਨ੍ਹਾਂ ਜ਼ਿਕਰ ਕੀਤਾ ਕਿ ਫਲਾਣੇ ਸਿੰਘ ਦੇ ਭੱਠੇ ਦਾ ਨਿਰੰਕਾਰੀ ਨੇ ਉਦਘਾਟਨ ਕੀਤਾ। ਮਹਾਂਪੁਰਖ ਕਹਿਣ ਲੱਗੇ—ਮੈਨੂੰ ਪਹਿਲਾਂ ਕਿਉਂ ਨਹੀਂ ਦੱਸਿਆ। ਉਹ ਕਹਿਣ ਲੱਗੇ—ਅਸੀਂ ਆਪ ਜੀ ਨੂੰ ਇਸ ਕਰਕੇ ਨਹੀਂ ਦੱਸਿਆ ਕਿ ਤੁਹਾਨੂੰ ਕਸ਼ਟ ਆਵੇਗਾ। ਮਹਾਂਪੁਰਖ ਇਕ ਦਮ ਬੀਰ-ਰਸ ਵਿਚ ਆ ਗਏ ਤੇ ਕਹਿਣ ਲੱਗੇ—ਤੁਸੀਂ ਕੌਣ ਹੋ, ਮੇਰੇ ਕਸ਼ਟਾਂ ਨੂੰ ਕੱਟਣ ਵਾਲੇ ? ਦਾਸ ਸਾਹਮਣੇ ਖੜ੍ਹਾ ਸੀ। ਮੈਨੂੰ ਕਹਿਣ ਲੱਗੇ—ਸਿੰਘਾ ! ਨੋਟ ਕਰ ਲੈ, ਮੇਰਾ ਸਰੀਰ ਪਹਿਲੇ ਮਹਾਂਪੁਰਖਾਂ ਵਾਂਗ ਨਹੀਂ ਜਾਣਾ। ਜਦੋਂ ਮਹਾਂਪੁਰਖਾਂ ਦਾ ਐਕਸੀਡੈਂਟ ਹੋਇਆ ਤੇ ਮੈਨੂੰ ਮਹਾਂਪੁਰਖਾਂ ਦੇ ਉਹ ਬਚਨ ਚੇਤੇ ਆਏ।

ਭਾਈ ਅਮਰੀਕ ਸਿੰਘ ਜੀ ਦੀ ਸ਼ਾਦੀ ਸਮੇਂ ਜਦੋਂ ਜੰਞ ਭੂਰੇ ਕੋਹਨੇ ਤੋਂ

ਰਵਾਨਾ ਹੋਣ ਲੱਗੀ ਤਾਂ ਦੋ ਸਿੰਘਾਂ ਦੀ ਡਿਊਟੀ ਲਾਈ ਕਿ ਪਹਿਲਾਂ ਵੇਖ ਕੇ ਆਉ ਕਿ ਜਥੇ ਦੇ ਸਾਰੇ ਸਿੰਘਾਂ ਨੇ ਨਵੇਂ ਕੱਪੜੇ ਪਹਿਨੇ ਹਨ ਕਿ ਨਹੀਂ। ਮੈਨੂੰ ਸਿੰਘੋ! ਗੁਰੂ ਦਾ ਗੁਰੂ ਦੇ ਸਿੰਘਾਂ ਦਾ ਆਸਰਾ ਹੈ। ਜਦੋਂ ਸਿੰਘਾਂ ਆ ਕੇ ਦੱਸਿਆ ਕਿ ਸਾਰੇ ਸਿੰਘਾਂ ਨੇ ਕੱਪੜੇ ਪਾ ਲਏ ਹਨ ਤਦ ਫਿਰ ਮਹਾਂਪੁਰਖਾਂ ਨੇ ਭਾਈ ਅਮਰੀਕ ਸਿੰਘ ਨੂੰ ਨਵੇਂ ਕਪੜੇ ਪੁਆਏ। ਸ਼ਾਦੀ ਸਮੇਂ ਭਾਈ ਅਮਰੀਕ ਸਿੰਘ ਜੀ ਦੀ ਸੁਪਤਨੀ ਬੀਬੀ ਹਰਮੀਤ ਕੌਰ ਜੀ ਨੇ ਕੀਰਤਨ ਕੀਤਾ। ਇਹ ਆਦਰਸ਼ਕ ਵਿਆਹ ਸੀ ਜਿਥੇ ਮਹਾਂਪੁਰਖਾਂ ਨੇ ਆਪਣੇ ਕੁੜਮ ਕੋਲੋਂ ਕੇਵਲ ਇਕ ਰੁਪਿਆ ਦਾਜ ਲਿਆ। ਮਹਾਂਪੁਰਖਾਂ ਨੇ ਆਪਣੇ ਕੁੜਮ ਭਾਈ ਗੁਰਦੀਪ ਸਿੰਘ ਨੂੰ ਜੱਫੀ ਪਾਈ, ਫ਼ਤਹਿ ਬੁਲਾਈ ਤੇ ਕਹਿਣ ਲੱਗੇ—ਗੁਰੂ ਘਰ ਵਿਚ ਧੀ ਤੇ ਪੁੱਤਰ ਵਾਲੇ ਬਰਾਬਰ ਹਨ। ਗੁਰਦੀਪ ਸਿੰਘ ਮੈਂ ਤੇਰਾ ਕਰਜ਼ਾਈ ਹਾਂ, ਜਿਸਨੇ ਪਾਲ ਪੋਸ ਕੇ ਸਾਨੂੰ ਧੀ ਦਾਨ ਦਿੱਤੀ ਹੈ। ਮਹਾਂਪੁਰਖਾਂ ਨੇ ਅਨੰਦ ਕਾਰਜ ਸਮੇਂ ਮਾਤਾ ਗੁਜਰੀ ਜੀ ਦੇ ਪਿਤਾ ਬਾਬਾ ਲਾਲ ਚੰਦ, ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਉਹ ਸਾਖੀ ਸੁਣਾਈ, ਜਦੋਂ ਛੇਵੇਂ ਪਾਤਸ਼ਾਹ ਸਤਿਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਕਰਤਾਰਪੁਰ ਸਾਹਿਬ ਵਿਆਹੁਣ ਗਏ ਸਨ।

**ਤਬਿ ਲਾਲ ਚੰਦ ਦੇ ਕਾਜ॥ ਬਹੁ ਭਖਤ ਬਸਤ੍ਰ ਸਮਾਜ॥**
**ਧਰਿ ਜਥਾ ਸ਼ਕਤਿ ਕਰ ਜੋਰੇ॥ ਨਹਿੰ ਸਰਯੋ ਕਛੂ ਢਿਗ ਮੋਰੇ॥੨੨॥**
**ਇਕ ਤਨੁਜਾ ਮੈ ਹਿਤ ਸੇਵਾ॥ ਅਰਪਨ ਕੀਨਿ ਗੁਰਦੇਵਾ॥**
**ਲੈ ਬਿਸ਼ਨ ਕੁਇਰ ਸੰਗ ਦਾਰਾ॥ ਹੁਇ ਦੀਨ ਸੁ ਬਾਕ ਉਚਾਰਾ॥੨੩॥**
**ਸੁਨਿ ਸਤਿਗੁਰ ਭਏ ਕ੍ਰਿਪਾਲਾ॥ ਤੁਮ ਦੀਨੋ ਸਕਲ ਬਿਸਾਲਾ॥**
**ਜਿਨ ਤਨੁਜਾ ਅਰਪਨ ਕੀਨੰ॥ ਕਯਾ ਪਾਛੇ ਤਿਸ ਰਖਿ ਲੀਨੰ॥੨੪॥**
**ਸਤਿ ਲਾਲਚੰਦ ਪਦ ਬੰਦੇ॥ ਪੁਨ ਡੋਰਾ ਲਯਾਇ ਬਿਲੰਦੇ॥**
**ਤਹਿ ਗੁਜਰੀ ਸੁਤਾ ਬਿਠਾਈ॥ ਪਤਿ ਸੇਵਨ ਸੀਖ ਸਿਖਾਈ॥੨੫॥**

*(ਰਾਸ ੮, ਅੰਸੂ ੬)*

ਚੱਕੋਵਾਲ ਪਿੰਡ ਜ਼ਿਲ੍ਹਾ ਹੁਸ਼ਿਆਰਪੁਰ ਦੇ ਰਹਿਣ ਵਾਲੇ ਬਜ਼ੁਰਗ ਬਾਬਾ ਤਾਰਾ ਸਿੰਘ ਜੀ 1947 ਵੰਡ ਸਮੇਂ ਲਾਇਲਪੁਰ ਜ਼ਿਲ੍ਹੇ ਵਿਚੋਂ ਇਸ ਪਾਸੇ ਆਏ ਸਨ। ਜਥੇ (ਸੰਗਤ) ਨਾਲ ਅਤਿਅੰਤ ਪਿਆਰ ਸੀ ਅਤੇ ਉਹ ਸੰਤ ਬਾਬਾ ਗੁਰਬਚਨ ਸਿੰਘ ਜੀ 'ਖ਼ਾਲਸਾ' ਦੇ ਅਤਿ ਨਿਕਟਵਰਤੀਆਂ ਵਿਚੋਂ ਸਨ। ਉਨ੍ਹਾਂ ਨੇ ਆਪਣੇ ਗ੍ਰਿਹਿ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕਰਾਇਆ ਅਤੇ ਬਾਬਾ ਜਰਨੈਲ ਸਿੰਘ ਜੀ ਜੋ ਉਸ ਸਮੇਂ ਜਥੇ ਦੇ ਵਿਦਿਆਰਥੀ ਸਨ, ਉਹ ਅਖੰਡ ਪਾਠੀ ਸਿੰਘਾਂ ਨੂੰ ਨਾਲ ਲੈ ਕੇ ਚੱਲ ਪਏ। ਅਖੰਡ ਪਾਠ ਭਾਵਨਾ ਨਾਲ ਆਰੰਭ ਕੀਤਾ।

ਉਨ੍ਹਾਂ ਦੀ ਭਾਵਨਾ ਸੀ ਕਿ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਆਪ ਭੋਗ ਦੀ ਅਰਦਾਸ ਕਰਨ। ਸਵੇਰੇ ਬਚਨ ਕਰਦਿਆਂ-ਕਰਦਿਆਂ ਬਾਬਾ ਜਰਨੈਲ ਸਿੰਘ ਨੂੰ ਕਿਹਾ ਕਿ ਭਾਈ ਜਰਨੈਲ ਸਿੰਘ ਜੀ ਮੈਂ ਵੱਡੇ ਮਹਾਂਪੁਰਖ ਬਾਬਾ ਗੁਰਬਚਨ ਸਿੰਘ ਜੀ ਦੀ ਸੰਗਤ ਕੀਤੀ ਹੈ, ਉਹ ਬਚਨ ਦੇ ਬਲੀ ਸਨ। ਜੋ ਬਚਨ ਕਰਦੇ, ਪੂਰੇ ਨਿਭਾਉਂਦੇ ਸਨ। ਹੁਣ ਪਤਾ ਨਹੀਂ ਗਿਆਨੀ ਕਰਤਾਰ ਸਿੰਘ ਜੀ ਆਉਂਦੇ ਹਨ ਕਿ ਨਹੀਂ। ਉਸਨੇ 'ਸੰਤ' ਸ਼ਬਦ ਦੀ ਵਰਤੋਂ ਨਹੀਂ ਸੀ ਕੀਤੀ। ਸੰਤ ਬਾਬਾ ਜਰਨੈਲ ਸਿੰਘ ਜੀ ਪੂਰੇ ਜਲਾਲ ਵਿਚ ਆ ਕੇ ਕਹਿਣ ਲੱਗੇ ਕਿ ਬਾਬਾ ਜੇ ਸੰਤ ਆ ਕੇ ਅਰਦਾਸ ਕਰਨਗੇ ਤੇ ਸੰਤ ਮੰਨ ਲਈਂ, ਨਹੀਂ ਤੇ ਨਹੀਂ। ਬਾਬਾ ਜਰਨੈਲ ਸਿੰਘ ਜੀ ਦਾ ਬੀਰ-ਰਸ ਝਲਿਆ ਨਹੀਂ ਸੀ ਜਾ ਰਿਹਾ। ਪਾਠੀ ਸਿੰਘ ਨਿਰੰਤਰ ਪਾਠ ਕਰੀ ਜਾ ਰਹੇ ਸਨ। ਮਹਾਂਪੁਰਖ ਮਿੰਨੀ ਬੱਸ 'ਤੇ ਆ ਰਹੇ ਸਨ। ਰਸਤੇ ਵਿਚ ਬੱਸ ਖ਼ਰਾਬ ਹੋ ਗਈ। ਸੰਤ ਜੀ 3-4 ਸਿੰਘਾਂ ਸਮੇਤ ਵਾਹੋਦਾਹੀ ਭੱਜੇ ਆ ਰਹੇ ਸਨ। ਸਾਰਾ ਸਰੀਰ ਮੁੜ੍ਹਕੇ ਨਾਲ ਭਿੱਜਾ ਹੋਇਆ ਸੀ। ਇਧਰ '**ਤੂ ਠਾਕੁਰ ਤੁਮ ਪਹਿ ਅਰਦਾਸਿ**' ਪੜ੍ਹਿਆ, ਸੰਤ ਜੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਅਰਦਾਸ ਕਰਨ ਲਈ ਆ ਖੜ੍ਹੇ ਹੋਏ। ਅਰਦਾਸ ਕੀਤੀ। ਮਹਾਂਪੁਰਖ ਆਸਣ 'ਤੇ ਆ ਗਏ। ਮਹਾਂਪੁਰਖਾਂ ਨੇ ਬੜੀ ਨਿਮਰਤਾ ਨਾਲ ਬਾਬਾ ਤਾਰਾ ਸਿੰਘ ਜੀ ਨਾਲ ਬਚਨ ਬਿਲਾਸ ਕੀਤੇ। ਕਹਿਣ ਲੱਗੇ—ਬਾਬਾ ਜੀ ਮੈਂ ਕਦੋਂ ਕਹਿੰਦਾ ਹਾਂ ਕਿ ਮੈਂ ਮਹਾਂਪੁਰਖ ਹਾਂ। ਇਹ ਕਲਗੀਧਰ ਪਾਤਿਸ਼ਾਹ ਦੀ ਕ੍ਰਿਪਾ ਦਾ ਸਦਕਾ ਸੰਗਤਾਂ ਸਤਿਕਾਰ ਕਰਦੀਆਂ ਹਨ। ਹਾਂ, ਜਿਨ੍ਹਾਂ ਮਹਾਂਪੁਰਖਾਂ ਦੀ ਤੁਸੀਂ ਗੱਲ ਕਰਦੇ ਹੋ, ਮੈਂ ਤਾਂ ਉਨ੍ਹਾਂ ਦੀ ਚਰਨਧੂੜ ਦੇ ਵੀ ਤੁਲ ਨਹੀਂ। ਬਾਬਾ ਤਾਰਾ ਸਿੰਘ ਜੀ ਨਿੰਮੋਝੂਣੇ ਹੋ ਗਏ। ਕਹਿੰਦੇ—ਮਹਾਂਪੁਰਖੋ! ਭੁੱਲ ਹੋ ਗਈ। ਉਪਰੰਤ ਮਹਾਂਪੁਰਖ ਬਾਬਾ ਜਰਨੈਲ ਸਿੰਘ ਦੇ ਮੋਢਿਆਂ 'ਤੇ ਹੱਥ ਰੱਖ ਕੇ ਪਾਸੇ ਲੈ ਗਏ। ਕਹਿੰਦੇ—ਅਭਿਆਸੀਆ! ਤੰਗ ਨਾ ਕਰਿਆ ਕਰ। ਤੇਰੇ ਭਜਾਉਣ ਕਰਕੇ ਮੈਂ ਭੱਜਿਆ ਹਾਂ, ਨਹੀਂ ਤੇ ਮੈਂ ਆਪਣੀ ਚਾਲ ਨਾਲ ਆਉਣਾ ਸੀ। ਬਾਬਾ ਜਰਨੈਲ ਸਿੰਘ ਜੀ ਨੀਵੀਂ ਪਾ ਕੇ ਵੈਰਾਗਮਈ ਅਵਸਥਾ ਵਿਚ ਸਾਹਮਣੇ ਖੜ੍ਹੇ ਸਨ। ਉਹ ਦ੍ਰਿਸ਼ ਵੇਖਣ ਵਾਲਾ ਸੀ ਤੇ ਸੰਤ ਬਾਬਾ ਕਰਤਾਰ ਸਿੰਘ ਜੀ ਵੀ ਵਿਸਮਾਦ ਵਿਚ ਆ ਗਏ। ਕਹਿਣ ਲੱਗੇ—ਅਭਿਆਸੀਆ! ਮੈਂ ਤੈਥੋਂ ਦੂਰ ਨਹੀਂ।

ਜੋ ਮੌਜੂਦਾ ਇਮਾਰਤ ਸਤਿਗੁਰੂ ਰਾਮਦਾਸ ਜੀ ਦੇ ਲੰਗਰ ਦੀ ਹੈ, ਇਸ ਦੀਆਂ ਨੀਹਾਂ ਪੁੱਟੀਆਂ ਸਨ। ਜਥੇ ਦਾ ਲੰਗਰ ਸੰਤ ਬਾਬਾ ਖੜਕ ਸਿੰਘ ਜੀ ਬੀੜ ਸਾਹਿਬ ਵਾਲਿਆਂ ਨੇ ਕੀਤਾ, ਜਿਨ੍ਹਾਂ ਨੇ ਇਸ ਲੰਗਰ ਦੇ ਅਸਥਾਨ ਦੀ

ਸੇਵਾ ਕਰਾਈ ਹੈ। ਸ਼ਾਮ ਦਾ ਲੰਗਰ ਜਥਾ (ਸੰਗਤ) ਛਕਣ ਲੱਗਾ। ਪੰਗਤਾਂ ਲੱਗੀਆਂ ਸਨ। ਜਥੇਦਾਰ ਮੋਹਨ ਸਿੰਘ ਜੀ ਤੁੜ ਮਹਾਂਪੁਰਖਾਂ ਦੇ ਸੱਜੇ ਪਾਸੇ ਬੈਠੇ ਸਨ। ਦਾਸ ਮਹਾਂਪੁਰਖਾਂ ਦੇ ਖੱਬੇ ਪਾਸੇ ਬੈਠਾ ਸੀ। ਬਾਬਾ ਖੜਕ ਸਿੰਘ ਜੀ ਸਾਹਮਣੇ ਆਣ ਬੈਠੇ ਤੇ ਉਨ੍ਹਾਂ ਜਥੇਦਾਰ ਮੋਹਨ ਸਿੰਘ ਜੀ ਤੁੜ ਦੇ ਮੂੰਹ 'ਤੇ ਪੂਰੇ ਜ਼ੋਰ ਦੀ ਘਸੁੰਨ ਮਾਰਿਆ। ਜਥੇਦਾਰ ਜੀ ਨੇ ਆਪਣੇ ਮੂੰਹ ਦਾ ਦੂਜਾ ਪਾਸਾ ਵੀ ਬਾਬਾ ਖੜਕ ਸਿੰਘ ਜੀ ਦੇ ਅੱਗੇ ਕੀਤਾ। ਥੋੜਾ ਜਿਹਾ ਵੀ ਗੁੱਸਾ ਮਹਿਸੂਸ ਨਹੀਂ ਕੀਤਾ। ਕਹਿਣ ਲੱਗੇ—ਬਾਬਾ ਜੀ ਇਕ ਹੋਰ ਮਾਰੋ, ਬਰਾਬਰ ਕਰ ਦਿਓ। ਬਾਬਾ ਜੀ ਆਪਣੇ ਸੁਭਾਅ ਮੁਤਾਬਕ ਕਹਿਣ ਲੱਗੇ—ਜਗਤ ਸਿੰਘ ਦਾ ਪੁੱਤ ਬਣ ਜਾਹ। ਜੋ ਜ਼ਮੀਨ ਉਨ੍ਹਾਂ ਗੁਰਦੁਆਰੇ ਅਰਦਾਸ ਕਰਾਈ ਹੈ, ਉਸਦੀ ਇੰਤਕਾਲ ਗੁਰਦੁਆਰੇ ਨਾਮ ਕਰਾ ਦੇ। ਇਥੇ ਆਪ ਦੀ ਗਿਆਤ ਲਈ ਬੇਨਤੀ ਕਰਾਂ ਕਿ ਅੱਜ ਅਸੀਂ ਗੁਰਦੁਆਰਿਆਂ ਦਾ ਧਾਨ ਖਾਣ ਤੋਂ ਭੋਰਾ ਜਿੰਨਾ ਵੀ ਸੰਕੋਚ ਨਹੀਂ ਕਰਦੇ। ਜਥੇਦਾਰ ਮੋਹਨ ਸਿੰਘ ਤੁੜ ਦੇ ਸਤਿਕਾਰਯੋਗ ਪਿਤਾ ਬਾਬਾ ਜਗਤ ਸਿੰਘ ਜੀ ਨੇ ਨਨਕਾਣਾ ਸਾਹਿਬ ਦੇ ਮੋਰਚੇ ਦੀ ਜਿੱਤ ਸਮੇਂ ਪੰਥ ਦੀ ਜਿੱਤ ਜਾਣ ਕੇ ਆਪਣੀ ਨਿੱਜੀ ਜ਼ਮੀਨ ਵਿਚੋਂ 16 ਏਕੜ ਜ਼ਮੀਨ ਗੁਰਦੁਆਰੇ ਨੂੰ ਭੇਟ ਕੀਤੀ ਸੀ। ਜਥੇਦਾਰ ਮੋਹਨ ਸਿੰਘ ਤੁੜ ਕਹਿਣ ਲੱਗੇ—ਬਾਬਾ ਜੀ ਮੈਂ ਜਲਦੀ ਤੋਂ ਜਲਦੀ ਇਹ ਕਾਰਜ ਕਰਾਂਗਾ। ਉਪਰੰਤ ਮਹਾਂਪੁਰਖ ਸੰਤ ਬਾਬਾ ਕਰਤਾਰ ਸਿੰਘ ਜੀ 'ਖ਼ਾਲਸਾ' ਜਿਨ੍ਹਾਂ ਦਾ ਚਿਹਰਾ ਹਰ ਵੇਲੇ ਹਸੂੰ ਹਸੂੰ ਕਰਦਾ ਸੀ। ਬਾਬਾ ਖੜਕ ਸਿੰਘ ਜੀ ਨੂੰ ਕਹਿਣ ਲੱਗੇ— ਬਾਬਾ ਜੀ ! ਇਕ ਘਸੁੰਨ ਮੈਨੂੰ ਵੀ ਮਾਰ ਦਿਓ। ਬਾਬਾ ਖੜਕ ਸਿੰਘ ਜੀ ਕਹਿਣ ਲੱਗੇ—ਬਹਿ ਜਾ ਬਹਿ ਜਾ ਮੁੰਡਿਆ, ਚੋਰਾਂ ਦੇ ਭੂਰੇ ਸੰਤਾਂ ਦੇ ਭੂਰੇ ਬਣ ਗਏ ਹਨ, ਹੋਰ ਕੀ ਲੈਣਾ ਈ। ਇਹ ਸਾਰਾ ਕੁਝ ਦਾਸ ਨੇ ਆਪਣੇ ਨੇਤਰਾਂ ਨਾਲ ਤੱਕਿਆ। ਉਹ ਰੰਗ ਮੇਰੀ ਜ਼ਬਾਨ ਕਥਨ ਨਹੀਂ ਕਰ ਸਕਦੀ।

ਮਹਾਂਪੁਰਖਾਂ ਦੇ ਮਨ ਦੀ ਲਾਲਸਾ ਸੀ ਕਿ ਸਿੱਖ ਧਰਮ ਵੱਧ ਤੋਂ ਵੱਧ ਫੈਲੇ। ਗੁਰੂ ਦੀ ਗੱਲ ਘਰ-ਘਰ ਵਿਚ ਜਾਵੇ। ਇਸ ਕਰਕੇ ਉਨ੍ਹਾਂ ਦੇ ਮਨ ਦੀ ਲਾਲਸਾ ਸੀ ਕਿ ਮਹਿਤੇ ਇਕ ਬਹੁਤ ਵੱਡੀ ਲਾਇਬ੍ਰੇਰੀ ਹੋਵੇ, ਜਿਥੇ ਵੱਖ-ਵੱਖ ਧਰਮਾਂ ਦੇ ਵਿਦਵਾਨ ਆ ਕੇ ਲਾਭ ਲੈਣ ਅਤੇ ਨਾਲ ਲਾਲਸਾ ਸੀ ਕਿ ਸਿੱਖ ਵਿਦਵਾਨਾਂ ਦੀ ਵੱਧ ਤੋਂ ਵੱਧ ਮਾਇਕੀ ਸਹਾਇਤਾ ਕਰਕੇ ਸਿੱਖਾਂ ਦੇ ਗ੍ਰੰਥਾਂ ਦਾ ਹੋਰ ਭਾਸ਼ਾਵਾਂ ਵਿਚ ਅਨੁਵਾਦ ਕਰਾਇਆ ਜਾਵੇ। ਜਥੇ ਵਿਚ ਤਾਂ ਗਿਆਨੀਆਂ ਦਾ ਇਕ ਬੈਚ (Batch) ਸੀ। ਉਨ੍ਹਾਂ ਦੀ ਦਿਲੀ ਇੱਛਾ ਸੀ ਕਿ 25 ਗਿਆਨੀ ਸਿੰਘਾਂ ਦੇ ਨਾਲ 25 ਰਾਗੀ ਜਥੇ ਨਿਯਤ ਕੀਤੇ ਜਾਣ। ਉਨ੍ਹਾਂ 25 ਸਿੰਘਾਂ ਨੂੰ ਵੱਖ-ਵੱਖ

ਇਲਾਕੇ ਵੰਡ ਕਰਕੇ ਗੁਰਮਤਿ ਪ੍ਰਚਾਰ ਕਰਾਇਆ ਜਾਵੇ। ਜੇ ਉਨ੍ਹਾਂ ਨੂੰ ਮਾਲੀ ਲੋੜ ਪਵੇ, ਮਦਦ ਕਰਕੇ ਉਨ੍ਹਾਂ ਨੂੰ ਉਤਸ਼ਾਹਿਤ ਕਰਕੇ ਗੁਰੂ ਦੀ ਗੱਲ ਘਰ-ਘਰ ਪਹੁੰਚਾਈ ਜਾਵੇ, ਪਰ ਪ੍ਰਤੀਤ ਹੁੰਦਾ ਹੈ ਕਿ ਗੁਰੂ ਨੂੰ ਅਜੇ ਇਹ ਗੱਲ ਪ੍ਰਵਾਨ ਨਹੀਂ ਸੀ ਜਿਸ ਕਰਕੇ ਸੰਤਾਂ ਦੇ ਸੱਚਖੰਡ ਗਮਨ ਕਰਨ ਨਾਲ ਦਿਲ ਦੀਆਂ ਦਿਲ ਵਿਚ ਰਹਿ ਗਈਆਂ। ਸੰਤ ਬਾਬਾ ਜਰਨੈਲ ਸਿੰਘ ਜੀ ਨੂੰ ਕੁਦਰਤ ਨੇ ਇਸ ਪਾਸੇ ਆਉਣ ਦਾ ਮੌਕਾ ਨਹੀਂ ਦਿੱਤਾ। ਕਾਸ਼!

## ਮਾਇਆ ਦਾ ਰੂਪ

ਸਤਿਗੁਰੂ ਰਾਮਦਾਸ ਜੀ ਮਹਾਰਾਜ ਦੀ ਸਰਾਂ ਦੇ ਹਾਲ ਕਮਰਾ ਨੰ: 15 ਵਿਚ ਮਹਾਂਪੁਰਖ ਵਿਦਿਆਰਥੀਆਂ ਨੂੰ ਵੇਦਾਂਤ ਦੀ ਪੋਥੀ ਅਧਿਆਤਮਕ ਪ੍ਰਕਾਸ਼ ਪੜ੍ਹਾ ਰਹੇ ਸਨ। ਇਕ 45 ਕੁ ਸਾਲ ਦੀ ਬੀਬੀ ਆਈ। ਮਹਾਂਪੁਰਖਾਂ ਨੂੰ ਫ਼ਤਹਿ ਬੁਲਾਈ। ਸੰਤ ਜੀ ਕਹਿਣ ਲੱਗੇ ਕਿ ਬੀਬੀ ਜੀ ਭਾਈ ਸਾਹਿਬ (ਉਸ ਦਾ ਪਤੀ) ਦਾ ਕੀ ਹਾਲ ਹੈ? ਸੰਤਾਂ ਦੇ ਏਦਾਂ ਕਹਿਣ ਦੀ ਦੇਰ ਸੀ ਕਿ ਉਹ ਰੋਣ ਲੱਗ ਪਈ, ਉਪਰੰਤ ਗੱਲਾਂ ਕਰਦੇ-ਕਰਦੇ ਹੀ ਉਹ ਹੱਸਣ ਲੱਗੀ। ਸੰਤ ਜੀ ਭਾਈ ਗੁਰਮੁਖ ਸਿੰਘ ਗੜਵਈ ਨੂੰ ਕਹਿਣ ਲੱਗੇ ਕਿ ਗੁਰਮੁਖ ਸਿੰਘਾ! ਬੀਬੀ ਜੀ ਨੂੰ ਜਲ ਪਾਣੀ ਛਕਾਓ। ਬੀਬੀ ਦੇ ਜਾਣ ਉਪਰੰਤ ਸੰਤ ਜੀ ਸਾਨੂੰ ਕਹਿਣ ਲੱਗੇ ਕਿ ਸਿੰਘੋ! ਇਹ ਮਾਇਆ ਹੈ। ਜੇ ਇਸ ਔਰਤ ਦੇ ਮਨ ਵਿਚ ਪਤੀ ਦੀ ਬਿਮਾਰੀ ਦਾ ਦੁੱਖ ਹੁੰਦਾ ਤਾਂ ਇਸਨੇ ਹੱਸਣਾ ਨਹੀਂ ਸੀ। ਇਕ ਪਲ ਵਿਚ ਹੀ ਹਾਸਾ ਆ ਗਿਆ, ਇਕ ਪਲ ਵਿਚ ਹੀ ਰੋਣ ਲੱਗ ਪਈ। ਸਿੰਘੋ! ਜੋ ਪੈਰ-ਪੈਰ 'ਤੇ ਬਦਲੇ, ਉਸਨੂੰ ਹੀ ਮਾਇਆ ਕਹਿੰਦੇ ਹਨ। ਸੰਤ ਜੀ ਨੇ ਪੰਗਤੀਆਂ ਪੜ੍ਹੀਆਂ :

**ਮਾਇਆ ਬਿਆਪਤ ਬਹੁ ਪਰਕਾਰੀ ॥ ਸੰਤ ਜੀਵਹਿ ਪ੍ਰਭ ਓਟ ਤੁਮਾਰੀ ॥**

*(ਗਉੜੀ ਗੁਆਰੇਰੀ ਮਹਲਾ ੫, ਅੰਗ ੧੮੨)*

**ਐਸੀ ਸੁੰਦਰਿ ਮਨ ਕਉ ਮੋਹੈ ॥ ਬਾਟਿ ਘਾਟਿ ਗ੍ਰਿਹਿ ਬਨਿ ਬਨਿ ਜੋਹੈ ॥**
**ਮਨਿ ਤਨਿ ਲਾਗੈ ਹੋਇ ਕੈ ਮੀਠੀ ॥ ਗੁਰ ਪ੍ਰਸਾਦਿ ਮੈ ਖੋਟੀ ਡੀਠੀ ॥੨॥**

*(ਆਸਾ ਮਹਲਾ ੫, ਅੰਗ ੩੯੨)*

**ਆਰਿਫ਼ਾਂ ਰਾ ਦੌਲਤਿ ਖੁਸ਼-ਰੂ-ਨਮਾਸਤ ॥**

*(ਜ਼ਿੰਦਗੀਨਾਮਾ ਭਾਈ ਨੰਦ ਲਾਲ ਜੀ)*

**ਹਉ ਸਦਕੇ ਤਿਨ੍ਹਾਂ ਗੁਰਸਿਖਾਂ, ਕਰਨਿ ਉਦਾਸੀ ਅੰਦਰਿ ਮਾਇਆ ॥**

*(ਵਾਰ ੧੨, ਪਉੜੀ ੬)*

ਅਖੰਡ ਪਾਠ ਦੀਆਂ 4 ਇਕੋਤਰੀਆਂ ਕਰਵਾਈਆਂ। ਹੋ ਸਕਦਾ ਹੈ ਇਸ ਤੋਂ ਵੱਧ ਵੀ ਹੋਣ ਪਰ ਦਾਸ ਨੂੰ ਏਨੀ ਕੁ ਜਾਣਕਾਰੀ ਹੈ ਕਿ ਇਕੋਤਰੀ ਬੁਰਿਆਂ ਦੇ ਲਾਗੇ ਬਾਬਾ ਭਾਈ ਲੱਖੂ ਜੀ ਦੇ ਅਸਥਾਨ 'ਤੇ, ਇਕ ਸੂਰੋ ਪੱਡੇ ਮਹਿਤੇ ਲਾਗੇ, ਇਕ ਇਕੋਤਰੀ ਧੀਰੇ ਪੱਤਰੇ ਜ਼ਿਲ੍ਹਾ ਫਿਰੋਜ਼ਪੁਰ, ਇਕ ਸੁਰ ਸਿੰਘ ਬਾਬਾ ਸੋਹਣ ਸਿੰਘ ਜੀ ਦੀ ਬਰਸੀ 'ਤੇ ਕਰਾਈ।

ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਮਾਸੀ ਜੀ ਦੇ ਪੁੱਤਰ ਬਾਬਾ ਰਾਮ ਥੰਮ੍ਹਣ ਜੀ ਜਿਨ੍ਹਾਂ ਦਾ ਅਸਥਾਨ ਪਿੰਡ ਪਜਾਲਾ ਜ਼ਿਲ੍ਹਾ ਗੁਰਦਾਸਪੁਰ ਵਿਚ ਹੈ, ਉਥੋਂ ਦੇ ਮੁਖੀ ਉਦਾਸੀ ਮਹਾਤਮਾ ਨੇ ਬੇਨਤੀ ਕੀਤੀ—ਮਹਾਂਪੁਰਖੋ! ਮਹਾਂਪੁਰਖਾਂ ਦੇ ਸਥਾਨ ਦੀ ਸੇਵਾ ਸੰਭਾਲ ਮਹਾਂਪੁਰਖ ਹੀ ਕਰ ਸਕਦੇ ਹਨ। ਆਪ ਕ੍ਰਿਪਾ ਕਰਕੇ ਇਸ ਸਥਾਨ ਨੂੰ ਸੰਭਾਲੋ। ਮਹਾਂਪੁਰਖਾਂ ਨੇ ਮਹਾਤਮਾ ਦੇ ਵਾਰ-ਵਾਰ ਕਹਿਣ 'ਤੇ ਉਥੋਂ ਦੀ ਸੇਵਾ ਸੰਭਾਲੀ ਜਿਥੇ ਅਤਿ ਸੁੰਦਰ ਗੁਰਦੁਆਰਾ ਸੁਭਾਇਮਾਨ ਹੈ। ਗੁਰੂ ਕਾ ਲੰਗਰ ਅੱਠੇ ਪਹਿਰ ਅਤੁੱਟ ਚੱਲਦਾ ਹੈ। ਗੁਰਬਾਣੀ ਦੀ ਸੰਥਿਆ ਵਿਦਿਆਰਥੀਆਂ ਨੂੰ ਕਰਵਾਈ ਜਾਂਦੀ ਹੈ। ਕਈ ਪਾਵਨ ਅਸਥਾਨਾਂ ਦੇ ਨੀਂਹ ਪੱਥਰ ਰੱਖੇ—ਜਿਵੇਂ ਸਤਿਗੁਰੂ ਤੇਗ਼ ਬਹਾਦਰ ਜੀ ਮਹਾਰਾਜ ਦੇ ਅਵਤਾਰ ਅਸਥਾਨ ਗੁਰੂ ਕੇ ਮਹਿਲ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਨੀਂਹ ਪੱਥਰ ਬਾਬਾ ਸੇਵਾ ਸਿੰਘ ਜੀ ਮਹਾਂਪੁਰਖ ਅਨੰਦਗੜ੍ਹ ਵਾਲਿਆਂ ਦੇ ਕਹਿਣ 'ਤੇ ਰੱਖਿਆ। ਵਰਨਣਯੋਗ ਹੈ ਪਹਿਲਾਂ ਜਿਸ ਦਿਨ ਨੀਂਹ ਰੱਖਣੀ ਸੀ ਸਾਰੀ ਸੰਗਤ ਹਾਜ਼ਰ ਸੀ। ਕੜਾਹ ਪ੍ਰਸ਼ਾਦ ਦੀ ਖੁੱਲ੍ਹੀ ਦੇਗ਼ ਤਿਆਰ ਕੀਤੀ। ਨੀਂਹ ਰੱਖਣ ਵਾਲੇ ਮਹਾਂਪੁਰਖ ਪਹੁੰਚੇ ਸਨ। ਹੁਕਮਨਾਮਾ ਲਿਆ ਤੇ ਸੰਤ ਜੀ ਕਹਿਣ ਲੱਗੇ—ਅੱਜ ਗੁਰਦੇਵ ਦੀ ਆਗਿਆ ਨਹੀਂ। ਫਿਰ ਦਿਨ ਨਿਯਤ ਕੀਤਾ। ਅੱਠਾਂ ਦਿਨਾਂ ਬਾਅਦ ਫਿਰ ਦੀਵਾਨ ਸਜਿਆ। ਅਰਦਾਸ ਬੇਨਤੀ ਕੀਤੀ। ਹੁਕਮਨਾਮੇ ਤੋਂ ਉਪਰੰਤ ਗੁਰੂ ਕੇ ਪਾਵਨ ਅਸਥਾਨ ਦੀ ਨਵੀਂ ਇਮਾਰਤ ਦਾ ਨੀਂਹ ਪੱਥਰ ਪੰਜਾਂ ਪਿਆਰਿਆਂ ਵਿਚ ਸ਼ਾਮਲ ਹੋ ਕੇ ਰੱਖਿਆ। ਪੰਜਾਂ ਪਿਆਰਿਆਂ ਵਿਚ ਸ਼ਾਮਲ ਹੋਣ ਵਾਲੇ ਮਹਾਂਪੁਰਖ:

1. ਸੰਤ ਬਾਬਾ ਕ੍ਰਿਪਾਲ ਸਿੰਘ ਜੀ ਸੱਤੋਂਵਾਲੀ ਗਲੀ ਵਾਲੇ।
2. ਬਾਬਾ ਉੱਤਮ ਸਿੰਘ ਜੀ ਖਡੂਰ ਸਾਹਿਬ ਵਾਲੇ।
3. ਬਾਬਾ ਸੇਵਾ ਸਿੰਘ ਅਨੰਦਗੜ੍ਹ ਵਾਲੇ (ਜਿਨ੍ਹਾਂ ਸੇਵਾ ਕਰਵਾਈ ਅਤੇ ਚੱਲ ਰਹੀ ਹੈ)।
4. ਸੰਤ ਬਾਬਾ ਖੜਕ ਸਿੰਘ ਜੀ ਬੀੜ ਸਾਹਿਬ ਵਾਲੇ।
5. ਸੰਤ ਬਾਬਾ ਕਰਤਾਰ ਸਿੰਘ ਜੀ 'ਖ਼ਾਲਸਾ' (ਭਿੰਡਰਾਂ ਮਹਿਤੇ ਵਾਲੇ)।

ਬੰਬਈ ਗੁਰਦੁਆਰਾ ਸਾਹਿਬ ਦਾ ਨੀਂਹ ਪੱਥਰ ਰੱਖਿਆ ਜਿਥੇ ਪੰਜ ਪਿਆਰਿਆਂ ਵਿਚ ਸ਼ਾਮਿਲ ਹੋਣ ਵਾਲੇ ਬਾਬਾ ਠਾਕੁਰ ਸਿੰਘ ਜੀ, ਸੰਤ ਬਾਬਾ ਜਰਨੈਲ ਸਿੰਘ ਜੀ 'ਖ਼ਾਲਸਾ', ਮਹਾਂਪੁਰਖ ਸੰਤ ਬਾਬਾ ਕਰਤਾਰ ਸਿੰਘ ਜੀ 'ਖ਼ਾਲਸਾ', ਬਾਬਾ ਬੂੜ ਸਿੰਘ ਜੀ ਸਭਰਾਵਾਂਵਾਲੇ ਅਤੇ ਦਾਸ ਜਸਵੰਤ ਸਿੰਘ ਸੀ।

ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਜੋ ਸਤਿਗੁਰੂ ਤੇਗ਼ ਬਹਾਦਰ ਸਾਹਿਬ ਦਾ ਪਾਵਨ ਸਥਾਨ ਹੈ, ਉਸ ਸਰੋਵਰ ਦੀ ਸੰਗਮਰਮਰ ਦੀਆਂ ਪ੍ਰਕਰਮਾ ਦੀ ਨੀਂਹ ਮਹਾਂਪੁਰਖਾਂ ਨੇ ਪੰਜ ਪਿਆਰਿਆਂ ਵਿਚ ਸ਼ਾਮਿਲ ਹੋ ਕੇ ਰੱਖੀ। ਲੁਧਿਆਣਾ ਸ਼ਾਮਤਰੀ ਮਾਰਕੀਟ ਵਿਚ ਸਤਿਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ 300 ਸਾਲਾ ਸ਼ਹੀਦੀ ਦਿਵਸ ਨੂੰ ਮਨਾਉਂਦਿਆਂ ਸਤਿਗੁਰੂ ਤੇਗ਼ ਬਹਾਦਰ ਹਸਪਤਾਲ ਦੀ ਨੀਂਹ ਪੰਜਾਂ ਪਿਆਰਿਆਂ ਵਿਚ ਸ਼ਾਮਲ ਹੋ ਕੇ ਰੱਖੀ। ਇਹ ਪੰਜ ਸਿੰਘ ਉਹ ਸਨ ਜਿਨ੍ਹਾਂ ਬੰਬਈ ਗੁਰਦੁਆਰੇ ਦੀ ਨੀਂਹ ਰੱਖੀ ਸੀ।

ਸੰਨ 1976, ਅੱਸੂ ਦੀ 22 ਤਰੀਕ ਦੀ ਗੱਲ ਹੈ। ਬੀੜ ਸਾਹਿਬ ਭਾਰੀ ਦੀਵਾਨ ਸੱਜਿਆ ਸੀ। ਉਸ ਸਮੇਂ ਬੀੜ ਸਾਹਿਬ ਦੀ ਮਰਯਾਦਾ ਸੀ ਕਿ ਕੋਈ ਕਵੀਸ਼ਰ, ਕਵੀ, ਤੂੰਬੀ ਵਾਲਾ ਗਾ ਨਹੀਂ ਸੀ ਸਕਦਾ, ਕੇਵਲ ਢਾਡੀ ਸਿੰਘ ਹੀ ਗੁਰ-ਇਤਿਹਾਸ ਸੁਣਾਉਂਦੇ ਸਨ। ਸੋਹਣ ਸਿੰਘ ਸੀਤਲ ਨੇ ਆਪਣੇ ਲੈਕਚਰ ਵਿਚ ਜ਼ਿਕਰ ਕੀਤਾ ਕਿ ਸਤਿਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਬੱਕਰੇ ਵੱਢੇ ਸਨ, ਸਿੱਖਾਂ ਦੇ ਸਿਰ ਨਹੀਂ ਸਨ ਕੱਟੇ। ਇਹ ਗੱਲ ਸੁਣਨ ਦੀ ਦੇਰ ਸੀ ਕਿ ਸੰਤ ਜੀ ਬੀਰ-ਰਸ ਵਿਚ ਭਰ ਕੇ ਉਠੇ ਅਤੇ ਮਾਈਕ ਫੜ ਲਿਆ। ਕਹਿਣ ਲੱਗੇ ਮੈਂ 'ਸੀਤਲ' ਜੀ ਨੂੰ ਪੁੱਛਦਾ ਹਾਂ ਕਿ ਬੱਕਰੇ ਇਹ ਬੰਨ੍ਹ ਕੇ ਆਏ ਸਨ। ਮੈਂ ਇਨ੍ਹਾਂ 'ਤੇ ਸਵਾਲ ਕਰਦਾ ਹਾਂ, ਮੈਨੂੰ ਇਥੇ ਹੀ ਉੱਤਰ ਦੇਣ ਦੀ ਖੇਚਲ ਕਰਨ। ਬੱਕਰੇ ਕਿੰਨੇ ਦੇ ਆਏ ਸਨ ? ਬੱਕਰੇ ਗੂੰਗੇ ਸਨ ? ਬੱਕਰਿਆਂ ਦੇ ਮਰਨ ਤੋਂ ਬਾਅਦ ਉਨ੍ਹਾਂ ਦਾ ਮਾਸ 'ਸੀਤਲ' ਜੀ ਨੇ ਆਪ ਛਕਿਆ। 'ਸੀਤਲ' ਪਾਣੀ-ਪਾਣੀ ਹੋ ਗਿਆ। ਕਹਿਣ ਲੱਗਾ—ਮੈਂ ਕਿਤਾਬਾਂ ਵਿਚ ਪੜ੍ਹਿਆ ਹੈ। ਮਹਾਂਪੁਰਖ ਕਹਿਣ ਲੱਗੇ—ਤੈਨੂੰ ਕਿਤਾਬਾਂ ਦਿਸ ਪਈਆਂ, ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਨਾ ਹੋਏ। ਸਤਿਗੁਰੂ ਜੀ ਦੇ ਪਾਵਨ ਬਚਨ ਹਨ: **'ਸਤਿਗੁਰ ਮੇਰਾ ਸਰਬ ਪ੍ਰਤਿਪਾਲੈ॥ ਸਤਿਗੁਰੁ ਮੇਰਾ ਮਾਰਿ ਜੀਵਾਲੈ॥' 'ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ॥'** ਸਤਿਗੁਰੂ ਜੀ ਨੇ ਸਿੱਖਾਂ ਦੇ ਸਿਰ ਮੰਗੇ ਸਨ, ਬੱਕਰਿਆਂ ਦੇ ਨਹੀਂ। ਸਤਿਗੁਰੂ ਜੀ ਧੋਖੇਬਾਜ਼ ਨਹੀਂ, ਸਤਿਗੁਰੂ ਕਹਿਣੀ ਤੇ ਕਥਨੀ ਦੇ ਪੂਰੇ ਹਨ। ਸੰਗਤਾਂ ਨੂੰ ਸੰਬੋਧਨ ਕਰਕੇ ਸੰਤ ਜੀ ਕਹਿਣ ਲੱਗੇ

ਕਿ ਸਿੰਘੋ ਸਤਿਗੁਰੂ ਨੇ ਸਾਡੀ ਨੀਂਹ ਸੱਚ 'ਤੇ ਰੱਖੀ। ਸਿੱਖਾਂ ਦੇ ਸਿਰ ਨਾ ਵੱਢੇ ਹੁੰਦੇ ਤਾਂ ਬਾਬਾ ਮਨੀ ਸਿੰਘ ਜੀ ਬੰਦ-ਬੰਦ ਕਿਵੇਂ ਕਟਵਾਉਂਦੇ, ਭਾਈ ਤਾਰੂ ਸਿੰਘ ਵਰਗੇ ਖੋਪਰੀ ਨਾ ਲੁਹਾਉਂਦੇ। ਸਤਿਗੁਰੂ ਜੀ ਦੇ ਸਾਹਿਬਜ਼ਾਦਿਆਂ ਨੇ ਮਰਿਆਂ ਨੂੰ ਜ਼ਿੰਦਾ ਕੀਤਾ। ਬਾਬਾ ਗੁਰਦਿੱਤਾ ਜੀ ਨੇ ਮੋਈ ਗਾਂ ਨੂੰ ਜ਼ਿੰਦਾ ਕੀਤਾ। ਬਾਬਾ ਅਟੱਲ ਰਾਇ ਜੀ ਨੇ ਭਾਈ ਗੁਰਮੁਖ ਖੱਤਰੀ ਦੇ ਪੁੱਤਰ ਮੋਹਨ ਜੀ ਨੂੰ ਜ਼ਿੰਦਾ ਕੀਤਾ। ਸਿੰਘੋ! ਸੀਤਲ ਨੂੰ ਪੁੱਛੋ ਕਿ ਇਹ ਗੱਲਾਂ ਜੋ ਮੈਂ ਸਾਹਿਬਜ਼ਾਦਿਆਂ ਦੀਆਂ ਕਹੀਆਂ ਹਨ, ਇਹ ਝੂਠ ਹਨ ਜਾਂ ਸੱਚ। ਜੇ ਗੁਰੂ ਕੇ ਸਾਹਿਬਜ਼ਾਦੇ ਅਜਿਹਾ ਕਰ ਸਕਦੇ ਹਨ ਤਾਂ ਸਤਿਗੁਰੂ 'ਤੇ ਸ਼ੰਕਾ ਕਰਨਾ ਨਿਰਮੂਲ ਹੈ। ਸਤਿਗੁਰੂ ਜੀ ਸਮਰੱਥ ਹਨ। ਸਾਨੂੰ ਪੜ੍ਹਿਆਂ ਤੋਂ ਖ਼ਤਰਾ ਹੈ ਜੋ ਗੁਰੂ 'ਤੇ ਵੀ ਕਿੰਤੂ-ਪ੍ਰੰਤੂ ਕਰਦੇ ਹਨ। ਸੀਤਲ ਨੂੰ ਧਰਤੀ ਵਿਹਲ ਨਹੀਂ ਸੀ ਦੇ ਰਹੀ, ਜਿਸ ਵਿਚ ਉਹ ਗ਼ਰਕ ਹੋ ਜਾਵੇ।

ਪਟਿਆਲੇ ਦੇ ਕਿਸੇ ਡਾਕਟਰ ਦੀ ਲੜਕੀ ਸੰਤ ਬਾਬਾ ਕਰਤਾਰ ਸਿੰਘ ਜੀ ਦੇ ਸੁੰਦਰ ਸਰੂਪ 'ਤੇ ਲੁਭਾਇਮਾਨ ਹੋ ਗਈ। ਉਸ ਲੜਕੀ ਨੇ ਆਪਣੇ ਮਨ ਦੀ ਗੱਲ ਆਪਣੇ ਮਾਤਾ-ਪਿਤਾ ਨਾਲ ਕੀਤੀ। ਉਹ ਪੜ੍ਹੇ ਲਿਖੇ ਸਨ। ਇਹ ਉਸ ਸਮੇਂ ਦੀ ਗੱਲ ਹੈ ਜਦੋਂ ਕਿ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਮਹਾਂਪੁਰਖਾਂ ਦੀ ਬਤੌਰ ਗੜਵਈ ਸੇਵਾ ਕਰਦੇ ਸਨ। ਸੰਤ ਬਾਬਾ ਗੁਰਬਚਨ ਸਿੰਘ ਜੀ 'ਖ਼ਾਲਸਾ' ਕਹਿਣ ਲੱਗੇ—ਭਾਈ ਕਰਤਾਰ ਸਿੰਘ ਵੇਖ ਲੈ ਬੀਬੀ ਨੂੰ 2 ਮੁਰੱਬੇ ਪੈਲੀ ਆਉਂਦੀ ਹੈ, 4 ਕਿਲੋ ਸੋਨੇ ਦੀ ਨਾਲ ਪੇਸ਼ਕਸ਼ ਕੀਤੀ ਹੈ। ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਕਹਿਣ ਲੱਗੇ— ਮਹਾਂਪੁਰਖੋ ਗਲ ਲਾ ਕੇ ਖੂਹ ਵਿਚ ਧੱਕਾ ਨਾ ਦਿਓ। ਸ਼ਾਦੀ ਪਹਿਲਾਂ ਹੋ ਚੁੱਕੀ ਹੈ, ਪੁੱਤਰ ਨੀਸ਼ਾਨ ਹਨ ਔਰਤ ਈਮਾਨ ਵੀ ਹੈ, ਹੁਣ ਬੇਈਮਾਨ ਹੋਣ ਤੋਂ ਬਚਾ ਲਓ। ਏਨੀ ਗੱਲ ਕਹਿ ਕੇ ਉੱਚੀ-ਉੱਚੀ ਭੁੱਬਾਂ ਮਾਰ ਕੇ ਰੋ ਪਏ। ਮਹਾਂਪੁਰਖੋ ਜਨਮ ਦੇਣ ਵਾਲੇ ਮਾਤਾ-ਪਿਤਾ ਛੱਡ ਕੇ ਤੁਹਾਨੂੰ ਆਪਣੇ ਬਣਾਇਆ ਹੈ, ਤੁਸੀਂ ਤਾਂ ਮਹਾਂਪੁਰਖੋ ਕਿਰਪਾ ਕਰੋ। ਸੰਤ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਦਾ ਮਨ ਅਤਿ ਪ੍ਰਸੰਨ ਹੋਇਆ ਅਤੇ ਕਹਿਣ ਲੱਗੇ—ਭਾਈ ਕਰਤਾਰ ਸਿੰਘਾ! ਕਲਗੀਧਰ ਪਾਤਸ਼ਾਹ ਤੇਰੇ ਸਿਰ 'ਤੇ ਹੱਥ ਰੱਖਣ।

ਸੰਤ ਬਾਬਾ ਗੁਰਬਚਨ ਸਿੰਘ ਜੀ 'ਖ਼ਾਲਸਾ' ਦਾ ਬਖ਼ਸ਼ਿਸ਼ ਭਰਿਆ ਝੁਕਾਅ ਵੇਖ ਕੇ ਈਰਖਾਲੂ ਲੋਕਾਂ ਨੇ ਇਕ ਨਵੀਂ ਤੁਹਮਤ ਤਿਆਰ ਕੀਤੀ। ਮਹਾਂਪੁਰਖੋ! ਕਰਤਾਰ ਸਿੰਘ ਦੇ ਪੈਰ ਵੱਡੇ-ਵੱਡੇ ਹਨ। ਸੰਤ ਬਾਬਾ ਗੁਰਬਚਨ ਸਿੰਘ ਜੀ 'ਖ਼ਾਲਸਾ' ਕਹਿਣ ਲੱਗੇ—ਵੱਡੇ-ਵੱਡੇ ਇਨ੍ਹਾਂ ਅੱਗੇ ਝੁਕਿਆ ਕਰਨਗੇ।

ਸੰਤ ਜੀ ਕਿਤੇ ਜਾਂਦੇ ਨਹੀਂ। ਸਰੀਰ ਕਰਕੇ ਅਲੋਪ ਹੋ ਜਾਂਦੇ ਹਨ ਪਰ ਜਿਹੜੇ ਯਾਦ ਕਰਦੇ ਹਨ, ਉਨ੍ਹਾਂ ਦੇ ਅੰਗ ਸੰਗ ਰਹਿੰਦੇ ਹਨ। ਜਦੋਂ ਜਥਾ ਮਲਸੀਹਾਂ ਰਾਤ ਲੰਗਰ ਛਕ ਰਿਹਾ ਸੀ, ਇਹ ਉਸ ਦਿਨ ਦੀ ਗੱਲ ਹੈ ਜਿਸ ਦਿਨ ਸੰਤਾਂ ਦਾ ਐਕਸੀਡੈਂਟ ਹੋਇਆ ਉਸ ਤੋਂ ਇਕ ਰਾਤ ਪਹਿਲਾਂ ਦੀ ਘਟਨਾ ਹੈ। ਸੰਤ ਜੀ ਕਹਿਣ ਲੱਗੇ—ਸਿੰਘੋ! ਅੱਜ ਮਠਿਆਈਆਂ ਛਕ ਲਓ ਫਿਰ ਝਾਕੋਗੇ। ਉਹ ਗੱਲ ਬਿਲਕੁਲ ਸੱਚ ਹੋ ਗਈ। ਸੰਤ ਜੀ ਸਰੀਰ ਛੱਡ ਗਏ। ਜਥਾ ਮਹਿਤੇ ਟਿਕਿਆ ਹੋਇਆ ਸੀ। ਦੋ ਟਾਈਮ ਸਾਬਤ ਮੂੰਗੀ ਦੀ ਦਾਲ ਬਣਨੀ। ਦਾਸ ਦੇ ਉਸਤਾਦ ਗਿਆਨੀ ਗੁਰਬੰਸ ਸਿੰਘ ਦਾਨੂਵਾਲ ਵਾਲੇ ਮੈਨੂੰ ਕਹਿਣ ਲੱਗੇ—ਜਸਵੰਤ ਸਿੰਘਾ ਵੇਖ ਮਹਾਂਪੁਰਖਾਂ ਦੀ ਗੱਲ ਸੱਚੀ ਹੋਈ ਹੈ, ਕਦੇ ਬਦਲਵੀਂ ਦਾਲ ਵੀ ਨਹੀਂ ਮਿਲੀ। ਮਹਾਂਪੁਰਖ ਕਹਿੰਦੇ ਸਨ ਕਿ ਮਠਿਆਈ ਉਡੀਕੋਗੇ। ਮੇਰੇ ਵੇਖਦਿਆਂ ਗਿਆਨੀ ਗੁਰਬੰਸ ਸਿੰਘ ਜੀ ਕਹਿਣ ਲੱਗੇ—ਬਾਬਾ ਕਰਤਾਰ ਸਿੰਘ ਜੀ ਹੁਣ ਤਾਂ ਅੱਕ ਗਏ ਹਾਂ ਮੂੰਗੀ ਖਾ-ਖਾ ਕੇ। ਉਸੇ ਦਿਨ ਭਾਈ ਰਾਮ ਸਿੰਘ ਜੀ ਮਹਿਤੇ ਵਾਲੇ ਆਏ ਅਤੇ ਬਾਬਾ ਠਾਕੁਰ ਸਿੰਘ ਜੀ ਨੂੰ ਕਹਿਣ ਲੱਗੇ—ਬਾਬਾ ਜੀ ਕੱਲ ਆਪਣੇ ਘਰ ਪੱਕਾ ਭੰਡਾਰਾ (ਮਠਿਆਈ ਦਾ ਲੰਗਰ) ਕਰੋ ਜੀ। ਅਗਲੇ ਦਿਨ ਸਾਰੇ ਜਥੇ (ਸੰਗਤ) ਨੇ ਰੱਜ-ਰੱਜ ਕੇ ਮਠਿਆਈਆਂ ਖਾਧੀਆਂ। ਗਿਆਨੀ ਗੁਰਬੰਸ ਸਿੰਘ ਜੀ ਨਾਲੇ ਜਲੇਬੀਆਂ ਖਾਣ ਤੇ ਨਾਲੇ ਮੈਨੂੰ ਕਹਿਣ ਲੱਗੇ—ਜਸਵੰਤ ਸਿੰਘਾ! ਸੰਤ ਜੀ ਕਿਤੇ ਨਹੀਂ ਗਏ। ਕੱਲ ਹੀ ਬੇਨਤੀ ਕੀਤੀ ਸੀ ਤੇ ਅੱਜ ਪੂਰੀ ਵੀ ਹੋ ਗਈ।

ਮੈਂ ਜਥੇ ਵਿਚ ਰਹਿ ਕੇ ਟੁੱਥ ਪੇਸਟ (Tooth Paste) ਕਰਦਾ ਸਾਂ ਅਤੇ ਕਥਾ ਵਿਚ ਦੋ ਚਾਰ ਸ਼ਬਦ ਅੰਗ੍ਰੇਜ਼ੀ ਦੇ ਕਹਿ ਦੇਣੇ ਮੇਰੀ ਆਦਤ ਬਣ ਗਈ ਸੀ। ਕੁਝ ਸਿੰਘ ਇਸ ਗੱਲ 'ਤੇ ਇਤਰਾਜ਼ ਕਰਦੇ ਸਨ। ਮਹਾਂਪੁਰਖਾਂ ਨੂੰ ਇਸ ਗੱਲ ਦਾ ਪਤਾ ਲੱਗ ਗਿਆ। ਮਹਾਂਪੁਰਖ ਫ਼ਤਹਿਗੜ੍ਹ ਸਾਹਿਬ (ਸਰਹੰਦ) ਮੈਨੂੰ ਕਮਰੇ ਵਿਚ ਬੁਲਾ ਕੇ ਕਹਿਣ ਲੱਗੇ—ਤੂੰ ਆਪਣੇ ਮਨ 'ਤੇ ਬੋਝ ਨਾ ਪਾਵੀਂ, ਕਹੀ ਜਾਣ ਦੇ। ਬਹੁਤ ਇਤਰਾਜ਼ ਕਰਨ ਵਾਲੇ ਇਸ ਕਰਕੇ ਇਤਰਾਜ਼ ਕਰਦੇ ਸਨ ਕਿ ਦਾਸ ਪੰਜ ਪਿਆਰਿਆਂ ਵਿਚ ਸ਼ਾਮਲ ਹੋ ਕੇ ਸੇਵਾ ਕਰਦਾ ਸੀ। ਮਹਾਂਪੁਰਖ ਕਹਿਣ ਲੱਗੇ—ਪੰਜ ਪਿਆਰੇ ਅੰਦਰੋਂ ਤੇ ਬਾਹਰੋਂ ਸਾਫ਼ ਚਾਹੀਦੇ ਹਨ। ਸਿੰਘਾ ਸਫ਼ਾਈ ਕੋਈ ਮਾੜੀ ਚੀਜ਼ ਨਹੀਂ, ਕਰੀ ਚੱਲਿਆ ਕਰ। ਵਰਜਿਤ ਚੀਜ਼ ਤੋਂ ਪ੍ਰਹੇਜ਼ ਰੱਖਣਾ। ਜਿਹੜਾ ਅੰਗਰੇਜ਼ੀ ਬੋਲਣ ਤੋਂ ਕੁਝ ਸਿੰਘ ਇਤਰਾਜ਼ ਕਰਦੇ ਹਨ ਇਹ ਯੋਗ ਨਹੀਂ। ਗੁਰੂ ਕੇ ਸਿੰਘ ਨੂੰ ਜਿੰਨੀਆਂ ਵੀ ਭਾਸ਼ਾਵਾਂ ਆਉਣ, ਉਹ ਚੰਗੀਆਂ ਹਨ। ਅਸੀਂ ਦੂਜੀਆਂ ਭਾਸ਼ਾਵਾਂ ਦੇ ਬੋਧ ਨਾਲ ਆਪਣਾ ਗੁਰਮਤਿ

ਦਾ ਪੱਖ ਦੂਜਿਆਂ ਨੂੰ ਸਮਝਾ ਸਕਾਂਗੇ ਜਿਵੇਂ ਹਰਭਜਨ ਸਿੰਘ ਜੀ 'ਯੋਗੀ' ਕਰਦੇ ਹਨ। ਸਗੋਂ ਜੇ ਤੂੰ ਅੰਗਰੇਜ਼ੀ ਵਿਚ ਕਥਾ ਕਰਨ ਦੀ ਜਾਚ ਸਿੱਖ ਲਵੇਂ ਤਾਂ ਹੋਰ ਵਧੀਆ ਹੋ ਜਾਵੇ। ਅੰਗਰੇਜ਼ੀ ਬੋਲਣ ਦੀ ਥੋੜ੍ਹੀ ਜਿਹੀ ਮੇਰੇ 'ਤੇ ਪਾਬੰਦੀ ਹੈ, ਪੂਰੀ ਨਹੀਂ ਕਿਉਂਕਿ ਮੈਂ ਟਕਸਾਲ ਦਾ ਮੁੱਖ ਸੇਵਾਦਾਰ ਹੋਣ ਦੇ ਨਾਤੇ ਕਥਾ ਪ੍ਰਚਾਰ ਵਿਚ ਅੰਗਰੇਜ਼ੀ ਨਹੀਂ ਬੋਲ ਸਕਦਾ ਪਰ ਮੈਂ ਆਸਣ 'ਤੇ ਅੰਗਰੇਜ਼ੀ ਬੋਲ ਸਕਦਾ ਹਾਂ। ਤੂੰ ਮੇਰੇ ਕੋਲ ਪੜ੍ਹਨ ਆਇਆ ਹੈਂ। ਮੈਂ ਤੇਰੇ 'ਤੇ ਖ਼ੁਸ਼ ਹਾਂ, ਤੂੰ ਨੁਕਤਾਚੀਨੀ ਕਰਨ ਵਾਲਿਆਂ ਦੀ ਪਰਵਾਹ ਨਾ ਕਰ।

## ਗੁਰੂ ਨਾਲ ਹਠ ਨਹੀਂ ਪੁੱਗ ਸਕਦਾ

ਇਕ ਵਾਰੀ ਭਾਈ ਮੋਹਕਮ ਸਿੰਘ ਜੀ ਨੇ ਬਚਨ ਸੁਣਾਇਆ ਕਿ ਲੁਧਿਆਣੇ ਜਿਲ੍ਹੇ ਦੇ ਪਿੰਡ ਖਡੂਰ ਦੇ ਬਾਹਰ ਖੇਤਾਂ ਵਿਚ ਬੁੰਗਾ ਨਾਂ ਦਾ ਅਸਥਾਨ ਸਿਮਰਨ ਅਭਿਲਾਖੀਆਂ ਵਾਸਤੇ ਭਾਈ ਹਰਨੇਕ ਸਿੰਘ ਜੀ ਅਭਿਆਸੀ ਜੋ ਕਿ ਬਹੁਤ ਹੀ ਨਾਮ ਸਿਮਰਨ ਦੇ ਰੰਗ ਵਿਚ ਰੰਗਿਆ ਸੀ ਨੇ ਆਪਣੇ ਖੇਤਾਂ ਵਿਚ ਬਣਾਇਆ। ਉਸ ਗੁਰਮੁਖ ਦੇ ਕੋਲ ਅਨੇਕਾਂ ਹੀ ਗੁਰਮੁਖ ਪਿਆਰੇ ਆ ਕੇ ਸਿਮਰਨ ਅਭਿਆਸ ਕਰਦੇ ਸਨ। ਉਹਨਾਂ ਦੇ ਕੋਲ ਭਾਈ ਜਸਵੰਤ ਸਿੰਘ, ਭਾਈ ਪ੍ਰੇਮ ਸਿੰਘ ਜੀ ਘੁਮਾਣ, ਭਾਈ ਨੰਦ ਸਿੰਘ ਇਤਿਆਦਿਕ ਜਥੇ ਦੇ ਸਿੰਘ ਜਥੇ ਵਿਚ ਆਉਣ ਤੋਂ ਪਹਿਲਾਂ ਉਸ ਪ੍ਰੇਮੀ ਕੋਲ ਹੀ ਰਹਿੰਦੇ ਰਹੇ। ਇਕ ਵਾਰ ਵੈਸਾਖੀ ਦੇ ਮੇਲੇ 'ਤੇ ਮਹਾਂਪੁਰਖ ਜਥੇ ਸਮੇਤ ਸ੍ਰੀ ਅੰਮ੍ਰਿਤਸਰ ਆਏ ਹੋਏ ਸੀ, ਇਸ ਮੌਕੇ 'ਤੇ ਇਹ ਭਾਈ ਹਰਨੇਕ ਸਿੰਘ ਜੀ ਗੁਰਮੁਖ ਪਿਆਰਾ ਵੀ ਪਹੁੰਚਿਆ ਸੀ, ਜੋ ਕਿ 25 ਸ੍ਰੀ ਸੁਖਮਨੀ ਸਾਹਿਬ ਦੇ ਪਾਠ ਅਤੇ ਹੋਰ ਵੀ ਬਹੁਤ ਹੀ ਜ਼ਿਆਦਾ ਨਿਤਨੇਮ ਰੋਜ਼ਾਨਾ ਕਰਦਾ ਸੀ। ਉਸ ਗੁਰਮੁਖ ਨੇ ਸੰਤ ਗਿ: ਕਰਤਾਰ ਸਿੰਘ ਜੀ ਖ਼ਾਲਸਾ ਨੂੰ ਪ੍ਰਸ਼ਨ ਕੀਤਾ ਕਿ ਮਹਾਂਪੁਰਖੋ ਜਦੋਂ ਕੀਰਤਨ ਸਰਵਣ ਕਰਦੇ ਹੋਈਏ ਉਦੋਂ ਬਿਰਤੀ ਨੂੰ ਧੁਨੀ ਵਿਚ ਜਾਂ ਗੁਰਬਾਣੀ ਦੀ ਪੰਗਤੀ ਦੇ ਅਰਥਾਂ ਵੱਲ ਲਾਉਣਾ (ਜੋੜਨਾ) ਚਾਹੀਦਾ ਹੈ ਤਾਂ ਮਹਾਂਪੁਰਖਾਂ ਨੇ ਕਿਹਾ ਕਿ ਇਸ ਤਰ੍ਹਾਂ ਦਾ ਬਚਨ ਤੇਰੇ ਵਰਗਾ ਕੋਈ ਗੁਰਮੁਖ ਅਭਿਆਸੀ ਹੀ ਕਰ ਸਕਦਾ ਹੈ। ਉਸ ਦੇ ਜਵਾਬ ਵਿਚ ਮਹਾਂਪੁਰਖ ਕਹਿਣ ਲੱਗੇ ਕਿ ਗੁਰਬਾਣੀ ਦੇ ਅਰਥਾਂ ਵਿਚ ਚਿੱਤ ਜੋੜਦਿਆਂ ਹੋਇਆਂ ਧੁਨੀ ਤੋਂ ਵੀ ਧਿਆਨ ਨੂੰ ਪਾਸੇ ਨਹੀਂ ਹੋਣ ਦੇਣਾ ਚਾਹੀਦਾ। ਜੇ ਅਰਥਾਂ ਨੂੰ ਨਹੀਂ ਸਮਝਾਂਗੇ ਤਾਂ ਚਿੱਤ ਨਹੀਂ ਜੁੜੇਗਾ, ਮਨ ਹੋਰ ਪਾਸੇ ਉਡਾਰੀਆਂ ਲਾਉਂਦਾ ਫਿਰਦਾ ਹੈ। ਨਾਲ ਹੀ ਉਸ ਨੂੰ ਇਕ ਬਚਨ ਕਿਹਾ ਕਿ ਅਭਿਆਸ ਕਰਦਿਆਂ ਗੁਰੂ ਨਾਲ ਕਦੇ ਹਠ ਨਹੀਂ ਪੁੱਗਦਾ। ਕਾਫ਼ੀ ਸਮੇਂ

ਬਾਦ ਪਤਾ ਚੱਲਿਆ ਕਿ ਭਾਈ ਹਰਨੇਕ ਸਿੰਘ ਜੀ ਨਾਮ ਅਭਿਆਸ ਦੇ ਚਾਲੀਸੇ ਕਰਦਿਆਂ ਇਕ ਵਾਰੀ ਅਰਦਾਸ ਕਰ ਦਿੱਤੀ ਕਿ ਇਸ ਚਲੀਸੇ ਦੀ ਸਮਾਪਤੀ ਤੱਕ ਜੇਕਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਤੱਖ ਦਰਸ਼ਨ ਨਾ ਹੋਏ ਤਾਂ ਮੈਂ ਸਰੀਰ ਤਿਆਗ ਦਿਆਂਗਾ। ਅਖੀਰ ਜਦੋਂ ਚਲੀਸੇ ਦੀ ਸਮਾਪਤੀ ਹੋਈ ਤਾਂ ਆਪਣੇ ਆਪ ਨੂੰ ਗੋਲੀ ਮਾਰ ਕੇ ਸਰੀਰ ਤਿਆਗ ਦਿੱਤਾ।

## ਦਾਤਾ ਵੱਡਾ ਮੰਗਤਾ ਛੋਟਾ

ਮੇਰੀ ਜ਼ਿੰਦਗੀ ਵਿਚ ਮਹਾਂਪੁਰਖਾਂ ਦੀ ਇਕ ਘਟਨਾ ਦਾ ਬਹੁਤ ਜ਼ਿਆਦਾ ਪ੍ਰਭਾਵ ਹੈ ਜਿਸ ਨੇ ਮੇਰੀ ਕਾਇਆ ਕਲਪ ਕਰ ਦਿੱਤੀ। 1976 ਦੇ 9-10 ਪੋਹ ਰਾਤ ਦੀ ਘਟਨਾ ਹੈ ਕਿ ਇਕ ਬੀਬੀ ਰਾਤ ਦੇ 9-10 ਵਜੇ ਦੇ ਕਰੀਬ ਮਹਾਂਪੁਰਖਾਂ ਵਾਸਤੇ ਇਕ ਕੇਸਰੀ ਰੰਗ ਦਾ ਸਵੈਟਰ ਬੁਣ ਕੇ ਲਿਆਈ। ਮਹਾਂਪੁਰਖਾਂ ਦੇ ਅੱਗੇ ਰੱਖ ਕੇ ਫ਼ਤਹਿ ਬੁਲਾਈ ਅਤੇ ਪਿੱਛੇ ਬੈਠ ਗਈ। ਸੰਤ ਜੀ ਕਹਿਣ ਲੱਗੇ—ਜਸਵੰਤ ਸਿੰਘਾ ! ਸਵੈਟਰ ਬਹੁਤ ਵਧੀਆ ਹੈ। ਮੈਂ ਚਮਕੀਲਾ ਜਿਹਾ ਵੇਖ ਕੇ ਕਹਿ ਦਿੱਤਾ—ਮਹਾਂਪੁਰਖੋ ਏਨਾ ਵਧੀਆ ਨਹੀਂ। ਮਹਾਂਪੁਰਖਾਂ ਨੇ 3-4 ਵੇਰ ਕਿਹਾ ਕਿ ਬਹੁਤ ਵਧੀਆ ਹੈ ਪਰ ਮੇਰੀ ਮੱਤ 'ਤੇ ਇਹੋ ਜਿਹਾ ਪੜਦਾ ਪਿਆ ਕਿ ਮੈਂ ਵਾਰ-ਵਾਰ ਇਕ ਗੱਲ ਹੀ ਕਰੀ ਜਾਂਦਾ, ਇਹ ਘਟੀਆ ਹੈ, ਮਹਾਂਪੁਰਖੋ ਮੈਨੂੰ ਉੱਨ ਦੀ ਪਛਾਣ ਹੈ। ਅੱਧਾ ਘੰਟਾ ਬੈਠ ਕੇ ਬੀਬੀ ਉਥੋਂ ਹੀ ਸਿਰ ਝੁਕਾ ਕੇ ਚਲੀ ਗਈ। ਮਹਾਂਪੁਰਖ ਮੈਨੂੰ ਕਹਿਣ ਲੱਗੇ— ਜਸਵੰਤ ਸਿੰਘਾ ਮੈਂ ਤਾਂ ਸਮਝਦਾ ਸੀ ਤੂੰ ਸਿਆਣਾ ਹੋਵੇਂਗਾ। ਪਰ ਨਹੀਂ ਭੋਲਿਆ ਤੂੰ ਇਹ ਦੱਸ ਕਿ ਤੂੰ ਸਵੈਟਰ ਨੂੰ ਮਾੜਾ ਕਿਵੇਂ ਕਿਹਾ। ਮੈਂ ਕਿਹਾ— ਜੀ ਸਸਤੀ ਜਿਹੀ ਉੱਨ ਹੈ, ਮੈਨੂੰ ਪਛਾਣ ਹੈ। ਮਹਾਂਪੁਰਖ ਕਹਿਣ ਲੱਗੇ—ਤੂੰ ਉੱਨ ਦੀ ਕੀਮਤ ਪਾਈ ਹੈ, ਪਿਆਰ ਦੀ ਨਹੀਂ। ਪਤਾ ਨਹੀਂ ਬੀਬੀ ਨੇ ਪਤੀ ਕੋਲੋਂ ਪੈਸੇ ਲਏ ਹਨ ਜਾਂ ਆਪਣੀਆਂ ਨਿੱਜੀ ਲੋੜਾਂ ਵਿਚੋਂ ਬਚਤ ਕੀਤੀ ਹੈ। ਫਿਰ ਬਜ਼ਾਰ ਲੈਣ ਗਈ ਹੋਵੇਗੀ। ਇਕ-ਇਕ ਤੰਦ ਬੁਣਿਆ। ਉੱਨ ਦੀ ਕੀਮਤ ਤਾਂ ਤੂੰ ਪਾ ਦਿੱਤੀ ਪਰ ਪਿਆਰ ਦੀ ਕੀਮਤ ਕੀ ਹੈ ? ਸਿੰਘਾ ! ਯਾਦ ਰੱਖ ਉਹ ਬੀਬੀ ਆਪਾਂ ਨੂੰ ਕੁਝ ਦੇ ਕੇ ਗਈ ਹੈ, ਲੈ ਕੇ ਨਹੀਂ। ਉਹ ਦਾਤਾ ਹੈ, ਆਪਾਂ ਮੰਗਤੇ ਹਾਂ। ਯਾਦ ਰੱਖੀਂ ਦੇਣ ਵਾਲੇ ਨਾਲੋਂ, ਲੈਣ ਵਾਲਾ ਕਦੇ ਵੱਡਾ ਨਹੀਂ ਹੁੰਦਾ। ਜੇ ਕੋਈ ਦੇ ਦੇਵੇ, ਉਸਨੂੰ ਝੋਲੀ ਵਿਚ ਪੁਆ ਲਈਂ। ਸੁਆਹ ਵੀ ਮਾੜੀ ਨਹੀਂ ਹੁੰਦੀ, ਉਹ ਵੀ ਜੂਠੇ ਭਾਂਡੇ ਸੁੱਚੇ ਕਰ ਦਿੰਦੀ ਹੈ। ਉਨ੍ਹਾਂ ਮਹਾਂਪੁਰਖਾਂ ਦੇ ਇਸ ਬਚਨ ਨੇ ਮੇਰਾ ਸਾਰਾ ਕੁਝ ਅੰਦਰਲਾ ਬਦਲ ਦਿੱਤਾ ਹੈ। ਮੇਰੇ ਨਿੱਜੀ ਵਿਸ਼ਵਾਸ ਮੁਤਾਬਿਕ ਇਸ

ਉਪਦੇਸ਼ ਨੇ ਮੇਰੀ ਕਾਇਆ ਕਲਪ ਕਰ ਦਿੱਤੀ ਹੈ।

ਜਥਾ ਅੰਮ੍ਰਿਤਸਰ ਸਾਹਿਬ ਸੀ। ਮਹਾਂਪੁਰਖ ਮੰਜੀ ਸਾਹਿਬ ਹਰਿਮੰਦਰ ਸਾਹਿਬ ਤੋਂ ਆਏ ਮੁਖਵਾਕ ਦੀ ਹਰ ਰੋਜ਼ ਕਥਾ ਕਰਦੇ ਸਨ। ਇਕ ਗ੍ਰੰਥੀ ਸਿੰਘ ਕਹਿਣ ਲੱਗਾ—ਜੀ ਮਹਾਂਪੁਰਖੋ ਅੱਜ ਮੈਂ ਆਪ ਜੀ ਨਾਲ ਕਥਾ ਦਾ ਪਾਠ ਕਰਾਂਗਾ। ਕੁਦਰਤੀ ਤੌਰ 'ਤੇ ਮੰਜੀ ਸਾਹਿਬ ਤੋਂ ਉਪਰੰਤ ਬਾਬਾ ਅਟੱਲ, ਲੋਹਗੜ੍ਹ ਸਾਹਿਬ ਤੇ ਇਕ ਹੋਰ ਸਥਾਨ 'ਤੇ ਕਥਾ ਹੋਈ ਤੇ ਨਾਲ ਹੀ ਸੰਗਤਾਂ ਨੂੰ ਬੇਨਤੀ ਕੀਤੀ ਗਈ ਕਿ ਹੁਣ ਫਲਾਣੇ ਥਾਂ ਕਥਾ ਹੋਣੀ ਹੈ, ਤੁਸੀਂ ਉਥੇ ਪਹੁੰਚੋ। ਦਾਸ ਨੂੰ ਇਹ ਘਟਨਾ ਬਾਬਾ ਹਰਨਾਮ ਸਿੰਘ ਜੀ ਭੂਰਿਆਂ ਵਾਲਿਆਂ ਨੇ ਦੱਸੀ ਹੈ ਜੋ ਮੈਂ ਲਿਖ ਰਿਹਾ ਹਾਂ। ਉਸ ਗ੍ਰੰਥੀ ਸਿੰਘ ਨੇ ਚਾਰ ਥਾਵਾਂ 'ਤੇ ਉਹੋ ਹੀ ਹੁਕਮਨਾਮਾ ਕੱਢਿਆ। ਪ੍ਰੇਮੀ-ਜਨ ਵਿਚਾਰ ਕਰਨ ਕਿ ਸੰਤ ਜੀ ਹੁਣ ਕੀ ਅਰਥ ਕਰਨਗੇ। ਹਰ ਥਾਂ ਨਵੇਂ ਅਰਥ, ਨਵੇਂ ਦ੍ਰਿਸ਼ਟਾਂਤ ਪ੍ਰਮਾਣ। ਸੰਗਤਾਂ ਮਹਾਂਪੁਰਖਾਂ ਦੀ ਵਿਦਵਤਾ 'ਤੇ ਹੈਰਾਨ ਰਹਿ ਗਈਆਂ।

ਮਹਾਂਪੁਰਖ ਜਥੇ ਦੇ ਸਿੰਘਾਂ ਦੇ ਕੇਸੀਂ ਇਸ਼ਨਾਨ ਆਪ ਕਰਵਾਇਆ ਕਰਦੇ ਸਨ। ਇਸ਼ਨਾਨ ਕਰਨ ਵਾਲਾ ਸਾਬਣ ਤੇ ਦਹੀਂ ਦੀ ਚਾਟੀ ਰੱਖ ਲੈਣੀ। ਪੁੱਛਣਾ—ਸਿੰਘਾ ਦਹੀਂ ਨਾਲ ਕਿ ਸਾਬਣ ਨਾਲ ? ਇਕ ਸਿੰਘ ਨੇ ਜਲ ਪਾਉਣਾ ਤੇ ਮਹਾਂਪੁਰਖਾਂ ਨੇ ਮਲ-ਮਲ ਕੇ ਕੇਸੀਂ ਇਸ਼ਨਾਨ ਕਰਾਉਣਾ ਤੇ ਪੰਗਤੀਆਂ ਪੜ੍ਹਨੀਆਂ :

**ਸੇਵ ਕਰੀ ਇਨਹੀ ਕੀ ਭਾਵਤ, ਅਉਰ ਕੀ ਸੇਵ ਸੁਹਾਤ ਨ ਜੀ ਕੋ ॥**
**ਦਾਨ ਦਯੋ ਇਨਹੀ ਕੋ ਭਲੋ, ਅਰੁ ਆਨ ਕੋ ਦਾਨ ਨ ਲਾਗਤ ਨੀਕੋ ॥**
**ਆਗੈ ਫਲੈ ਇਨਹੀ ਕੋ ਦਯੋ, ਜਗ ਮੈ ਜਸੁ, ਅਉਰ ਦਯੋ ਸਭ ਫੀਕੋ ॥**
**ਮੋ ਗ੍ਰਹ ਮੈ ਤਨ ਤੇ ਮਨ ਤੇ, ਸਿਰ ਲਉ ਧਨ ਹੈ ਸਭ ਹੀ ਇਨਹੀ ਕੋ ॥੩॥**

*(ਸਵੱਯੇ ਗਿਆਨ ਪ੍ਰਬੋਧ, ਪਾ: ੧੦)*

**ਐਸੀ ਮਾਂਗੁ ਗੋਬਿਦ ਤੇ ॥**
**ਟਹਲ ਸੰਤਨ ਕੀ ਸੰਗੁ ਸਾਧੂ ਕਾ ਹਰਿ ਨਾਮਾਂ ਜਪਿ ਪਰਮ ਗਤੇ ॥੧॥**

*(ਕਾਨੜਾ ਮ: ੫, ਅੰਗ ੧੨੯੮)*

**ਟਹਲ ਮਹਲ ਤਾ ਕਉ ਮਿਲੈ, ਜਾ ਕਉ ਸਾਧ ਕ੍ਰਿਪਾਲ ॥**

*(ਗਉੜੀ ਮ: ੫, ਬਾਵਨ ਅਖਰੀ, ਅੰਗ ੨੫੫)*

**ਵਿਣੁ ਸੇਵਾ ਧ੍ਰਿਗੁ ਹਥ ਪੈਰ, ਹੋਰ ਨਿਹਫਲ ਕਰਣੀ ॥**

*(ਭਾਈ ਗੁਰਦਾਸ ਜੀ, ਵਾਰ ੨, ਪਉੜੀ ੧੦)*

ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥
ਕਹੁ ਨਾਨਕ ਬਾਹ ਲੁਡਾਈਐ ॥

(ਸਿਰੀਰਾਗੁ ਮ: ੧, ਅੰਗ ੨੬)

ਪੰਚ ਬਾਰ ਗੰਗ ਜਾਇ, ਬਾਰ ਪੰਚ ਪ੍ਰਾਗ ਨ੍ਹਾਇ,
ਤੈਸਾ ਪੁੰਨ ਏਕ ਗੁਰਸਿਖ ਕਉ ਨ੍ਹਵਾਏ ਕਾ ॥
ਸਿਖ ਕਉ ਪਿਲਾਇ ਪਾਨੀ ਭਾਉ ਕਰਿ ਕੁਰਖੇਤ,
ਅਸ੍ਵਮੇਧ ਜਗ ਫਲ ਸਿਖ ਕਉ ਜਿਵਾਏ ਕਾ ॥
ਜੈਸੇ ਸਤ ਮੰਦਰ ਕੰਚਨ ਕੇ ਉਸਾਰ ਦੀਨੇ,
ਤੈਸਾ ਪੁੰਨ ਸਿਖ ਕਉ ਇਕ ਸਬਦ ਸਿਖਾਏ ਕਾ ॥
ਜੈਸੇ ਬੀਸ ਬਾਰ ਦਰਸਨ ਸਾਧ ਕੀਆ ਕਾਹੂ,
ਤੈਸਾ ਫਲ ਸਿਖ ਕਉ ਚਾਪਿ ਪਗ ਸੁਆਏ ਕਾ ॥੬੭੩॥

(ਕਬਿੱਤ ਭਾਈ ਗੁਰਦਾਸ ਜੀ)

***They also serve, why only stand and wait.***

*(On his Blindness Johan Mittra Milton)*

**ਹਰ ਕਿ ਖ਼ਿਦਮਤ ਕਰਦ, ਓ ਮਖ਼ਦੂਮ ਸ਼ੁਦ ॥**
**ਹਰ ਕਿ ਖ਼ੁਦ ਰਾ ਦੀਦ ਓ ਮਹਰੂਮ ਸ਼ੁਦ ॥**

ਸੰਤ ਬਾਬਾ ਹਰਨਾਮ ਸਿੰਘ ਜੀ ਰਾਮਪੁਰ ਖੇੜੇ ਵਾਲੇ ਹਰ ਸਾਲ ਨਾਮ ਅਭਿਆਸ ਸਮਾਗਮ ਕਰਾਉਂਦੇ ਸਨ। ਉਨ੍ਹਾਂ ਦੇ ਕਹਿਣ 'ਤੇ ਜਥਾ ਰਾਮਪੁਰ ਖੇੜੇ ਨਾਮ ਅਭਿਆਸ ਦਾ ਅਨੰਦ ਮਾਣ ਰਿਹਾ ਸੀ। ਹਰ ਰੋਜ਼ ਮਹਾਂਪੁਰਖ ਕਥਾ ਕਰਦੇ ਸਨ। ਮਹਾਂਪੁਰਖਾਂ ਨੇ ਨਾਮ ਅਭਿਆਸ ਬਾਰੇ ਬਹੁਤ ਸੁੰਦਰ ਵਿਚਾਰ ਦਿੱਤੇ। ਉਨ੍ਹਾਂ ਵਿਚੋਂ ਰੰਚਕ-ਮਾਤਰ ਚੇਤੇ ਹਨ ਕਾਸ਼! ਦਾਸ ਲਿਖ ਲੈਂਦਾ। ਮੇਰੀ ਮਹਾਂਪੁਰਖਾਂ ਦੀ ਡਾਇਰੀ ਲਿਖਣ ਦੀ ਡਿਊਟੀ ਸੀ, ਪਰ ਉਹ ਡਾਇਰੀ ਗੁੰਮ ਹੋਣ ਕਰਕੇ ਉਹ ਸਾਰਾ ਕੁਝ ਜਾਂਦਾ ਰਿਹਾ। ਮਹਾਂਪੁਰਖ ਕਹਿਣ ਲੱਗੇ ਕਿ ਸਤਸੰਗੀਓ! ਜਿਵੇਂ ਟੀਕਾ ਲਾਉਣ ਵਾਲਾ ਪਾਣੀ ਹੁੰਦਾ ਹੈ, ਜਿਸਨੂੰ Distilled Water ਕਹਿੰਦੇ ਹਨ, ਉਸ ਦੀ ਕੋਈ ਕੀਮਤ ਨਹੀਂ ਹੁੰਦੀ। ਮੈਡੀਕਲ ਸਟੋਰ ਵਾਲੇ ਦਵਾਈ ਦੀ ਕੀਮਤ ਲੈ ਲੈਂਦੇ ਹਨ ਪਰ ਉਹ ਪਾਣੀ ਫ੍ਰੀ ਦੇ ਦਿੰਦੇ ਹਨ। ਜੇ ਉਹ ਪਾਣੀ ਨਾ ਹੋਵੇ ਤਾਂ ਟੀਕੇ ਵਾਲੀ ਸੂਈ ਨਾਲ ਦਵਾਈ ਆਪਣੇ ਆਪ ਅੰਦਰ ਨਹੀਂ ਜਾ ਸਕਦੀ। ਇਸ ਤਰ੍ਹਾਂ ਗੁਰਮੁਖੋ ਸਾਡੇ ਸਵਾਸ ਹੈਨ ਤਾਂ ਕੀਮਤੀ, ਪਰ ਆਪਾਂ ਇਸ ਤਰ੍ਹਾਂ ਐਵੇਂ ਗਵਾਈ ਜਾ ਰਹੇ ਹਾਂ। ਜਿਵੇਂ ਉਹ ਸ਼ੁੱਧ ਪਾਣੀ ਵਿਚ ਰਲ ਕੇ ਦਵਾਈ ਮਰੀਜ਼ ਦੇ ਅੰਦਰ ਜਾ ਕੇ ਤੰਦਰੁਸਤ ਕਰ ਦਿੰਦੀ ਹੈ ਇਸੇ ਤਰ੍ਹਾਂ

ਵਾਹਿਗੁਰੂ ਨਾਮ ਕੀਮਤੀ ਦਵਾਈ ਹੈ ਜਦੋਂ ਸਾਡੇ ਸਵਾਸਾਂ ਰੂਪੀ Distilled Water ਨਾਲ ਇਹ ਨਾਮ ਅੰਦਰ ਚਲਾ ਗਿਆ। ਸਾਡੇ ਵਿਕਾਰਾਂ ਦੇ ਰੋਗ ਚੁੱਕੇ ਜਾਣਗੇ। ਜਿਵੇਂ ਟੀਕੇ ਵਾਲੀ ਸਰਿੰਜ ਹੁੰਦੀ ਹੈ ਉਸਨੂੰ ਗਰਮ ਪਾਣੀ ਨਾਲ ਉਬਾਲਿਆ ਜਾਂਦਾ ਹੈ। ਆਪਣੀ ਸੁਰਤੀ ਰੂਪੀ ਸਰਿੰਜ ਸਾਧ ਸੰਗਤ ਵਿਚ ਆ ਕੇ ਵਿਚਾਰ ਦੀ ਅੱਗ ਨਾਲ ਉਬਾਲਣੀ ਹੈ। ਸਾਡੇ ਅੰਦਰ ਨਾਲ ਅਭਿਆਸ ਕਰਨ ਲੱਗਿਆਂ ਮਨ ਬਾਹਰ ਜਾਵੇਗਾ, ਇਸਨੂੰ ਰੋਕਣ ਦਾ ਇਕੋ-ਇਕ ਤਰੀਕਾ ਹੈ ਕਿ ਪਹਿਲਾਂ ਬੋਲ ਕੇ ਬਾਣੀ ਪੜ੍ਹੋ ਜਾਂ ਅਭਿਆਸ ਕਰੋ, ਜਦੋਂ ਵੀ ਚੁੱਪ ਹੋਵੋਗੇ ਮਨ ਦੌੜ ਜਾਵੇਗਾ। ਇਹ ਜਾਪ ਤਿੰਨ ਤਰ੍ਹਾਂ ਦਾ ਹੈ। ਅਭਿਆਸ ਕਰਦੇ ਸਮੇਂ ਪਹਿਲਾਂ ਉੱਚੀ, ਫਿਰ ਹੌਲੀ ਤੇ ਜਦੋਂ ਸੁਰਤੀ ਟਿਕ ਗਈ, ਉਸ ਸਮੇਂ ਆਪਣੇ ਆਪ ਚੱਲੇਗਾ ਪਰ ਆਪਣੇ ਆਪ ਏਨੀ ਛੇਤੀ ਉਸ ਅਵਸਥਾ 'ਤੇ ਪਹੁੰਚਣਾ ਬਹੁਤ ਔਖਾ ਹੈ। ਪ੍ਰਾਗਰਾਜ (ਅਲਾਹਬਾਦ) ਦਾ ਇਕ ਗੁਰਸਿੱਖ ਭਾਈ ਭਾਨਾ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸ਼ਰਨ ਆਇਆ ਤੇ ਬੇਨਤੀ ਕੀਤੀ:

**ਨਿਜ ਉਪਦੇਸ਼ ਬਤਾਵਹੁ ਮੋਹੀ। ਜਿਸ ਤੇ ਜਨਮ ਮਰਨ ਨਹਿੰ ਹੋਹੀ।**
**ਸ੍ਰੀ ਗੁਰ ਹਰਗੋਬਿੰਦ ਬਖਾਨਾ, ਕਿਰਤ ਧਰਮ ਕੀ ਕਰਹੁ ਸੁਜਾਨਾ।**
**ਵਾਹਿਗੁਰੂ ਜੋ ਨਾਮ ਲਈਜੈ। ਰਸਨਾ ਸਿਮਰਤੁ ਨਹਿੰ ਬਿਸਰੀਜੈ।**
**ਤਬ ਭਾਨੇ ਸੁਨਿ ਕੈ ਨਿਰਧਾਰਾ। ਪੁਨ ਪੂਛਨਿ ਕੋ ਬਾਕ ਉਚਾਰਾ।**
**ਅਪਰ ਮਤਨਿ ਕੇ ਧੁਰ ਹੁਇ ਨੇਰੇ। ਤਰਕਹਿੰ ਮੋਹਿ ਬਾਦ ਕੋ ਛੇਰੇ।੨੯।**
**ਪੁਰਸ਼ ਮਹਾਨ ਸਭਿਨਿ ਤੇ ਜੋਇ। ਬਾਰੰ ਬਾਰ ਹਕਾਰਹਿ ਕੋਇ।**
**ਖੀਝਹਿ ਸੋ, ਝਿਰਕਹਿ ਦੇ ਤ੍ਰਾਸ। ਨਹਿ ਰਾਖਤਿ ਹੈ ਤਿਨ ਕੋ ਪਾਸ।੩੦।**
**ਰਾਮ ਨਾਮ ਨਿਤ ਪਰੇ ਪੁਕਾਰੋ। ਨਹਿ ਰੀਝੈ, ਖੀਝੈ ਨਿਰਧਾਰੋ।**
**ਕਯਾ ਫਲ ਤੁਮ ਕੋ ਆਵੈ ਹਾਥ। ਰਿਸਹਿ ਮਹਾਫਲ ਦਾਤਾ ਨਾਥ।੩੧।**

**ਸ੍ਰੀ ਸਤਿਗੁਰ ਕਹਿ ਲਖਹੁ ਨ ਐਸੇ। ਸ਼ਰਧਾ ਧਰਹੁ ਕਹੈਂ ਹਮ ਜੈਸੇ।**
**ਜਿਮ ਕੋਈ ਆਜਿਜ਼ ਹ੍ਵੈ ਦੀਨ। ਸ਼ੱਤ੍ਰ ਬ੍ਰਿੰਦ ਨੇ ਜਿਸ ਦੁਖ ਦੀਨਿ।੩੨।**
**ਸਭਿ ਤੇ ਹੋਇ ਨਿਰਾਸ ਨਿਰਧਾਰੇ। ਲੇ ਅਸਿਪਤਿ ਕੋ ਨਾਮ ਪੁਕਾਰੇ।**
**ਜਬਿ ਲਗਿ ਸੁਨੀਯਤ ਨਹੀਂ ਪੁਕਾਰ। ਬਾਰਿ ਬਾਰਿ ਸੋ ਕਰਹਿ ਉਚਾਰ।੩੩।**
**ਸੁਨਹਿ ਪੁਕਾਰਤ ਰਿਪੁ ਜਨ ਜੇਈ। ਸੋ ਹਟਿ ਜਾਤਿ ਕਸ਼ਟ ਨਹ ਦੇਈ।**
**ਨਿਜ ਬਲ ਰੋਕਹਿੰ ਤਿਸ ਤੇ ਫੇਰਿ। ਭੈ ਕਰ ਹੋਇ ਸਕਹਿੰ ਨਹਿੰ ਨੇਰ।੩੪।**
**ਜੇ ਅਸਿਪਤਿ ਕੇ ਚਾਕਰ ਅਹੈਂ। ਦੀਨ ਦੁਖੀ ਰਿਪ ਮਨ ਤੇ ਲਹੈਂ।**
**ਕ੍ਰਿਪਾ ਕਰਹਿੰ ਸੋ ਬਸਹਿੰ ਸਹਾਇ। ਸਭਿ ਸ਼ਤ੍ਰੂਨਿ ਕੋ ਦੇਤ ਹਟਾਇ।੩੫।**

ਜੋ ਅਸਿਪਤਿ ਭੀ ਸੁਨਹਿ ਪੁਕਾਰਾ। ਜਾਨਹਿੰ ਮੇਰੇ ਨਾਮ ਉਚਾਰਾ।
ਕ੍ਰਿਪਾ ਕਰੈ ਨਿਰਭੈ ਕਰਿ ਦੇਤ। ਰਿਪੁ ਮਨ ਨਾਸ, ਮਹਾ ਸੁਖ ਦੇਤ।੩੬।
ਤਿਸਾਏ ਕਾਮ ਕ੍ਰੋਧ ਤੇ ਆਦਿ। ਲੂਟਿਤ ਨਿਤ ਪ੍ਰਤਿ ਕਰਿ ਕਰਿ ਬਾਦ।
ਪਾਪ ਰੂਪ ਭੇ ਦੇਤਿ ਸਦੀਵ। ਦੁਖਦ ਸ਼ਤ੍ਰ ਮਨ ਲਖਹਿ ਜਿ ਜੀਵ।੩੭।
ਰਾਮ ਰਾਮ ਤਬ ਕਰਹਿ ਉਚਾਰਨ।
ਮਿਲਹਿੰ ਜਿ ਸੰਤ ਸੁ ਕਰਹਿੰ ਉਧਾਰਨਿ।
ਕਾਮ ਕ੍ਰੋਧਿ ਰਿਪ ਪਾਪ ਸਮੇਤਿ। ਇਸ ਤੇ ਅਭੈ ਤੁਰਤ ਕਰਿ ਲੇਤਿ।੩੮।
ਸੁਨਿ ਪਰਮੇਸਰੁ ਕਰਨਾ ਧਰੈ। ਜਾਨਹਿ ਮੇਰੇ ਸਿਮਰਨਿ ਕਰੈ।
ਪਰਯੋ ਸ਼ਰਨ ਮੇਰੀ ਜੋਇ ਹੁਇ ਆਰਤਿ।
ਰਿਪੁ ਮਨ ਮਿਲੇ ਇਸੇ ਨਿਤ ਮਾਰਤ।੩੯।
ਬਿਰਦ ਕ੍ਰਿਪਾਲ ਆਪਨੋ ਜਾਨਾ। ਕਰਹਿ ਮੁਕਤਿ ਬੰਧਨ ਸਭਿ ਹਾਨਾ।
ਅਬਿਚਲ ਸੁਖ ਪ੍ਰਭ ਦਾਤ ਕਰੰਤੇ। ਇਹ ਫਲ ਹੋਤਿ ਨਾਮ ਸਿਮਰੰਤੇ।

*(ਰਾਸਿ ੫, ਅੰਸੁ ੪੪)*

ਪਰਯੋ ਸੁਰਤਿ ਮੈਂ ਕ੍ਰਿਪਾ ਨਿਧਾਨ। ਦਿਹੁ ਉਪਦੇਸ਼ ਹੋਇ ਕਲਿਆਨ।
ਸਤਿ ਕਹਿ ਸ੍ਰੀ ਸਤਿਗੁਰੂ ਉਚਾਰਾ।......
ਵਾਹਿਗੁਰੂ ਜਬਿ ਨਿਸਿ ਦਿਨ ਜਾਪਤਿ। ਚਾਰਹੁ ਦ੍ਵਾਰ ਹੋਇ ਤਬ ਪ੍ਰਾਪਤਿ।
ਜਿਨ ਦਰ ਅੰਦਰ ਹੁਇ ਪ੍ਰਵਿਸਾਇ।
ਮਿਲਹਿ ਜਾਇ ਕਰਿ, ਪਦ ਕੋ ਪਾਇ।੬।
ਜਿਮਿ ਹਰਿਮੰਦਰ ਕੇ ਦਰ ਚਾਰ। ਜਿਸ ਦਰ ਬਰਹਿ ਸੁ ਤਿਸਹਿ ਉਦਾਰ।
ਜੋਗ ਵਿਰਾਗ, ਭਗਤਿ ਅਰੁ ਗਯਾਨ। ਸਿਮਰੇ ਨਾਮ ਆਇ ਚਹੁ ਪਾਨ।੭।
ਬ੍ਰਿਤਿ ਇਕਾਗਰ ਕਰ ਕਰਹਿ ਅਭਿਆਸ। ਪ੍ਰੇਮ ਸਹਿਤ ਸਿਮਰੇ ਸਤਿਨਾਮ।
ਤਬ ਫਲ-ਜੋਗ-ਕਰੇ ਕੋ ਪਾਵੈ। ਸਿਮਰਉ ਕਹਿ ਤਿਸ ਮਨ ਟਿਕ ਜਾਵੈ।੮।
ਤਬਿ ਬਿਸ਼ਿਯਨਿ ਤੇ ਲਹੈ ਵਿਰਾਗ। ਮੂਲ ਭਗਤਿ ਕੋ ਸਿਮਰਨਿ ਲਾਗਿ।
ਪ੍ਰਭ ਸਹਿਤ ਪ੍ਰੇਮ ਮਹਾ ਉਪ ਜਾਯੋ। ਉਸ ਦਿਨ ਮਨ ਮੈਂ ਏਕ ਬਸਾਯੋ।੯।
ਕ੍ਰਿਪਾ ਕਰਹਿ ਜਿਸ ਮਹਿ ਲਿਵ ਲਾਈ।
ਰਿਦੇ ਪੁਨਹਿ ਦੇ ਗਯਾਨ-ਉਪਾਈ। ਏਕ ਆਤਮਾ ਪੂਰਨ ਜਾਨਹਿ।
ਨਿਜ ਸਰੂਪ ਲਖ ਬੰਧਨ ਹਾਨਹਿ।੧੦।
ਇਮ ਸਤਿਨਾਮ ਆਸਰੇ ਚਾਰੇ। ਸਿਮਰਤ ਪ੍ਰਾਪਤਿ ਹੋਵਤ ਸਾਰੇ।
ਯਾਂ ਤੇ ਜੋ ਬਾਂਛਹਿ ਇਵ ਚਾਰਨਿ। ਨਾਮ ਨਿਰੰਤਰ ਕਰਹਿੰ ਭਾਰਨ ॥੧੧॥

ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚੋਣਵਿਆਂ ਜੋਧਿਆਂ ਵਿਚੋਂ ਭਾਈ ਜੈਤੇ ਨੇ ਬੇਨਤੀ ਕੀਤੀ ਕਿ ਮਹਾਰਾਜ ਕਈ ਕਹਿੰਦੇ ਹਨ ਗਿਆਨ ਨਾਲ ਰੱਬ ਦੀ ਪ੍ਰਾਪਤੀ ਹੁੰਦੀ ਹੈ। ਸਤਿਗੁਰੂ ਜੀ ਕਹਿਣ ਲੱਗੇ ਭਾਈ ਜੈਤਾ ਜੀ ਜਿਸ ਨੂੰ ਛਾਤੀ ਰੋਗ ਭਾਵ ਬਲਗਮ ਆਦਿ ਰਹਿੰਦੀ ਹੋਵੇ। ਬਲਗਮ ਵਾਲਾ ਘਿਓ ਖਾਵੇ ਤਾਂ ਛਾਤੀ 'ਤੇ ਬੋਝ ਰਹਿੰਦਾ ਹੈ। ਜਿਸ ਮਨੁੱਖ ਦੇ ਸਰੀਰ ਵਿਚ ਗਰਮੀ (ਪਿਤ ਦਾ ਪੱਖ ਹਾਵੀ ਹੋਵੇ) ਉਸਨੂੰ ਅਤਿਸਾਰ ਲੱਗ ਜਾਂਦੇ ਹਨ ਪਰ ਘਿਓ ਨਾਲ ਮਿਸ਼ਰੀ ਖਾਣ ਕਰਕੇ ਉਪਰੋਕਤ ਦੋਵੇਂ ਰੋਗ ਪ੍ਰਭਾਵਤ ਨਹੀਂ ਕਰਦੇ। ਭਗਤੀ ਰੂਪੀ ਮਿਸ਼ਰੀ ਤੋਂ ਬਿਨਾਂ ਕੇਵਲ ਫੋਕਾ ਗਿਆਨ ਮਨੁੱਖ ਦੀ ਹੰਗਤਾ ਨੂੰ ਪ੍ਰਬਲ ਕਰਦਾ ਹੈ। ਅਤਿਸਾਰ ਲੱਗਣ ਦੀ ਤਰ੍ਹਾਂ ਧੱਕੇ ਨਾਲ ਗਿਆਨ ਦੇਣ ਦਾ ਯਤਨ ਕਰਦਾ ਹੈ।

ਇਤਿਆਦਕ ਮਹਾਂਪੁਰਖਾਂ ਨੇ ਜੋ ਅਭਿਆਸ ਬਾਰੇ ਦੱਸਿਆ, ਮੇਰੀ ਬੁੱਧੀ ਏਨੀ ਸੂਖਮ ਨਹੀਂ ਸੀ ਕਿ ਉਨ੍ਹਾਂ ਦੀ ਹਰ ਵਿਚਾਰ ਸਮਝ ਸਕੇ।

ਜਦੋਂ ਅਖ਼ੀਰਲੇ ਪੜਾਅ ਮਲਸੀਹਾਂ ਜਥਾ ਟਿਕਿਆ ਹੋਇਆ ਸੀ, ਉਸ ਪ੍ਰੋਗਰਾਮ ਦੇ ਵਿਚ ਇਕ ਰਾਤ ਨਕੋਦਰ ਦਾ ਪ੍ਰੋਗਰਾਮ ਬਣਿਆ। ਰਾਤ ਆਰੀਆ ਸਮਾਜ ਮੰਦਰ ਵਿਚ ਦੀਵਾਨ ਸਜਿਆ। ਜਥੇ ਦੇ ਸਿੰਘਾਂ ਦੇ ਮਨ ਵਿਚ ਵਿਚਾਰ ਆਉਣ ਕਿ ਅੱਜ ਮਹਾਂਪੁਰਖ ਕਿਹੜੀ ਕਥਾ ਕਰਨਗੇ। ਜੋ 'ਖ਼ਾਲਸਾ ਜੀਵਨ' ਵਿਚ ਆਇਣ ਦਾ ਅਲੰਕਾਰ ਲਿਖਿਆ ਹੈ, ਉਸਨੂੰ ਮਹਾਂਪੁਰਖਾਂ ਨੇ ਏਨੇ ਵਿਸਥਾਰ ਸਹਿਤ ਤੇ ਸੁੰਦਰ ਢੰਗ ਨਾਲ ਸਮਝਾਇਆ ਕਿ ਹਿੰਦੂ ਵੀਰ ਅਸ਼-ਅਸ਼ ਕਰ ਉਠੇ।

## ਸੇਵਾ ਕਰਨ ਦੀ ਜਾਚ ਦੱਸਣੀ

ਜਥਾ ਨਾਨਕ ਝੀਰਾ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਮਹਾਨ ਸਥਾਨ ਦੇ ਦਰਸ਼ਨਾਂ ਲਈ ਗਿਆ। ਜਥੇ (ਸੰਗਤ) ਨੇ ਲੰਗਰ ਛਕਣਾ ਸੀ। ਉਥੋਂ ਦੇ ਮੁੱਖ ਪ੍ਰਬੰਧਕ ਬਾਬਾ ਕਰਤਾਰ ਸਿੰਘ ਜੀ ਬਹੁਤ ਮਿਲਣਸਾਰ, ਸੇਵਾ-ਭਾਵਨਾ ਤੇ ਪਿਆਰ ਵਾਲੇ ਸਨ। ਮਹਾਂਪੁਰਖਾਂ ਨੂੰ ਕਹਿਣ ਲੱਗੇ ਕਿ ਮਹਾਂਪੁਰਖੋ! ਗੁਰੂ ਦਾ ਦਿੱਤਾ ਹੋਇਆ ਬਹੁਤ ਕੁਝ ਹੈ ਪਰ ਇਥੇ ਸੇਵਾਦਾਰਾਂ ਦੀ ਕਮੀ ਹੈ। ਤੁਸੀਂ ਸਿੰਘਾਂ ਨੂੰ ਕਹਿ ਦਿਓ ਕਿ ਉਹ ਆਪ ਲੰਗਰ ਤਿਆਰ ਕਰ ਲੈਣ। ਸਿੰਘਾਂ ਲੰਗਰ ਤਿਆਰ ਕਰ ਲਿਆ। ਦਾਸ ਨਵਾਂ ਵਿਦਿਆਰਥੀ ਹੋਣ ਕਰਕੇ ਡਰਦਾ ਸੀ ਕਿ ਸੇਵਾ ਕਰਦਿਆਂ ਕੋਈ ਗ਼ਲਤੀ ਨਾ ਹੋ ਜਾਵੇ। ਦਾਸ ਨੇ ਜਦੋਂ ਜਥਾ ਲੰਗਰ ਛਕ ਰਿਹਾ ਸੀ, ਜਲ ਵਰਤਾਉਣ ਦੀ ਸੇਵਾ ਨੂੰ ਸੌਖਿਆਂ ਸਮਝ ਕੇ ਜਲ ਵਰਤਾਉਣਾ

ਸ਼ੁਰੂ ਕਰ ਦਿੱਤਾ। ਮਹਾਂਪੁਰਖ ਦੂਜੀ ਪੰਗਤ ਵਿਚ ਬੈਠੇ ਸਨ, ਆਵਾਜ਼ ਮਾਰੀ—ਜਸਵੰਤ ਸਿੰਘਾ! ਉਰਾਂ ਆ। ਮੈਂ ਮਹਾਂਪੁਰਖਾਂ ਕੋਲ ਪਹੁੰਚਿਆ। ਮਹਾਂਪੁਰਖ ਕਹਿਣ ਲੱਗੇ—ਸਿੰਘਾ! ਦੋਹਾਂ ਹੱਥਾਂ ਨਾਲ ਜੱਗ ਫੜੀਦਾ ਹੈ ਤਾਂ ਕਿ ਦੋਵੇਂ ਹੱਥ ਸਫਲ ਹੋਣ। **'ਵਿਣੁ ਸੇਵਾ ਧ੍ਰਿਗੁ ਹਥ ਪੈਰ ਹੋਰਿ ਨਿਹਫਲ ਕਰਣੀ ॥'** ਮੈਂ ਸਿਰ ਝੁਕਾਇਆ। ਅੱਜ ਮਨ ਵਿਚ ਵਿਚਾਰ ਆਉਂਦੀ ਹੈ ਕਿ ਹੋਰ ਵੀ ਮਹਾਂਪੁਰਖ ਸਿੰਘਾਂ ਨਾਲ ਵਿਚਰਦੇ ਹਨ ਪਰ ਇਸ ਤਰ੍ਹਾਂ ਦੀ ਪਰਪੱਕਤਾ ਦਾ ਖ਼ਿਆਲ ਨਹੀਂ ਰੱਖਦੇ। ਹਰ ਨਿੱਕੀ-ਨਿੱਕੀ ਗੱਲ ਸਮਝਾਉਣ ਦਾ ਯਤਨ ਕਰਨਾ, ਮਨੁੱਖ ਜੀਵਨ ਗੁਰਮਤਿ ਅਨੁਸਾਰ ਘੜਨਾ, ਇਸੇ ਕਰਕੇ ਇਸ ਜਥੇ ਨੂੰ ਟਕਸਾਲ ਕਹਿੰਦੇ ਹਨ ਭਾਵੇਂ ਅੱਜ ਟਕਸਾਲ ਦਾ ਵਿਰੋਧ ਕਰਨ ਵਾਲਿਆਂ ਨੇ ਆਪਣੇ ਡੇਰੇ ਦੇ ਨਾਂ ਨਾਲ ਟਕਸਾਲ ਸ਼ਬਦ ਜੋੜਨ ਦਾ ਯਤਨ ਕੀਤਾ ਹੈ ਅਤੇ ਅਖ਼ਬਾਰਾਂ ਰਾਹੀਂ, ਸਟੇਜਾਂ ਰਾਹੀਂ ਕਰ ਰਹੇ ਹਨ, ਪਰ ਉਨ੍ਹਾਂ ਨੂੰ ਭੁਲੇਖਾ ਹੈ ਹਰ ਚਮਕਦੀ ਚੀਜ਼ ਸੋਨਾ ਨਹੀਂ ਹੁੰਦੀ। ਬਗਲਾ ਤੇ ਹੰਸ ਦੋਵੇਂ ਰੰਗ ਦੇ ਚਿੱਟੇ ਹਨ ਪਰ ਕਰਮ ਕਰਨ 'ਤੇ ਪਛਾਣ ਲਾਜ਼ਮੀ ਹੋ ਜਾਂਦੀ ਹੈ ਕਿਉਂਕਿ ਹੰਸਾਂ ਦੀ ਖ਼ੁਰਾਕ ਮੋਤੀ, ਬਗਲਿਆਂ ਦੀ ਡੱਡੀਆਂ, ਮੱਛੀਆਂ। ਉਹ ਦੋਵੇਂ ਕਿਵੇਂ ਰਲਣਗੇ। ਭਲਾ ਹੋਵੇ ਉਨ੍ਹਾਂ ਵੀਰਾਂ ਦਾ, ਵਾਹਿਗੁਰੂ ਉਨ੍ਹਾਂ ਨੂੰ ਸੁਮੱਤ ਦੇਵੇ ਪਰ ਯਾਦ ਰੱਖਣਾ ਟਕਸਾਲ ਦਾ ਪੜ੍ਹਿਆ ਸਿੰਘ ਕਿਤੇ ਗ਼ੈਰ ਔਰਤ ਕੋਲੋਂ ਮੁੱਠੀ-ਚਾਪੀ ਨਹੀਂ ਕਰਾਏਗਾ। ਇਥੋਂ ਪਛਾਣ ਹੋ ਜਾਵੇਗੀ, ਅਸਲੀ ਤੇ ਨਕਲੀ ਦੀ।

ਸੰਤ ਮਹਾਂਪੁਰਖ ਬਾਬਾ ਜਰਨੈਲ ਸਿੰਘ ਜੀ ਦੇ ਭਰਾਤਾ ਭਾਈ ਜਗਜੀਤ ਸਿੰਘ ਜੀ ਨੂੰ ਦਮੇ ਦਾ ਰੋਗ ਸੀ ਜਿਸ ਕਰਕੇ ਉਨ੍ਹਾਂ ਦੀ ਹਾਲਤ ਕਈ ਵੇਰਾਂ ਬਹੁਤ ਖ਼ਰਾਬ ਹੋ ਜਾਂਦੀ। ਇਕ ਵਾਰ ਇਸ ਤਰ੍ਹਾਂ ਹੋਇਆ ਕਿ ਭਾਈ ਜਗਜੀਤ ਸਿੰਘ ਦੇ ਸਰੀਰ ਦੀ ਹਰਕਤ ਬਿਲਕੁਲ ਬੰਦ ਹੋ ਗਈ। ਪਰਿਵਾਰ ਦੇ ਮੈਂਬਰ ਨਿੰਮੋਝੂਣੇ ਹੋ ਕੇ ਬੈਠੇ ਸਨ। ਪਰਿਵਾਰ ਦੇ ਇਕ ਮੈਂਬਰ ਨੂੰ ਡਾਕਟਰ ਵੱਲ ਭੇਜਿਆ ਕਿ ਉਹ ਚੰਗੀ ਤਰ੍ਹਾਂ ਚੈੱਕ ਕਰਕੇ ਨਿਰਣਾ ਦੇ ਸਕੇ ਕਿ ਭਾਈ ਜਗਜੀਤ ਸਿੰਘ ਜੀ ਜ਼ਿੰਦਾ ਹਨ ਜਾਂ ਨਹੀਂ। ਕੁਦਰਤ ਨੇ ਇਕ ਅਜੀਬੋ-ਗ਼ਰੀਬ ਕ੍ਰਿਸ਼ਮਾ ਕੀਤਾ ਕਿ ਸੰਤ ਬਾਬਾ ਕਰਤਾਰ ਸਿੰਘ ਜੀ ਇਕ ਦਮ ਕੁਝ ਸਿੰਘਾਂ ਸਮੇਤ ਬੂਹੇ ਅੱਗੇ ਆਣ ਖਲੋਤੇ। ਬੱਸ ਤੋਂ ਉਤਰਦਿਆਂ ਸਾਰ ਹੀ ਅੰਦਰ ਚਲੇ ਗਏ। ਅੱਗੇ ਜਦੋਂ ਵੀ ਆਉਂਦੇ ਸਨ ਤਾਂ ਬਾਬਾ ਜੋਗਿੰਦਰ ਸਿੰਘ ਜੀ (ਸੰਤ ਬਾਬਾ ਜਰਨੈਲ ਸਿੰਘ ਜੀ ਦੇ ਸਤਿਕਾਰਯੋਗ ਪਿਤਾ ਜੀ) ਕੋਲ ਬੈਠ ਕੇ ਫਿਰ ਘਰ ਆਉਂਦੇ ਸਨ। ਅੱਜ ਸਿੱਧੇ ਅੰਦਰ ਆ ਗਏ। ਮਹਾਂਪੁਰਖਾਂ ਦੇ ਹੱਥ ਵਿਚ ਇਕ ਮੁਰਝਾਇਆ ਜਿਹਾ ਫੁੱਲਾਂ ਦਾ ਸਿਹਰਾ ਸੀ। ਉਸਨੂੰ ਹੱਥ ਵਿਚ ਫੜਿਆ ਹੋਇਆ ਸੀ। ਸੰਤ ਜੀ ਭਾਈ

ਜਗੀਰ ਸਿੰਘ ਜੀ ਨੂੰ ਕਹਿਣ ਲੱਗੇ—ਜਗੀਰ ਸਿੰਘਾ! ਭਾਈ ਜਗਜੀਤ ਸਿੰਘ ਜੀ ਨੂੰ ਉਠਾਓ ਤਾਂ ਭਾਈ ਜਗੀਰ ਸਿੰਘ ਦੀਆਂ ਅੱਖਾਂ ਵਿਚ ਅੱਥਰੂ ਆ ਗਏ। ਕਹਿਣ ਲੱਗੇ—ਮਹਾਂਪੁਰਖੋ ਹੁਣ ਉਠਾਉਣ ਯੋਗ ਨਹੀਂ। ਸੰਤ ਜੀ ਕਹਿਣ ਲੱਗੇ—ਉਠਾਓ ਤਾਂ ਸਹੀ। ਆਸਰਾ ਦੇ ਕੇ ਸਿਰ ਚੁੱਕਿਆ। ਮਹਾਂਪੁਰਖਾਂ ਨੇ ਭਾਈ ਜਗਜੀਤ ਸਿੰਘ ਜੀ ਦੇ ਗਲੇ ਵਿਚ ਫੁੱਲਾਂ ਦਾ ਸਿਹਰਾ ਪਾਉਂਦਿਆਂ ਬਚਨ ਕੀਤੇ—ਜਗਜੀਤ ਸਿੰਘਾ! ਏਡੀ ਛੇਤੀ ਨਹੀਂ ਜਾਣ ਦੇਣਾ। ਭਾਈ ਜਗਜੀਤ ਸਿੰਘ ਨੇ ਨੇਤਰ ਖੋਲ੍ਹੇ ਪਰ ਸਰੀਰ ਬਿਲਕੁਲ ਸਾਥ ਨਹੀਂ ਸੀ ਦੇ ਰਿਹਾ। ਮਹਾਂਪੁਰਖ ਕਹਿਣ ਲੱਗੇ—ਜਗਜੀਤ ਸਿੰਘਾ ਨਿਤਨੇਮ ਕਰਿਆ ਕਰ। ਸਾਨੂੰ ਪਤਾ ਹੈ ਤੇਰਾ ਰਾਜਸੀ ਸੁਭਾਅ ਹੈ, ਜੇ ਸਵੇਰੇ ਢਿੱਲ ਹੋ ਜਾਵੇ ਤਾਂ ਸ਼ਾਮ ਤੱਕ ਸੌਣ ਤੋਂ ਪਹਿਲਾਂ ਨਿਤਨੇਮ ਕਰਕੇ ਸੌਣਾ ਹੈ। ਸੁਣਨ ਦਾ ਬਹਾਨਾ ਨਹੀਂ ਬਣਾਉਣਾ। ਆਪ ਕਰਨਾ। ਭਾਈ ਜਗਜੀਤ ਸਿੰਘ ਜੀ ਉਸ ਦਿਨ ਤੋਂ ਬਾਅਦ ਬੀਮਾਰ ਨਹੀਂ ਹੋਏ ਅਤੇ ਜੀਵਨ ਭਰ ਇਸ ਨੇਮ ਨੂੰ ਨਿਭਾਉਣਾ ਕੀਤਾ।

ਮਹਾਂਪੁਰਖ ਮਹਿਤੇ ਗੁਰਦੁਆਰਾ ਸਾਹਿਬ ਦੇ ਬਾਹਰ ਮੰਜੇ 'ਤੇ ਬੈਠੇ ਸਨ ਕਿ ਆਕਾਸ਼ ਵਿਚੋਂ ਇਉਂ ਆਵਾਜ਼ ਆਈ ਜਿਵੇਂ ਕੋਈ ਚੀਜ਼ ਉਪਰ ਦੀ ਲੰਘ ਰਹੀ ਹੋਵੇ। ਮਹਾਂਪੁਰਖ ਕਹਿਣ ਲੱਗੇ—ਕਿਸੇ ਈਰਖਾਲੂ ਤੇ ਘਟੀਆ ਸੋਚ ਵਾਲੇ ਮਨੁੱਖ ਨੇ ਕਿਸੇ 'ਤੇ ਹਾਂਡੀ ਚਲਾਈ ਹੈ ਤਾਂ ਕਿ ਵਿਰੋਧੀ ਦਾ ਨੁਕਸਾਨ ਕਰ ਸਕੇ ਪਰ ਆਪਾਂ ਵਾਪਿਸ ਕਰ ਦਿੱਤੀ। ਬੁਰਾ ਕਰਨ ਵਾਲੇ ਦਾ ਆਪੇ ਬੁਰਾ ਹੋ ਜਾਵੇਗਾ।

ਸੰਤ ਬਾਬਾ ਸੋਹਣ ਸਿੰਘ ਜੀ ਸੁਰਸਿੰਘ ਵਾਲੇ ਮਹਾਂਪੁਰਖਾਂ ਦੇ ਦੁਸਹਿਰੇ 'ਤੇ ਬਾਹਰ ਦੀਵਾਨ ਸਜਿਆ। ਇਕ ਪਰਮ ਹੰਸ ਮਹਾਤਮਾ ਨੇ ਬਹੁਤ ਸੁੰਦਰ ਵਿਖਿਆਨ ਕੀਤਾ ਅਤੇ ਉਸਦੇ ਬੋਲਣ ਦਾ ਮੁੱਖ ਵਿਸ਼ਾ ਸੀ ਕਿ ਸੰਤ ਬਾਬਾ ਸੋਹਣ ਸਿੰਘ ਜੀ ਕਰਮਯੋਗੀ ਸਨ। ਇਸ ਕਰਕੇ ਮਨੁੱਖ ਨੂੰ ਕਰਮਾਂ 'ਤੇ ਵੱਧ ਤੋਂ ਵੱਧ ਜ਼ੋਰ ਦੇਣਾ ਚਾਹੀਦਾ ਹੈ। ਉਪਰੰਤ ਮਹਾਂਪੁਰਖਾਂ ਦੀ ਵਾਰੀ ਆਈ, ਇਨ੍ਹਾਂ ਏਥੋਂ ਵਿਚਾਰ ਆਰੰਭ ਕੀਤਾ : **'ਗਿਆਨ ਅੰਜਨ ਗੁਰ ਦੀਆ ...'** ਗਿਆਨ ਹੀ ਪ੍ਰਮੇਸ਼ਰ ਦੀ ਪ੍ਰਾਪਤੀ ਦਾ ਮੁੱਖ ਵਸੀਲਾ ਹੈ।

**ਹੇਤ ਮੋਖਸ਼ ਕੀ ਗਿਆਨ ਇਕ ਨਹੀਂ ਕਰਮ ਨਹਿ ਧਿਆਨ।**
**ਰਜੁ ਸਰਪ ਤਬਹੀ ਨਸਹਿ ਹੋਯ ਰੱਜ ਕੋ ਗਿਆਨ ॥੧੦॥**

*(ਵਿਚਾਰ ਸਾਗਰ)*

ਮੁਕਤੀ ਦਾ ਹੇਤੂ ਕਰਮ ਉਪਾਸਨਾ ਨਹੀਂ, ਗਿਆਨ ਹੀ ਹੈ। ਕਿਉਂਕਿ ਜੇਕਰ ਆਤਮਾ ਵਿਚ ਬੰਧਨ ਸੱਚ ਹੋਵੇ ਤਿਸ ਦੀ ਨਵਿਰਤੀ ਰੂਪ ਮੋਖਸ਼ ਗਿਆਨ

ਨਾਲ ਹੋਵੇ ਨਹੀਂ, ਉਹਨਾਂ ਕਰਮਾਂ ਜਾਂ ਉਪਾਸਨਾ ਨਾਲ ਹੋਵੇ, ਉਹ ਬੰਧ ਆਤਮਾ ਵਿਚ ਸੱਚ ਨਹੀਂ ਹੈ। ਉਹ ਤਾਂ ਰੱਸੀ ਸੱਪ ਦੇ ਵਾਂਗਰ ਝੂਠ ਹੈ। ਉਸ ਝੂਠ ਦੀ ਨਵਿਰਤੀ ਅਧਿਸ਼ਟਾਨ ਗਿਆਨ ਨਾਲ ਹੀ ਬਣਦੀ ਹੈ, ਕਰਮ ਜਾਂ ਉਪਾਸਨਾ ਨਾਲ ਨਹੀਂ। ਜਿਵੇਂ ਰੱਸੀ ਸੱਪ ਕਿਸੇ ਕਰਮ ਦੇ ਨਾਲ ਦੂਰ ਨਹੀਂ ਹੁੰਦਾ, ਉਹ ਸਿਰਫ਼ ਰੱਸੀ ਦੇ ਗਿਆਨ ਨਾਲ ਦੂਰ ਹੁੰਦਾ ਹੈ। ਤਿਵੇਂ ਆਤਮਾ ਤੇ ਅਗਿਆਨ ਨਾਲ ਪ੍ਰਤੀਤ ਹੁੰਦਾ ਹੈ। ਬੰਧ ਤਾਂ ਬੰਧ ਦੀ ਪ੍ਰਤੀਤ ਤੇ ਅਗਿਆਨ ਆਤਮਾ ਗਿਆਨ ਨਾਲ ਹੀ ਦੂਰ ਹੁੰਦਾ ਹੈ।

ਜੇਕਰ ਕਰਮ ਦਾ ਫਲ ਮੋਖਸ਼ ਹੋਵੇ ਤਾਂ ਮੋਖਸ਼ ਅਨਿੱਤ ਹੋ ਜਾਵੇਗਾ। ਕਿਉਂਕਿ ਇਹ ਨਿਯਮ ਹੈ ਕਿ ਜਿਹੜੀ ਖੇਤੀ ਆਦਿਕ ਕਰਮ ਦਾ ਫਲ ਅੰਨ ਵਗ਼ੈਰਾ ਹੈ, ਉਹ ਅਨਿੱਤ ਹੈ ਤੇ ਯੱਗ ਆਦਿਕ ਕਰਮ ਦਾ ਫਲ ਸਵਰਗ ਵਗ਼ੈਰਾ ਭੀ ਅਨਿੱਤ ਹੈ। ਜਿਹੜਾ ਮੋਖਸ਼ ਭੀ ਭਰਮ ਦਾ ਫਲ ਉਹ ਕਰਮ ਦਾ ਫਲ ਮੋਖਸ਼ ਨਹੀਂ। ਤਿਵੇਂ ਉਪਾਸਨਾ ਦਾ ਫਲ ਮੰਨੇ ਤਾਂ ਭੀ ਮੋਖਸ਼ ਅਨਿਤ ਹੋ ਜਾਵੇਗਾ। ਕਿਉਂਕਿ ਉਪਾਸਨਾ ਰੂਪ ਕਰਮ ਦਾ ਫਲ ਮੋਖਸ਼ ਨਹੀਂ। ਕਰਮ ਕਰਤਾ ਨੂੰ ਕਰਮ ਦੇ ਨਾਲ ਪੰਜ ਕਿਸਮ ਦਾ ਉਪਯੋਗ ਹੁੰਦਾ ਹੈ। 1. ਪਦਾਰਥ ਦੀ ਪੈਦਾਇਸ਼, 2. ਨਾਸ, 3. ਪਦਾਰਥ ਦੀ ਪ੍ਰਾਪਤੀ 4. ਪਦਾਰਥਾਂ ਦਾ ਵਿਕਾਰ, 5. ਓਵੇਂ ਸੰਸਕਾਰ ਤੇ ਹੋਰ ਸਰੂਪ ਦੀ ਪ੍ਰਾਪਤੀ ਨਾਮ ਵਿਕਾਰ ਹੈ। ਸੰਸਕਾਰ ਦੋ ਕਿਸਮ ਦਾ ਹੁੰਦਾ ਹੈ–ਮੈਲ ਨਵਿਰਤੀ ਤੇ ਗੁਣ ਦੀ ਪੈਦਾਇਸ਼। ਇਹ ਪੰਜ ਕਿਸਮ ਦਾ ਕਰਮ ਯੋਗ ਹੁੰਦਾ ਹੈ ਉਹ ਮੋਖਸ਼ ਨੂੰ ਕੋਈ ਭੀ ਭੈ ਨਹੀਂ ਬਣਦਾ, ਇਸ ਲਈ ਮੁਮੁਖਸ਼ੂ ਗਿਆਨ ਦੇ ਸਾਧਨ ਕੰਨ ਆਦਿਕ ਵਿਚ ਲੱਗ ਜਾਂਦਾ ਹੈ, ਹੋਰ ਕਰਮ ਵਿਚ ਨਹੀਂ।

ਜਿਵੇਂ ਘੁਮਿਆਰ ਦੇ ਕਰਮ ਨਾਲ ਘੁਮਿਆਰ ਨੂੰ ਘੜੇ ਦੀ ਉਤਪਤੀ ਦਰਕਾਰ ਹੈ, ਤਿਵੇਂ ਮੁਮੁਖਸ਼ੂ ਨੂੰ ਮੋਖਸ਼ ਦੀ ਪੈਦਾਇਸ਼ ਦਰਕਾਰ ਨਹੀਂ ਬਣਦੀ ਕਿਉਂਕਿ ਜੋ ਪਦਾਰਥ ਦੀ ਨਵਿਰਤੀ ਤੇ ਪਰਮਾਨੰਦ ਦੀ ਪ੍ਰਾਪਤੀ ਰੂਪ ਮੋਖਸ਼ ਹੈ, ਉਹ ਪਦਾਰਥ ਦੀ ਨਵਿਰਤੀ ਆਤਮਾ ਵਿਚ ਨਿਤ ਸਿੱਧ ਹੈ। ਜਿਵੇਂ ਰੱਸੀ ਵਿਚ ਸੱਪ ਦੀ ਨਵਿਰਤੀ ਨਿੱਤ ਸਿੱਧ ਹੈ ਤੇ ਆਤਮਾ ਪਰਮਾਨੰਦ ਸਰੂਪ ਹੈ। ਇਸ ਲਈ ਪਰਮਾਨੰਦ ਦੀ ਪ੍ਰਾਪਤੀ ਭੀ ਨਿੱਤ ਸਿੱਧ ਹੈ। ਇਸ ਤਤ ਸੁਭਾਵ ਸਿੱਧ ਮੋਖਸ਼ ਦੀ ਕਰਮ ਤੋਂ ਪੈਦਾਇਸ਼ ਬਣਦੀ ਨਹੀਂ। ਜਿਹੜੀ ਚੀਜ਼ ਅੱਗੇ ਸਿੱਧ ਨਹੀਂ, ਉਸਦੀ ਉਤਪਤੀ ਕਰਮ ਤੋਂ ਹੈ ਤੇ ਸਿੱਧ ਵਸਤੂ ਦੀ ਨਹੀਂ ਹੁੰਦੀ।

ਵੇਦਾਂਤ ਸੁਣਨਾ ਭੀ ਮੋਖਸ਼ ਦੀ ਉਤਪਤੀ ਦੇ ਨਮਿਤ ਨਹੀਂ। (ਯਾਦ ਰਹੇ, ਜੋ ਮੌਤ ਤੋਂ ਪਹਿਲਾਂ ਪਰਮਹੰਸ ਜੀ ਲੈਕਚਰ ਕਰਕੇ ਗਏ ਸਨ, ਉਹ ਕੱਟੜ ਵੇਦਾਂਤੀ ਸਨ) ਕਿਉਂਕਿ ਆਤਮਾ ਨਿੱਤ ਮੁਕਤ ਹੈ। ਜ਼ਰਾ ਜਿੰਨਾ ਵੀ ਕਰਤਬ

ਨਹੀਂ। ਇਸ ਗੱਲ ਨੂੰ ਜਾਣਨ ਵਾਸਤੇ ਸਰਵਣ ਹੈ। ਇਹ ਜਾਣ ਕੇ ਕਰਤਬ ਭੁਲੇਖਾ ਦੂਰ ਹੁੰਦਾ ਹੈ ਤੇ ਵੇਦਾਂਤ ਸੁਣਨ ਤੋਂ ਪਿਛੋਂ ਭੀ ਜਿਨ੍ਹਾਂ ਨੂੰ ਕਰਤਬ ਪ੍ਰਤੀਤ ਹੁੰਦਾ ਹੈ, ਉਹ ਤਤੂ ਨੂੰ ਨਹੀਂ ਜਾਣਦੇ। ਇਸ ਲਈ ਨਿੱਤ ਨਮਿਤ ਜਿਹੜਾ ਅਨਰਥ ਉਸ ਦੀ ਨਵਿਰਤੀ ਤੇ ਨਿਤ ਪ੍ਰਾਪਤ ਅਨੰਦ ਦੀ ਪ੍ਰਾਪਤੀ ਵੇਦਾਂਤ ਸਰਵਣ ਦਾ ਫਲ ਵੇਦ ਗੁਰੂ ਨੇ ਨੈਸ-ਕਰਮ ਸਿੱਖੀ ਵਿਚ ਕਿਹਾ ਹੈ। ਇਸ ਲਈ ਮੋਸ਼ਮ ਦੀ ਉਤਪਤੀ ਰੂਪ ਕਰਮ ਦਾ ਉਪਯੋਗ ਮੁਮੁਖਸ਼ੂ ਨੂੰ ਬਣਦਾ ਨਹੀਂ।

ਜਿਵੇਂ ਡੰਡੇ ਦੇ ਵਾਰ ਰੂਪ ਕਰਮ ਘੜੇ ਦਾ ਨਾਸ਼ ਰੂਪ ਉਪਯੋਗ ਹੁੰਦਾ ਹੈ ਤਿਵੇਂ ਮੁਮੁਖਸ਼ੂ ਨੂੰ, ਕਰਮ ਨਾਲ ਕਿਸੇ ਪਦਾਰਥ ਦਾ ਨਾਸ ਰੂਪ ਉਪਯੋਗ ਭੀ ਬਣਦਾ ਨਾ ਹੀ, ਕਿਉਂਕਿ ਹੋਰ ਪਦਾਰਥਾਂ ਦਾ ਨਾਸ਼ ਤਾਂ ਮੁਮੁਖਸ਼ੂ ਨੂੰ ਨਹੀਂ ਚਾਹੁੰਦਾ ਹੈ ਨਹੀਂ ਬੰਧ ਦਾ ਨਾਸ਼ ਹੀ ਕਰਮ ਨਾਲ ਉਪਯੋਗ ਕਰਨਾ ਹੋਵੇਗਾ। ਉਹ ਬੰਧ ਆਤਮਾ ਵਿਚ ਨਹੀਂ। ਝੂਠ ਹੀ ਪ੍ਰਤੀਤ ਹੁੰਦਾ ਹੈ। ਉਸ ਝੂਠੀ ਪ੍ਰਤੀਤ ਦਾ ਨਾਸ਼ ਕਰਮ ਨਾਲ ਬਣਦਾ ਨਹੀਂ। ਆਤਮਾ ਦੇ ਸਹੀ ਖ਼ਿਆਲ ਨਾਲ ਝੂਠ ਪ੍ਰਤੀਤੀ ਦਾ ਨਾਸ਼ ਬਣਦਾ ਹੈ। ਇਸ ਲਈ ਮੁਮੁਖਸ਼ੂ ਨੂੰ ਪਦਾਰਥ ਦਾ ਨਾਸ਼ ਰੂਪ ਉਪਯੋਗ ਵੀ ਕਰਮ ਨਾਲ ਨਹੀਂ ਬਣਦਾ। ਜਿਵੇਂ ਗਮਨ ਰੂਪ ਅਰਥਾਤ ਜਾਣਾ ਇਸ ਕਰਮ ਦੇ ਨਾਲ ਕਿਸੇ ਦੂਸਰੇ ਨਗਰ ਦੀ ਪ੍ਰਾਪਤੀ ਹੁੰਦੀ ਹੈ, ਤਿਵੇਂ ਮੋਖਸ਼ ਦੀ ਪ੍ਰਾਪਤੀ ਰੂਪ ਉਪਯੋਗ ਕਰਮ ਨਾਲ ਨਹੀਂ ਬਣਦਾ। ਕਿਉਂਕਿ ਆਤਮਾ ਜੋ ਨਿੱਤ ਮੁਕਤ ਹੈ ਉਸਨੂੰ ਮੋਖਸ਼ ਦੀ ਪ੍ਰਾਪਤੀ ਕਹਿਣਾ ਬਣਦਾ ਨਹੀਂ। ਜਿਹੜਾ ਬੱਧਾ ਹੋਵੇ ਉਸਨੂੰ ਮੋਖਸ਼ ਦੀ ਪ੍ਰਾਪਤੀ ਕਹਿਣਾ ਬਣਦਾ ਹੈ, ਤੇ ਆਤਮਾ ਬੰਧ ਨਹੀਂ ਹੈ। ਇਸ ਲਈ ਮੋਖਸ਼ ਦੀ ਪ੍ਰਾਪਤੀ ਰੂਪ ਕਰਮ ਦਾ ਉਪਯੋਗ ਨੂੰ ਬਣਦਾ ਨਹੀਂ।

ਜਿਵੇਂ ਰਸੋਈ ਰੂਪ ਕਰਮ ਨਾਲ ਮਨ ਦਾ ਵਿਕਾਰ ਰੂਪ ਉਪਯੋਗ ਖਾਣ ਵਾਲੇ ਨੂੰ ਹੁੰਦਾ ਹੈ, ਤਿਵੇਂ ਮੁਮੁਖਸ਼ੂ ਨੂੰ ਸਿਲਸਿਲੇ ਵਾਰ ਵਿਕਾਰ ਰੂਪ ਉਪਯੋਗ ਬਣਦਾ ਨਹੀਂ। ਕਿਉਂਕਿ ਹੋਰ ਤਾਂ ਕੋਈ ਵਿਕਾਰ ਬਣਦਾ ਨਹੀਂ ਜੇਕਰ ਆਤਮਾ ਵਿਚ ਪਹਿਲਾ ਬੰਧ ਮੰਨੀਏ ਤਾਂ ਮੋਖਸ਼ ਦੀ ਹਾਲਤ ਵਿਚ 4 ਭੁਜਾ ਆਦਿਕ ਵਿਲੱਛਣ ਰੂਪ ਦੀ ਪ੍ਰਾਪਤੀ ਮੰਨੀਏ ਤਾਂ ਹੋਰ ਰੂਪ ਦੀ ਪ੍ਰਾਪਤੀ ਰੂਪ ਵਿਕਾਰ ਕਰਮ ਦਾ ਉਪਯੋਗ ਮਨੁੱਖ ਨੂੰ ਬਣਦਾ ਹੈ। ਇਸ ਲਈ ਕਰਮ ਨਾਲ ਵਿਕਾਰ ਰੂਪ ਉਪਯੋਗ ਭੀ ਮੁਮੁਖਸ਼ੂ ਨੂੰ ਨਹੀਂ ਬਣਦਾ।

ਜਿਵੇਂ ਕੱਪੜੇ ਦੇ ਧੋਣ ਰੂਪੀ ਕਰਮ ਦਾ ਮੈਲ ਕੱਢਣ ਲਈ ਸੰਸਕਾਰ ਹੁੰਦਾ ਹੈ, ਤਿਵੇਂ ਮੈਲ ਨੂੰ ਕੱਢਣ ਵਾਸਤੇ ਸੰਸਕਾਰ ਵੀ ਮੁਮੁਖਸ਼ੂ ਨੂੰ ਕਰਮ ਨਾਲ ਉਪਯੋਗ ਨਹੀਂ। ਕਿਉਂਕਿ ਹੋਰ ਦੀ ਮੈਲ ਦੀ ਨਵਿਰਤੀ ਤਾਂ ਮੁਮੁਖਸ਼ੂ ਨੂੰ ਚਾਹੀਦੀ

ਹੀ ਨਹੀਂ। ਆਤਮਾ ਦੀ ਮੈਲ ਦੀ ਨਵਿਰਤੀ ਕਰਨੀ ਹੋਵੇਗੀ। ਜੋ ਆਤਮਾ ਨਿੱਤ ਸ਼ੁੱਧ ਹੈ ਉਸ ਦੇ ਵਿਚ ਮੈਲ ਨਹੀਂ। ਇਸ ਲਈ ਮੈਲ ਦੀ ਨਵਿਰਤੀ ਰੂਪ ਸੰਸਕਾਰ ਨਹੀਂ ਤੇ ਅੰਤਸ਼ਕਰਣ ਵਿਚ ਜਿਹੜੀ ਪਾਪ ਰੂਪ ਮੈਲ ਹੈ ਉਸ ਦੀ ਨਵਿਰਤੀ ਜੋ ਕਰਮ ਨਾਲ ਉਪਯੋਗ ਕਹੋ ਤਾਂ ਇਹ ਗੱਲ ਸੱਚ ਹੈ ਔਪਰ ਸ਼ੁਧ ਅੰਤਸ਼ਕਰਣ ਵਾਲਾ ਜਿਹੜਾ ਮੁਮੁਖਸ਼ੂ ਹੈ ਉਹ ਵਿਚਾਰ ਉਸ ਦਾ ਕਰਦਾ ਹੈ, ਉਸ ਦੇ ਅੰਤਸ਼ਕਰਣ ਵਿਚ ਵੀ ਨਹੀਂ। ਜਿਸ ਲਈ ਪਾਪ ਰੂਪ ਮੈਲ ਦੀ ਨਵਿਰਤੀ ਰੂਪ ਸੰਸਕਾਰ ਭੀ ਮੁਮੁਖਸ਼ੂ ਨੂੰ ਕਰਮ ਨਾਲ ਉਪਯੋਗ ਨਹੀਂ ਬਣਦਾ ਤੇ ਅਗਿਆਨ ਨੂੰ ਜਿਹੜਾ ਮੈਲ ਕਹੋ ਤਾਂ ਅਗਿਆਨ ਆਤਮਾ ਵਿਚ ਹੈ ਪਰ ਉਸ ਦੀ ਨਵਿਰਤੀ ਕਰਮ ਦੇ ਨਾਲ ਨਹੀਂ ਹੁੰਦੀ, ਕਿਉਂਕਿ ਅਗਿਆਨ ਦਾ ਵੈਰੀ ਗਿਆਨ ਹੈ ਕਰਮ ਨਹੀਂ, ਇਸ ਲਈ ਮੁਮੁਖਸ਼ੂ ਨੂੰ ਮੈਲ ਦੀ ਨਵਿਰਤੀ ਰੂਪ ਸੰਸਕਾਰ ਕਰਮ ਨਾਲ ਉਪਯੋਗ ਬਣਦਾ ਨਹੀਂ ਜਿਵੇਂ ਕੱਪੜੇ ਦਾ ਕਸੁੰਭੇ ਵਿਚ ਇਸ਼ਨਾਨ ਰੂਪ ਕਰਮ ਦਾ ਲਾਲ ਗੁਣ ਪੈਦਾਇਸ਼ ਰੂਪ ਸੰਸਕਾਰ ਉਪਯੋਗ ਹੁੰਦੇ ਹਨ, ਤਿਵੇਂ ਗੁਣ ਦੀ ਪੈਦਾਇਸ਼ ਰੂਪ ਸੰਸਾਰ ਮੁਮੁਖਸ਼ੂ ਨੂੰ ਕਰਮ ਨਾਲ ਉਪਯੋਗ ਨਹੀਂ ਬਣਦੇ। ਕਿਉਂਕਿ ਹੋਰ ਉਸ ਵਿਚ ਗੁਣ ਦੀ ਉਤਪਤੀ ਬਣਦੀ ਨਹੀਂ, ਇਸ ਲਈ ਮੁਮੁਖਸ਼ੂ ਨੂੰ ਗੁਣ ਦੀ ਉਤਪਤੀ ਰੂਪ ਸੰਸਕਾਰ ਭੀ ਕਰਮ ਦਾ ਉਪਯੋਗ ਨਹੀਂ ਬਣਦਾ। ਕਰਮ ਦਾ ਫਲ ਪੰਜ ਕਿਸਮ ਦਾ ਹੈ ਉਸ ਪੰਜ ਕਿਸਮਾਂ ਦੇ ਫਲ ਕਰਮ ਦਾ ਮੁਮੁਖਸ਼ੂ ਨੂੰ ਬਣਦਾ ਨਹੀਂ। ਇਸ ਲਈ ਕਰਮ ਨੂੰ ਤਿਆਗ ਕੇ ਗਿਆਨ ਦੇ ਸਾਧਨ ਸਰਵਣ ਵਿਚ ਹੀ ਮੁਮੁਖਸ਼ੂ ਲੱਗਦਾ ਹੈ। ਉਪਾਸਨਾ ਵੀ ਮਤ ਦਾ ਨਾਮ ਹੀ ਹੈ। ਇਸ ਲਈ ਉਸ ਦੇ ਖੰਡਨ ਦੀ ਵੱਖਰੀ ਦਲੀਲ ਨਹੀਂ ਦਿੱਤੀ। ਇਸ ਲਈ ਕੇਵਲ ਕਰਮ ਜਾਂ ਉਪਾਸਨਾ ਮੋਖਸ਼ ਦਾ ਹੇਤ ਨਹੀਂ ਕੇਵਲ ਗਿਆਨ ਹੈ। ਸੰਤਾਂ ਦੀ ਰਸਨਾ ਵਿਚ ਉਨ੍ਹਾਂ ਦੀ ਸ਼ੈਲੀ ਵਿਚ ਏਨਾ ਰਸ ਸੀ ਕਿ ਸੁਣਨ ਵਾਲੇ ਕੀਲੇ ਗਏ। ਮਹਾਂਪੁਰਖ ਆਪਣੇ ਵਖਿਆਨ ਕਰਨ ਤੋਂ ਉਪਰੰਤ ਜਦੋਂ ਸਟੇਜ ਤੋਂ ਉਤਰ ਕੇ ਵਾਪਸ ਆ ਰਹੇ ਸਨ ਤਾਂ ਕਹਿਣ ਲੱਗੇ ਕਿ ਸਿੰਘੋ! ਜੋ ਮਹਾਂਪੁਰਖਾਂ ਨੇ ਬੋਲਿਆ ਹੈ ਗ਼ਲਤ ਨਹੀਂ, ਕਿਉਂਕਿ ਪ੍ਰਭੂ ਦੀ ਪ੍ਰਾਪਤੀ ਲਈ ਸਭ ਤੋਂ ਪਹਿਲਾਂ ਜ਼ਰੂਰੀ ਹੈ ਨੇਕ ਕਰਮ। ਆਪਾਂ ਹਰ ਰੋਜ਼ ਸਤਿਗੁਰੂ ਪੰਚਮ ਪਾਤਸ਼ਾਹ ਜੀ ਦੇ ਪਾਵਨ ਬਚਨ ਪੜ੍ਹਦੇ ਹਾਂ: **'ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥'** *(ਗਉੜੀ ਸੁਖਮਨੀ)* ਮੈਂ ਇਸ ਢੰਗ ਨਾਲ ਉਹਨਾਂ ਦੇ ਵਿਚਾਰ ਦਾ ਖੰਡਨ ਤਾਂ ਕੀਤਾ ਹੈ ਕਿ ਜੋ ਕਈਆਂ ਨੂੰ ਇਹ ਵਹਿਮ ਹੈ ਕਿ ਸਿੱਖਾਂ ਵਿਚ ਏਨੇ ਵਿਦਵਾਨ ਨਹੀਂ ਹਨ, ਉਹਨਾਂ ਦੇ ਸਿਰਫ਼ ਇਸ ਵਹਿਮ ਨੂੰ ਨਵਿਰਤ ਕਰਨਾ ਸੀ।

# ਵਿਕੋਲਿਤਰੀਆਂ ਘਟਨਾਵਾਂ-2

ਸੰਤਾਂ ਨੇ ਜਿਥੇ ਅਧਿਆਤਮਕ ਵਿਦਿਆ ਦੀ ਪ੍ਰਾਰੰਭਤਾ ਆਪਣੇ ਪਿੰਡ ਦੇ ਬਜ਼ੁਰਗ ਬਾਬਾ ਬੱਗਾ ਸਿੰਘ ਜੀ ਪਾਸੋਂ ਕੀਤੀ, ਉਥੇ ਦੁਨਿਆਵੀ ਿਵਦਿਆ ਦੀ ਪ੍ਰਾਪਤੀ ਲਈ ਖੇਮਕਰਨ ਸਰਕਾਰੀ ਮਿਡਲ ਸਕੂਲ ਵਿਚ ਦਾਖ਼ਲ ਹੋਏ। ਸਕੂਲ ਵਿਚ ਪਹਿਲੀਆਂ ਚਾਰ ਜਮਾਤਾਂ ਮੁਸਲਮਾਨ ਅਧਿਆਪਕ ਮਾਸਟਰ ਯਾਕੂਬ ਹੁਸੈਨ ਕੋਲੋਂ ਪੜ੍ਹੀਆਂ, ਉਨ੍ਹਾਂ ਦੇ ਨਾਲ ਸਹਾਇਕ ਅਧਿਆਪਕ ਮਾਸਟਰ ਮਹਿੰਦਰ ਸੈਨ ਸਨ। ਯਾਦ ਰਹੇ ਕਿ ਜਦੋਂ ਮਾਸਟਰ ਯਾਕੂਬ ਹੁਸੈਨ ਕੋਲੋਂ ਵਿਦਿਆ ਪ੍ਰਾਪਤ ਕਰਦੇ ਸਨ, ਉਸ ਸਮੇਂ ਪੜ੍ਹਾਉਣ ਦਾ ਤਰੀਕਾ ਸਲੇਟਾਂ 'ਤੇ ਸਵਾਲ ਕੱਢਦੇ ਸਨ ਅਤੇ ਲਿਖਾਈ ਫੱਟੀਆਂ 'ਤੇ ਕਰਾਈ ਜਾਂਦੀ ਸੀ। ਸੰਤਾਂ ਦੇ ਛੋਟੇ ਭਾਈ ਦੀਦਾਰ ਸਿੰਘ ਜਮਾਤ ਵਿਚ ਇਹਨਾਂ ਦੇ ਪਿੱਛੇ ਬੈਠਦੇ ਸਨ, ਉਹਨਾਂ ਦੇਖਣਾ ਕਿ ਸੰਤ ਹਮੇਸ਼ਾਂ ਆਪਣੀ ਸਲੇਟ ਦੇ ਇਕ ਪਾਸੇ ਸਵਾਲ ਕੱਢਦੇ ਹਨ ਤੇ ਦੂਜੇ ਪਾਸੇ 1,2,3,4 ਲਿਖੀ ਜਾਂਦੇ ਹਨ ਤਾਂ ਉਹਨਾਂ ਇਕ ਦਿਨ ਸੰਤਾਂ (ਭਾਈ ਕਰਤਾਰ ਸਿੰਘ ਖ਼ਾਲਸਾ) ਨੂੰ ਪੁੱਛ ਲਿਆ ਕਿ ਤੁਸੀਂ ਇਕ ਪਾਸੇ ਗਿਣਤੀ ਕੀ ਲਿਖਦੇ ਹੋ ? ਤਾਂ ਉਹਨਾਂ ਕਿਹਾ ਕਿ ਮੈਂ ਜਪੁ ਜੀ ਸਾਹਿਬ ਦੇ ਪਾਠ ਕਰਦਾ ਹਾਂ। ਕਿਤੇ ਮੇਰੇ ਨੇਮ ਵਿਚ ਵਿਘਨ ਨਾ ਪੈ ਜਾਵੇ। ਉਹਨਾਂ ਦਾ ਧਿਆਨ ਹਮੇਸ਼ਾਂ ਕਰਤਾਰ (ਪ੍ਰਮੇਸ਼ਰ) ਵੱਲ ਰਹਿੰਦਾ ਸੀ।

ਜਦੋਂ ਮਹਾਂਪੁਰਖ ਨੌਂਵੀਂ ਜਮਾਤ ਵਿਚ ਪੜ੍ਹਦੇ ਸਨ ਤਾਂ ਇਹਨਾਂ ਨੇ ਆਪਣੀ ਗੁਰਬਾਣੀ ਦਾ ਅਭਿਆਸ ਬਹੁਤ ਵਧਾ ਲਿਆ ਸੀ, ਜਿਸ ਕਰਕੇ ਬਾਬਾ ਝੰਡਾ ਸਿੰਘ ਜੀ ਸੰਤਾਂ ਦੀ ਲਗਨ ਵੇਖ ਕੇ ਇਕ ਦਮ ਨਾਰਾਜ਼ ਸਨ ਕਿ ਕਿਤੇ ਕਰਤਾਰ ਸਿੰਘ ਨੌਂਵੀਂ ਵਿਚੋਂ ਫ਼ੇਲ੍ਹ ਨਾ ਹੋ ਜਾਵੇ। ਕਿਉਂਕਿ ਸਕੂਲ ਦੀਆਂ ਕਿਤਾਬਾਂ ਵੱਲ ਉਹਨਾਂ ਦੀ ਰੁਚੀ ਨਹੀਂ ਸੀ। ਸੰਤਾਂ ਦੇ ਪਿਤਾ ਜੀ ਨੇ ਵੱਡੇ ਮਹਾਂਪੁਰਖ ਸੰਤ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਹੁਰਾਂ ਨੂੰ ਸ਼ਿਕਾਇਤ ਕੀਤੀ ਕਿ ਕਰਤਾਰ ਸਿੰਘ ਨੌਂਵੀਂ ਵਿਚ ਪੜ੍ਹਦਾ ਹੈ, ਪੜ੍ਹਾਈ ਵੱਲ ਇਸਦਾ ਬਿਲਕੁਲ ਧਿਆਨ ਨਹੀਂ ਹੈ, ਕਿਤੇ ਫ਼ੇਲ੍ਹ ਨਾ ਹੋ ਜਾਵੇ। ਮਹਾਂਪੁਰਖਾਂ ਦੀ ਅਗਾਧ ਬੋਧ ਕਥਾ ਹੈ। ਕਹਿਣ ਲੱਗੇ—ਕਰਤਾਰ ਸਿੰਘ ਤੇਰੇ ਪਿਤਾ ਜੀ

ਕਹਿੰਦੇ ਹਨ ਕਿ ਤੂੰ ਨੌਂਵੀਂ ਵਿਚੋਂ ਪਾਸ ਨਹੀਂ ਹੋਣਾ, ਤੂੰ ਇਉਂ ਕਰ ਤੂੰ ਨੌਂਵੀਂ ਦਾ ਇਮਤਿਹਾਨ ਨਾ ਦੇ ਤਾਂ ਕਿ ਨੌਂਵੀਂ ਜਮਾਤ 'ਚੋਂ ਫ਼ੇਲ੍ਹ ਹੋਣ ਦਾ ਖ਼ਤਰਾ ਨਾ ਰਹੇ। ਤੂੰ ਦਸਵੀਂ ਦਾ ਇਮਤਿਹਾਨ ਦੇ। ਬਾਬਾ ਕਰਤਾਰ ਸਿੰਘ ਜੀ ਖ਼ਾਲਸਾ ਨੇ ਦਸਵੀਂ ਦਾ ਇਮਤਿਹਾਨ ਦਿੱਤਾ ਤੇ ਪਾਸ ਹੋ ਗਏ।

ਜਦੋਂ ਸੰਤ ਜੀ ਪੜ੍ਹਦੇ ਸਨ ਤਾਂ ਕਾਲੀਆ ਸਕੱਤਰਾ ਪਿੰਡ ਦਾ ਲੜਕਾ ਇਹਨਾਂ ਦਾ ਮਿੱਤਰ ਬਣ ਗਿਆ। ਉਸ ਸਮੇਂ ਉਸ ਲੜਕੇ ਦਾ ਪਿਤਾ ਦਰਸ਼ਨ ਸਿੰਘ ਸਰਪੰਚ ਸੀ। ਉਸ ਦੇ ਮੁੰਡੇ ਦਾ ਨਾਮ ਸੀ ਕੁਲਵੰਤ ਸਿੰਘ। ਮਹਾਂਪੁਰਖ ਕਹਿਣ ਲੱਗੇ—ਤੇਰਾ ਨਾਮ ਕੁਲਾਂ ਵਾਲਾ ਹੈ, ਪਰ ਤੂੰ ਅਜੇ ਕੁਲਵੰਤ ਸਿੰਘ ਵੀ ਨਹੀਂ। ਉਸ ਲੜਕੇ ਦਾ ਮਨ ਦ੍ਰਵ ਗਿਆ ਤੇ ਕਹਿਣ ਲੱਗਾ—ਕਰਤਾਰ ਸਿੰਹਾਂ ਫਿਰ ਮੈਂ ਕੁਲਵੰਤ ਸਿੰਘ ਕਦੋਂ ਬਣਾਂਗਾ ? ਤਾਂ ਸੰਤ ਜੀ ਕਹਿਣ ਲੱਗੇ ਕਿ ਕਲਗੀਧਰ ਦੇ ਲੜ ਲੱਗ ਜਾ ਅਤੇ ਉਸ ਨੂੰ ਪ੍ਰੇਰਣਾ ਦੇ ਕੇ ਅੰਮ੍ਰਿਤ ਛਕਾ ਦਿੱਤਾ। ਮਹਾਂਪੁਰਖਾਂ ਦੀ ਸੰਗਤ ਦਾ ਏਨਾ ਰੰਗ ਲੱਗਾ ਕਿ ਉਹ ਅੱਠੇ ਪਹਿਰ ਬਾਣੀ ਪੜ੍ਹਨ ਲੱਗ ਪਿਆ। ਕੁਲਵੰਤ ਸਿੰਘ ਦਾ ਪਿਤਾ ਦਰਸ਼ਨ ਸਿੰਘ ਮਹਾਂਪੁਰਖਾਂ ਦੇ ਪਿਤਾ ਕੋਲ ਸ਼ਿਕਾਇਤ ਲੈ ਕੇ ਗਿਆ ਕਿ ਤੇਰੇ ਮੁੰਡੇ ਨੇ ਮੇਰੇ ਮੁੰਡੇ ਦੀ ਡੰਡ ਲਾਹ ਦਿੱਤੀ ਹੈ। ਉਹ ਅੱਠੇ ਪਹਿਰ ਮੂੰਹ ਵਿਚ ਗੁਣ-ਗੁਣ ਕਰੀ ਜਾਂਦਾ ਹੈ। ਤਾਂ ਸੰਤਾਂ ਦੇ ਪਿਤਾ ਨੇ ਕਿਹਾ—ਮੇਰੇ ਮੁੰਡੇ ਨੇ ਤੇਰੇ ਮੁੰਡੇ ਨੂੰ ਚੋਰੀ ਯਾਰੀ ਦੀ ਪ੍ਰੇਰਣਾ ਤਾਂ ਨਹੀਂ ਦਿੱਤੀ, ਮੈਂ ਆਪ ਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਤੂੰ ਆਪਣੇ ਮੁੰਡੇ ਵਰਗਾ ਵਿਗੜ ਜਾਵੇਂ। ਸਰਪੰਚ ਚੁੱਪ ਕਰਕੇ ਪਿੰਡ ਨੂੰ ਤੁਰ ਗਿਆ। ਕੁਲਵੰਤ ਸਿੰਘ ਇਮਤਿਹਾਨਾਂ ਲਾਗੇ ਕਹਿਣ ਲੱਗਾ ਕਿ ਕਰਤਾਰ ਸਿੰਘਾ ਤੇਰੇ ਆਖੇ ਬਾਣੀ ਤਾਂ ਬਹੁਤ ਪੜ੍ਹਦਾ ਹਾਂ ਪਰ ਸਕੂਲ ਦੀਆਂ ਕਿਤਾਬਾਂ ਦਾ ਧਿਆਨ ਨਹੀਂ ਰੱਖਿਆ, ਮੇਰੇ ਪਾਸ ਹੋਣ ਦਾ ਕੀ ਬਣੇਗਾ ? ਤਾਂ ਸੰਤ ਜੀ ਕਹਿਣ ਲੱਗੇ—ਜਿਸਦਾ ਤੂੰ ਬਣਿਆਂ ਹੈਂ, ਤੇਰੇ ਕਾਰਜ ਆਪ ਹੀ ਪਰਮਾਤਮਾ ਕਰੇਗਾ। ਤੂੰ ਮੈਨੂੰ ਕਿਹਾ ਹੈ ਕਿ ਪਾਸ ਕਿਵੇਂ ਹੋਣਾ ਹੈ ? ਤੂੰ ਇਉਂ ਕਰੀਂ, ਜਦੋਂ ਪੇਪਰ ਮਿਲਣਗੇ, ਤੂੰ ਪੇਪਰ ਨੂੰ ਪੜ੍ਹਨਾ ਨਹੀਂ, ਸਤਿਗੁਰੂ ਨਾਨਕ ਦੇਵ ਮਹਾਰਾਜ ਤੋਂ ਲੈ ਕੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਤੱਕ ਸਾਰੇ ਗੁਰਾਂ ਦੇ ਨਾਮ ਲੈ ਕੇ ਪੰਜ ਵਾਰ ਮੂਲ ਮੰਤਰ ਤੇ ਪੰਜ ਵਾਰ ਗੁਰਮੰਤਰ ਉਚਾਰੀਂ ਤੇ ਫਿਰ ਪੇਪਰ ਪੜ੍ਹੀਂ ਤਾਂ ਤੈਨੂੰ ਇਉਂ ਲੱਗੇਗਾ ਜਿਵੇਂ ਦਿਮਾਗ਼ ਵਿਚ ਸਾਰੇ ਉੱਤਰ ਬਲੈਕ ਬੋਰਡ 'ਤੇ ਲਿਖੇ ਹੋਣ ਤੇ ਇਵੇਂ ਹੀ ਕੁਲਵੰਤ ਸਿੰਘ ਦੇ ਕਰਨ 'ਤੇ ਉਹ ਪਾਸ ਹੋ ਗਿਆ।

ਸੰਤਾਂ ਨੇ ਚੌਥੀ ਤੋਂ ਅੱਠਵੀਂ ਤੱਕ ਦੀ ਪੜ੍ਹਾਈ ਮਾਸਟਰ ਲਾਲ ਚੰਦ

ਖੇਮਕਰਨ ਵਾਲੇ ਕੋਲੋਂ ਕੀਤੀ। ਜਦੋਂ ਵੀ ਮਾਸਟਰ ਜੀ ਆਉਂਦੇ ਤਾਂ ਸੇਠ ਜੀ ਉਹਨਾਂ ਦਾ ਬਹੁਤ ਸਤਿਕਾਰ ਕਰਦੇ। ਅੱਗੇ ਰਿਵਾਜ ਸੀ ਕਿ ਮਾਸਟਰ ਬੱਚਿਆਂ ਨੂੰ ਛੱਲੀਆਂ ਜਾਂ ਗੰਨੇ ਲਿਆਉਣ ਲਈ ਕਹਿੰਦੇ ਤਾਂ ਇਸੇ ਤਰ੍ਹਾਂ ਲਾਲ ਚੰਦ ਹੁਰਾਂ ਨੇ ਵੀ ਸੰਤਾਂ ਨੂੰ ਛੱਲੀਆਂ ਤੇ ਗੰਨੇ ਲਿਆਉਣ ਲਈ ਕਿਹਾ। ਜਦ ਸਵੇਰੇ ਘਰੋਂ ਤੁਰੇ ਤਾਂ ਉਹਨਾਂ ਨੂੰ ਖ਼ਿਆਲ ਭੁੱਲ ਗਿਆ। ਰਸਤੇ ਵਿਚ ਖ਼ਿਆਲ ਆਇਆ ਕਿ ਮਾਸਟਰ ਜੀ ਨੇ ਛੱਲੀਆਂ ਤੇ ਗੰਨੇ ਮੰਗਾਏ ਸਨ ਤਾਂ ਸੰਤਾਂ ਦੇ ਭਰਾਤਾ ਸੰਤਾਂ ਨੂੰ ਕਹਿਣ ਲੱਗੇ ਕਿ ਤੂੰ ਆਹ ਮੇਰਾ ਬਸਤਾ ਫੜ, ਮੈਂ ਹੁਣੇ ਇਹ ਸਾਹਮਣੇ ਖੇਤ ਤੋਂ ਤੋੜ ਲਿਆਉਂਦਾ ਹਾਂ। ਤਾਂ ਸੰਤਾਂ ਨੇ ਕਿਹਾ ਕਿ ਮੈਂ ਨਹੀਂ ਚੋਰੀ ਦਾ ਸਾਮਾਨ ਦੇ ਕੇ ਪੜ੍ਹਨਾ, ਮੈਂ ਰੌਲਾ ਪਾ ਦਿਆਂਗਾ, ਮੈਂ ਬਾਬੇ ਹਾਕਮ ਸਿੰਘ ਨੂੰ ਆਵਾਜ਼ ਮਾਰ ਦੇਣੀ ਹੈ। ਹਾਕਮ ਸਿੰਘ ਖੇਤ ਦਾ ਮਾਲਕ ਸੀ ਤੇ ਇਸ ਤਰ੍ਹਾਂ ਕਰਨ 'ਤੇ ਸੰਤਾਂ ਦੇ ਭਰਾਤਾ ਰੁੱਕ ਗਏ।

ਇਕ ਦਿਨ ਸੰਤਾਂ ਨੇ ਰਾਤ ਖੇਤ ਨੂੰ ਪਾਣੀ ਲਾਇਆ ਸੀ। ਸੰਤਾਂ ਦੇ ਭਰਾ ਦੀਦਾਰ ਸਿੰਘ, ਅਜਮੇਰ ਸਿੰਘ ਨਾਲ ਸਨ। ਉਹਨਾਂ ਦਾ ਨੌਕਰ ਵੀ ਲਾਲਟੈਨ ਲੈ ਕੇ ਨਾਲ ਹੀ ਸੀ। ਪਾਣੀ ਲਾਉਣ ਤੋਂ ਬਾਅਦ ਗੰਨੇ ਚੂਪਣੇ ਜਾਂ ਅੱਗ ਬਾਲ ਕੇ ਛੱਲੀਆਂ ਭੁੰਨਣੀਆਂ ਤੇ ਸੰਤਾਂ ਦੇ ਸਕੇ ਪਰਿਵਾਰ ਵਿਚੋਂ ਉਹਨਾਂ ਦੇ ਚਾਚੇ ਦੇ ਖੇਤ ਨਾਲ ਹੀ ਸਨ। ਸੰਤਾਂ ਦੇ ਭਾਈ ਕਹਿਣ ਲੱਗੇ ਕਿ ਅਸੀਂ ਚਾਚੇ ਦੀਆਂ ਛੱਲੀਆਂ ਭੰਨ ਲੈਂਦੇ ਹਾਂ ਤਾਂ ਸੰਤਾਂ ਨੇ ਕਿਹਾ ਕਿ ਛੱਲੀਆਂ ਤਾਂ ਆਪਣੀਆਂ ਵੀ ਪੱਕੀਆਂ ਹਨ, ਉਹਨਾਂ ਨੂੰ ਭੰਨ ਲਉ ਤਾਂ ਅਜਮੇਰ ਸਿੰਘ ਕਹਿਣ ਲੱਗੇ—ਭਾਊ (ਭਾਊ, ਮਾਝੇ ਦੀ ਬੋਲੀ ਵਿਚ ਭਰਾ ਨੂੰ ਕਹਿੰਦੇ ਹਨ) ਇਹ ਕਿਹੜੀਆਂ ਓਪਰੀਆਂ ਹਨ। ਸੰਤ ਜੀ ਕਹਿਣ ਲੱਗੇ—ਮੈਂ ਰੌਲਾ ਪਾ ਦੇਣਾ ਹੈ। ਖ਼ੈਰ ਉਹਨਾਂ ਨੇ ਚਾਚੇ ਦੇ ਖੇਤ ਵਿਚੋਂ ਛੱਲੀਆਂ ਭੰਨੀਆਂ ਤੇ ਸੰਤਾਂ ਨੇ ਰੌਲਾ ਪਾਇਆ। ਚਾਚਾ ਤੇਰੀਆਂ ਛੱਲੀਆਂ ਚੋਰ ਲੈ ਗਏ ਹਨ। ਬਾਕੀ ਦਿਆਂ ਨੇ ਛੱਲੀਆਂ ਚੱਬੀਆਂ ਪਰ ਸੰਤਾਂ ਨੇ ਚੋਰੀ ਦੀਆਂ ਕਹਿ ਕੇ ਨਾਂਹ ਕਰ ਦਿੱਤੀ।

ਸੰਤਾਂ ਦੀ ਜੰਞ ਛੈਣੀ ਮੱਸਾ ਸਿੰਘ ਢੁਕੀ। ਮਹਾਂਪੁਰਖਾਂ ਦੇ ਸਹੁਰੇ ਪਰਿਵਾਰ ਨੇ ਬਹੁਤ ਸੇਵਾ ਕੀਤੀ। ਸੰਤਾਂ ਦਾ ਸਹੁਰਾ ਜਿਸਦਾ ਨਾਮ ਵੀ ਕਰਤਾਰ ਸਿੰਘ ਸੀ, ਉਹ ਅਨੰਦ ਕਾਰਜ ਵੇਲੇ ਕਹਿਣ ਲੱਗਾ ਕਿ ਮੈਂ ਬੈਠ ਕੇ ਅਨੰਦ ਕਾਰਜ ਕਰਵਾਉਣਾ ਹੈ ਤਾਂ ਸੰਤਾਂ ਨੇ ਕਿਹਾ ਕਿ ਮੈਂ ਅਧੂਰਾ ਅਨੰਦ ਕਾਰਜ ਨਹੀਂ ਕਰਵਾਉਣਾ ਸੰਤਾਂ ਦਾ ਵਿਚੋਲਾ ਪੜ੍ਹਿਆ ਲਿਖਿਆ ਸੀ। ਉਸਨੇ ਸੰਤਾਂ ਦੇ ਸਹੁਰੇ ਨੂੰ ਕਮਰੇ ਵਿਚ ਲਿਜਾ ਕੇ ਸੰਤਾਂ ਨੂੰ ਅਨੰਦ ਕਾਰਜ ਲਈ ਰਾਜ਼ੀ ਕੀਤਾ।

ਅੱਗੋ ਜੰਞਾਂ ਗੁਰਦੁਆਰੇ ਜਾਂ ਜੰਞ ਘਰ ਠਹਿਰਦੀਆਂ ਸਨ। ਜਦੋਂ ਸੰਤ ਜੀ ਬੂਹਾ ਟੱਪਣ ਲੱਗੇ ਤਾਂ ਕਿਹਾ ਕਿ ਮੈਂ, ਤਾਂ ਜਾਵਾਂਗਾ ਜੇ ਲਾਵਾਂ ਤੁਰ ਕੇ ਹੋਣਗੀਆਂ। ਮੁਨਸ਼ੀ ਜੀ ਨੇ ਭਰੋਸਾ ਦਿੱਤਾ ਤੇ ਲਾਵਾਂ ਤੁਰ ਕੇ ਮਹਾਰਾਜ ਦੀ ਪ੍ਰਕਰਮਾ ਕਰਕੇ ਕੀਤੀਆਂ।

ਆਪ ਜੀ ਦਾ ਸਾਲਾ ਗੁਰਮੁਖ ਸਿੰਘ ਚੋਰੀ ਤੇ ਬਲੈਕ ਵੀ ਕਰਦਾ ਸੀ। ਸੰਤ ਜੀ ਆਪਣੇ ਸਹੁਰੇ ਘਰ ਗਏ ਤਾਂ ਸਹੁਰਿਆਂ ਨੇ ਕੁਝ ਕੱਪੜੇ ਚੋਰੀ ਦੇ ਸੰਤਾਂ ਦੇ ਥੈਲੇ ਵਿਚ ਪਾ ਦਿੱਤੇ। ਜਿਵੇਂ ਆਮ ਰਿਵਾਜ ਹੈ ਕਿ ਜੁਆਈ ਭਾਈ ਨੂੰ ਕੁਝ ਦੇ ਕੇ ਤੋਰਦੇ ਸਨ। ਆਪ ਜੀ ਨੇ ਉਹ ਥੈਲਾ ਕਪੜਿਆਂ ਦਾ ਆਪਣੇ ਘਰ ਆ ਕੇ ਬਿਨਾਂ ਦੇਖੇ ਕਿ ਥੈਲੇ ਵਿਚ ਕੀ ਪਾਇਆ ਹੈ, ਕਿੱਲੀ 'ਤੇ ਟੰਗ ਦਿੱਤਾ। ਉਪਰੰਤ ਰੱਬ ਦਾ ਭਾਣਾ ਕਿ ਗੁਰਮੁਖ ਸਿੰਘ ਨੂੰ ਪੁਲੀਸ ਪੈ ਗਈ। ਉਹ ਪੁਲੀਸ ਤੋਂ ਚਾਲੂ ਹੋਣ ਕਰਕੇ ਪੁਲੀਸ ਨੂੰ ਸੰਤਾਂ ਦੇ ਪਿੰਡ ਭੂਰੇ ਕੋਹਨੇ ਲੈ ਆਇਆ ਤੇ ਨਾਲ ਹੀ ਉਹ ਮਾਈ ਵੀ ਸੀ ਜਿਸਦੇ ਕੱਪੜੇ ਚੋਰੀ ਹੋਏ ਸਨ। ਸੰਤ ਜੀ ਉਸ ਸਮੇਂ ਪਿੱਪਲ ਦੇ ਰੁੱਖ ਹੇਠਾਂ ਹੋਰ ਆਦਮੀਆਂ ਸਮੇਤ ਬੈਠੇ ਸਨ। ਥਾਣੇਦਾਰ ਨੇ ਆਣ ਕੇ ਪੁੱਛਿਆ ਕਿ ਕਰਤਾਰ ਸਿੰਘ ਕੌਣ ਹੈ ? ਤਾਂ ਸੰਤ ਜੀ ਕਹਿਣ ਲੱਗੇ ਕਿ ਮੈਂ ਹਾਂ ਕਰਤਾਰ ਸਿੰਘ। ਪੁਲੀਸ ਨੂੰ ਗੱਲੀਂ ਲੱਗੇ ਦੇਖ ਕੇ ਗੁਰਮੁਖ ਸਿੰਘ ਪੁਲੀਸ ਕੋਲੋਂ ਦੌੜ ਗਿਆ। ਉਸ ਦੇ ਦੌੜਨ ਕਰਕੇ ਪੁਲੀਸ ਵਾਲੇ ਕਹਿਣ ਲੱਗੇ—ਕਰਤਾਰ ਸਿੰਘ ਅਸੀਂ ਤੈਨੂੰ ਨਾਲ ਲੈ ਕੇ ਜਾਣਾ ਹੈ। ਕੱਪੜਿਆਂ ਦਾ ਥੈਲਾ ਸੰਤਾਂ ਦੇ ਭਰਾ ਦੀਦਾਰ ਸਿੰਘ ਨੇ ਪੁਲੀਸ ਨੂੰ ਲਿਆ ਕੇ ਦੇ ਦਿੱਤਾ ਜਿਸ ਵਿਚ ਉਸ ਮਾਈ ਦੇ ਵੀ ਕੱਪੜੇ ਸਨ। ਇਨ੍ਹਾਂ ਨੂੰ ਪੁਲੀਸ ਭਿੱਖੀਵਿੰਡ ਥਾਣੇ ਲੈ ਗਈ। ਤੇ ਕਹਿਣ ਲੱਗੇ—ਕਰਤਾਰ ਸਿੰਘਾ ਸਾਨੂੰ ਪਤਾ ਹੈ ਤੂੰ ਨਿਰਦੋਸ਼ ਹੈਂ ਪਰ ਅਸੀਂ ਤੈਨੂੰ ਤੇਰੇ ਸਾਲੇ ਕਰਕੇ ਪਕੜਿਆ ਹੈ। (ਉਸ ਸਮੇਂ ਤੇ ਹੁਣ ਦੇ ਸਮੇਂ ਦੀ ਪੁਲੀਸ ਦੇ ਵਤੀਰੇ ਵਿਚ ਬਹੁਤ ਅੰਤਰ ਹੈ) ਤੇਰੇ ਬਹਾਨੇ ਨਾਲ ਅਸੀਂ ਉਹਨੂੰ ਕਾਬੂ ਕਰ ਲਵਾਂਗੇ। ਸੰਤਾਂ ਨੂੰ ਬੈਠਣ ਲਈ ਮੰਜਾ ਦਿੱਤਾ। ਪਰ ਪੁਲੀਸ ਨੇ ਆਪ ਹੀ ਮਹਿਸੂਸ ਕੀਤਾ ਕਿ ਇਹ ਆਦਮੀ ਤਾਂ ਬੜਾ ਨੇਕ ਜਾਪਦਾ ਹੈ, ਇਸ ਨੂੰ ਫੜਨ ਦੀ ਗ਼ਲਤੀ ਨਹੀਂ ਕਰਨੀ ਚਾਹੀਦੀ ਸੀ। ਉਹ ਪਰਖਣ ਵਾਸਤੇ ਕਹਿਣ ਲੱਗੇ, ਤੁਸੀਂ ਸੁਰਸਿੰਘ ਥਾਣੇ ਚਲੇ ਜਾਓ। ਸੰਤ ਜੀ ਸੁਰਸਿੰਘ ਥਾਣੇ ਆਪਣੇ ਆਪ ਪਹੁੰਚ ਗਏ। ਇਸ ਗੱਲ ਦੀ ਤਸਦੀਕ ਭਿੱਖੀਵਿੰਡ ਥਾਣੇ ਦਾ ਮੁਲਾਜ਼ਮ ਵੀ ਕਰਨ ਗਿਆ। ਉਥੋਂ ਦੇ ਥਾਣੇਦਾਰ ਨੇ ਸੰਤਾਂ ਦਾ ਬਾਣਾ ਦੇਖ ਕੇ ਕਿਹਾ ਕਿ ਬਾਬਾ ਜੀ ਕੀ ਹੁਕਮ ਹੈ, ਕਿਵੇਂ ਆਏ ਹੋ ? ਸੰਤ ਜੀ ਕਹਿਣ ਲੱਗੇ, ਹੁਕਮ ਨਹੀਂ ਜੀ, ਹੁਕਮੀ ਦੇ ਹੁਕਮ ਵਿਚ

ਆਇਆ ਹਾਂ। ਥਾਣੇਦਾਰ ਜਿਵੇਂ ਇਹ ਬਚਨ ਸੁਣ ਕੇ ਝੰਜੋੜਿਆ ਗਿਆ ਤੇ ਫਿਰ ਪੁੱਛਿਆ ਕਿ ਬਾਬਾ ਜੀ ਦੱਸੋ ਕਿਵੇਂ ਆਏ ਹੋ ? ਤਾਂ ਸੰਤ ਜੀ ਕਹਿਣ ਲੱਗੇ—ਭਿੱਖੀਵਿੰਡ ਥਾਣੇ ਵਾਲਿਆਂ ਨੇ ਤੁਹਾਡੇ ਪਾਸ ਭੇਜਿਆ ਹੈ। ਉਨ੍ਹਾਂ ਨੇ ਸੰਤਾਂ ਨੂੰ ਮੰਜੇ 'ਤੇ ਬਿਠਾ ਦਿੱਤਾ। ਸੰਤਾਂ ਦੇ ਪਿਤਾ ਜੀ ਪਾਕਿਸਤਾਨ ਬਨਣ ਤੋਂ ਪਹਿਲਾਂ ਕਸੂਰ ਤਹਿਸੀਲ ਦੇ ਅਕਾਲੀ ਦਲ ਦੇ ਜਥੇਦਾਰ ਸਨ। ਇਸ ਕਰਕੇ ਉਹ ਸ. ਚੰਨਣ ਸਿੰਘ ਪ੍ਰਧਾਨ ਅਕਾਲੀ ਦਲ ਤੇ ਹਰਚਰਨ ਸਿੰਘ ਹੁਡਿਆਰਾ ਨੂੰ ਨਾਲ ਲੈ ਕੇ ਥਾਣੇ ਪਹੁੰਚ ਗਏ। ਥਾਣੇਦਾਰ ਨੂੰ ਕਿਹਾ ਕਿ ਅਸੀਂ ਇਸ ਨੂੰ ਲੈ ਜਾਣ ਵਾਸਤੇ ਆਏ ਹਾਂ ਤਾਂ ਥਾਣੇਦਾਰ ਨੇ ਬੜੇ ਅਦਬ ਨਾਲ ਕਿਹਾ ਕਿ ਮੈਂ ਤਾਂ ਇਨ੍ਹਾਂ ਨੂੰ ਲੈ ਕੇ ਵੀ ਨਹੀਂ ਆਇਆ ਤੇ ਇਨ੍ਹਾਂ ਨੂੰ ਪਹਿਲਾਂ ਹੀ ਸਤਿਕਾਰ ਨਾਲ ਮੰਜੇ 'ਤੇ ਬਿਠਾਇਆ ਹੈ। ਇਹ ਤਾਂ ਆਪਣੀ ਮੌਜ ਵਿਚ ਹੀ ਆਏ ਹਨ ਤੇ ਮੌਜ ਵਿਚ ਵੀ ਚਲੇ ਜਾਣਾ ਹੈ। ਮੈਂ ਨਾਚੀਜ਼ ਕੌਣ ਹਾਂ ਇਨ੍ਹਾਂ ਨੂੰ ਪਕੜਨ ਵਾਲਾ।

ਜਥੇ ਦਾ ਵਿਦਿਆਰਥੀ ਭਾਈ ਗੁਰਦਿਆਲ ਸਿੰਘ ਖਡੂਰ ਸਾਹਿਬ ਵਾਲਾ ਗੰਗਾਨਗਰ ਲਾਇਲਪੁਰੀਆਂ ਦੇ ਬਾਗ਼ ਵਿਚ ਜਿਥੇ ਸੰਤਾਂ ਦਾ ਤੇ ਜਥੇ ਦਾ ਪੜਾਅ ਹੋਇਆ ਕਰਦਾ ਸੀ, ਮੰਜੀ 'ਤੇ ਇਕੱਠਾ ਹੋ ਕੇ ਪਿਆ ਹੋਇਆ ਸੀ। ਸੰਤ ਜੀ ਉਸ ਦੇ ਵੱਡੇ ਭਰਾ ਭਾਈ ਸੁੱਚਾ ਸਿੰਘ ਨੂੰ ਕਹਿਣ ਲੱਗੇ ਕਿ ਭਗਤਾ, ਗੁਰਦਿਆਲ ਸਿੰਘ ਕਿਥੇ ਹੈ ਤਾਂ ਉਸਨੇ ਦੱਸਿਆ ਕਿ ਉਹ ਤਾਂ ਬੜਾ ਢਿੱਲਾ ਹੈ। ਸੰਤਾਂ ਨੇ ਕਿਹਾ ਕਿ ਕੀ ਗੱਲ ਹੈ ਉਹਨੂੰ ਤੇ ਉਸੇ ਪਾਸੇ ਚੱਲ ਪਏ ਜਿਥੇ ਉਹ ਮੰਜੇ 'ਤੇ ਬੜੀ ਤਕਲੀਫ਼ ਵਿਚ ਪਿਆ ਹੋਇਆ ਸੀ ਕਿਉਂ ਜੁ ਉਹਨੂੰ ਦਮੇ ਦਾ ਰੋਗ ਸੀ, ਤੇ ਹੁਣ ਸਾਹ ਬੜੇ ਖਿੱਚ-ਖਿੱਚ ਕੇ ਲੈ ਰਿਹਾ ਸੀ। ਜਾਂਦਿਆਂ ਹੀ ਸੰਤ ਜੀ ਕਹਿਣ ਲੱਗੇ—ਆਹ ਬਦਾਮ ਦੀ ਗਿਰੀ ਖਾ ਕੇ ਸਾਨੂੰ ਭੰਗੜਾ ਪਾ ਕੇ ਦਿਖਾ (ਇਹ ਸਿੰਘ ਜਥੇ ਵਿਚ ਆਉਣ ਤੋਂ ਪਹਿਲਾਂ ਭੰਗੜੇ ਦਾ ਚੰਗਾ ਖਿਡਾਰੀ ਸੀ) ਇਹ ਰੋਗ ਤੇਰੇ ਲਾਗੇ ਵੀ ਨਹੀਂ ਆਵੇਗਾ। ਉਹ ਸਿੰਘ ਅੱਜ ਵੀ ਹੈ ਤੇ ਬਿਲਕੁਲ ਨੌ-ਬਰ-ਨੌ ਹੈ।

ਇਸੇ ਹੀ ਗੁਰਦਿਆਲ ਸਿੰਘ ਦਾ ਮਿੱਤਰ ਭਾਈ ਲਿਵਤਾਰ ਸਿੰਘ ਪਿੰਡ ਆਸਲ ਉਤਾੜ (ਨੇੜੇ ਭੂਰੇ ਕੋਹਨੇ) ਜੋ ਕੰਨਾਂ ਤੋਂ ਬੋਲਾ ਸੀ ਕਿਉਂ ਜੁ ਉਸਦੇ ਕੰਨ ਬਹੁਤ ਵਗਦੇ ਰਹਿੰਦੇ ਸਨ। ਕੰਨਾਂ ਵਿਚ ਪੀਕ ਵਗ਼ੈਰਾ ਪਈ ਹੋਈ ਸੀ ਤੇ ਪਰਦਾ ਕੰਨਾਂ ਦਾ ਖ਼ਰਾਬ ਹੋ ਗਿਆ ਸੀ। ਜਿਸ ਕਰਕੇ ਉਹਦੇ ਕੰਨ ਸੁਣਦੇ ਨਹੀਂ ਸਨ। ਸੰਤ ਜੀ ਕਹਿਣ ਲੱਗੇ—ਗੁਰਦਿਆਲ ਸਿੰਘਾ ਆਪਣੇ ਬੇਲੀ ਲਿਵਤਾਰ ਸਿੰਘ ਨੂੰ ਬੁਲਾ ਤਾਂ ਗੁਰਦਿਆਲ ਸਿੰਘ ਨੇ ਦੱਸਿਆ ਕਿ ਉਹਨੂੰ

ਸੁਣਦਾ ਨਹੀਂ, ਉਹ ਬੋਲਾ ਹੈ। ਪਰ ਜਦੋਂ ਉਹਨੂੰ ਸੰਤਾਂ ਦੇ ਕੋਲ ਲਿਆਂਦਾ ਤਾਂ ਸੰਤਾਂ ਨੇ ਉਹਦੇ ਕੰਨ ਦੀ ਕਰੂੰਬਲੀ ਨੂੰ ਫੜ ਕੇ ਆਪਣੇ ਅੰਗੂਠੇ 'ਚ ਨਹੁੰ ਇੰਨੀ ਜ਼ੋਰ ਦੀ ਚੁਭਾਇਆ ਕਿ ਖ਼ੂਨ ਵਗਾ ਦਿੱਤਾ ਤੇ ਨਾਲ ਹੀ ਬਚਨ ਕਰ ਦਿੱਤਾ ਕਿ ਜਾਹ ਲਿਵਤਾਰ ਸਿੰਘਾ ਅੱਜ ਤੋਂ ਬਾਅਦ ਇਹ ਕੰਨ ਨਾ ਦੁਖਣਗੇ, ਨਾ ਵਗਣਗੇ ਤੇ ਨਾ ਹੀ ਬੋਲੇ ਰਹਿਣਗੇ। ਸੋ ਉਹ ਸਿੰਘ ਵੀ ਅੱਜ ਤੱਕ ਸੰਤਾਂ ਦੇ ਬਚਨ ਮੁਤਾਬਿਕ ਕੰਨਾਂ ਤੋਂ ਠੀਕ-ਠਾਕ ਹੈ।

ਆਪ ਜੀ ਸੁੱਚਮ ਵਿਚ ਵੀ ਬੜੇ ਪਰਪੱਕ ਸਨ। ਜਦੋਂ ਆਪ ਜੀ ਦਸਵੀਂ ਜਮਾਤ ਵਿਚ ਨੈਸ਼ਨਲ ਹਾਈ ਸਕੂਲ ਭਿੱਖੀਵਿੰਡ ਪੜ੍ਹਨ ਜਾਂਦੇ ਸਨ ਤਾਂ ਇਨ੍ਹਾਂ ਦੇ ਨਾਲ ਇਨ੍ਹਾਂ ਦੇ ਛੋਟੇ ਭਰਾ ਭਾਈ ਦੀਦਾਰ ਸਿੰਘ ਪੜ੍ਹਨ ਜਾਂਦੇ। ਉਦੋਂ ਇਨ੍ਹਾਂ ਨੂੰ ਪਿਤਾ ਜੀ ਨੇ ਨਵਾਂ ਸਾਈਕਲ ਲੈ ਕੇ ਦਿੱਤਾ ਕਿਉਂ ਜੁ ਭਿੱਖੀਵਿੰਡ ਇਨ੍ਹਾਂ ਦੇ ਨਗਰ ਤੋਂ 13 ਮੀਲ ਦੇ ਫਾਸਲੇ 'ਤੇ ਹੈ। ਇਉਂ ਵਾਰੀ-ਵਾਰੀ ਦੋਹਾਂ ਭਰਾਵਾਂ ਨੇ ਸਾਈਕਲ 'ਤੇ ਆਉਣਾ ਤੇ ਜਾਣਾ। ਪਰ ਜਦੋਂ ਠੰਡ ਦਾ ਮੌਸਮ ਆ ਗਿਆ ਤਾਂ ਉਥੇ ਹੀ ਕਮਰਾ ਲੈ ਕੇ ਰਹਿਣ ਲੱਗ ਪਏ ਤਾਂ ਪਿੰਡੋਂ ਇਕ ਮੱਝ ਲਵੇਰੀ ਲੈ ਗਏ। ਪਿਤਾ ਜੀ ਨੂੰ ਕਹਿਣ ਲੱਗੇ ਕਿ ਦੁੱਧ ਤਾਂ ਉਥੋਂ ਵੀ ਮਿਲ ਸਕਦਾ ਹੈ ਪਰ ਲੋਕੀਂ ਬਰਤਨ ਚੰਗੀ ਤਰ੍ਹਾਂ ਸਾਫ਼ ਨਹੀਂ ਕਰਦੇ।

ਜਦੋਂ ਆਪ ਜੀ ਆਪਣੇ ਹੋਰ ਸਾਥੀਆਂ ਨਾਲ ਕਮਰੇ ਵਿਚ ਰਹਿੰਦੇ ਸਨ ਤਾਂ ਇਨ੍ਹਾਂ ਨੇ ਮੱਝ ਦਾ ਦੁੱਧ ਚੋ ਕੇ ਰੱਖਣਾ ਤਾਂ ਸਾਥੀਆਂ ਨੇ ਕਈ ਵਾਰ ਐਵੇਂ ਹੀ ਕਹਿ ਦੇਣਾ ਕਿ ਅਸੀਂ ਦੁੱਧ ਨੂੰ ਹੱਥ ਲਾ ਦਿੱਤਾ ਹੈ। ਭਾਵੇਂ ਉਨ੍ਹਾਂ ਬਾਅਦ ਵਿਚ ਦੱਸ ਵੀ ਦੇਣਾ ਕਿ ਅਸੀਂ ਤਾਂ ਤੈਨੂੰ ਖਿਝਾਉਣ ਮਾਤਰ ਕਿਹਾ ਹੈ। ਪਰ ਇਨ੍ਹਾਂ ਨੇ ਉਹ ਦੁੱਧ ਨਾ ਛਕਣਾ। ਕਿਉਂ ਜੁ ਆਪ ਜੀ ਆਪਣੀ ਸੁੱਚਤਮ ਵਿਚ ਫ਼ਰਕ ਨਹੀਂ ਸੀ ਪੈਣ ਦੇਣਾ ਚਾਹੁੰਦੇ।

ਦਸਵੀਂ ਪਾਸ ਕਰਨ ਤੋਂ ਬਾਅਦ ਆਪ ਜੀ ਨੇ ਖ਼ਾਲਸਾ ਕਾਲਜ ਦਾਖ਼ਲਾ ਲਿਆ, ਤਦੋਂ ਆਪ ਜੀ ਕ੍ਰਿਪਾਨ ਚੋਲੇ ਦੇ ਉਪਰ ਦੀ ਪਾ ਕੇ ਰੱਖਦੇ ਸਨ। ਇਥੇ ਇਕ ਅੰਗਰੇਜ਼ੀ ਦਾ ਪ੍ਰੋਫ਼ੈਸਰ ਕਰਤਾਰ ਸਿੰਘ ਸੀ ਜੋ ਆਪ ਖੱਦਰ ਦਾ ਕੁੜਤਾ ਪਜਾਮਾ ਤੇ ਪੱਗ ਬੰਨ੍ਹਦਾ ਸੀ। ਉਸਦਾ ਤਖ਼ੱਲਸ ਵਿਦਿਆਰਥੀਆਂ ਨੇ 'ਛੜਾ' ਪਾਇਆ ਹੋਇਆ ਸੀ। ਦਾਸ ਵੀ ਜਦੋਂ ਕਾਲਜ ਵਿਚ ਸੰਤਾਂ ਤੋਂ ਬਾਅਦ ਪੜ੍ਹਿਆ ਤਾਂ ਉਦੋਂ ਵੀ ਉਹ ਪੜ੍ਹਾਉਂਦਾ ਹੈਸੀ। ਬਾਦ ਵਿਚ ਉਹਨੇ ਸ਼ਾਦੀ ਕਰਵਾ ਵੀ ਲਈ ਪਰ ਉਹਦਾ ਤਖ਼ੱਲਸ ਉਹੀ ਰਿਹਾ। ਇਹ ਪ੍ਰੋਫ਼ੈਸਰ ਬੜਾ ਤਰਕਵਾਦੀ ਸੀ ਤੇ ਬੜਾ ਨੁਕਤਾ-ਚੀਨੀ ਵਾਲਾ ਸੁਭਾਅ ਸੀ। ਇਹ ਕਹਿਣ ਲੱਗਾ ਕਿ ਕਰਤਾਰ ਸਿੰਘਾ ਤੂੰ ਕ੍ਰਿਪਾਨ ਉਪਰੋਂ ਦੀ ਨਾ ਪਾ ਕੇ

ਆਇਆ ਕਰ। ਸੰਤ ਜੀ ਕਹਿਣ ਲੱਗੇ ਕਿ ਪ੍ਰੋਫ਼ੈਸਰ ਸਾਹਿਬ ਸਿੱਖਾਂ ਦੀ ਮਹਾਨ ਸੰਸਥਾ ਖਾਲਸਾ ਕਾਲਜ ਅੰਮ੍ਰਿਤਸਰ ਦੀ ਧਰਤੀ 'ਤੇ ਹੋਵੇ ਤਾਂ ਖਾਲਸਾ, ਖ਼ਾਲਸਾ ਕਾਲਜ ਦੀ ਧਰਤੀ 'ਤੇ ਵੀ ਕ੍ਰਿਪਾਨ ਨਾ ਪਾਵੇ ਤਾਂ ਪਾਕਿਸਤਾਨ ਜਾ ਕੇ ਪਾਵੇਗਾ। ਮੇਰੀ ਕ੍ਰਿਪਾਨ ਤਾਂ ਉਪਰ ਦੀ ਹੀ ਰਹੇਗੀ। ਜੇ ਤੁਹਾਡੀਆਂ ਅੱਖਾਂ ਚੁੰਧਿਆਉਂਦੀਆਂ ਹਨ ਤਾਂ ਤੁਸੀਂ ਅੱਖਾਂ ਬੰਦ ਕਰ ਲਿਆ ਕਰੋ। ਇਹ ਕੋਈ ਚੋਰੀ ਦਾ ਮਾਲ ਨਹੀਂ, ਇਹ ਮੇਰੇ ਗੁਰੂ ਦੀ ਨਿਸ਼ਾਨੀ ਹੈ। ਸੋ ਮੈਂ ਗੁਰੂ ਦੇ ਬਖ਼ਸ਼ੇ ਹੋਏ ਚਿੰਨ੍ਹ ਨੂੰ ਕਿਵੇਂ ਲੁਕਾ ਲਵਾਂ। ਸੋ ਇਸ ਤੋਂ ਬਾਅਦ ਪ੍ਰੋਫ਼ੈਸਰ ਸਾਹਿਬ ਨੇ ਦੁਬਾਰਾ ਟੋਕਣ ਦੀ ਜੁਰਅਤ ਨਹੀਂ ਕੀਤੀ। ਜਦੋਂ ਐੱਫ.ਏ. ਦੇ ਇਮਤਿਹਾਨ ਸਮੇਂ ਸਾਰੀ ਕਲਾਸ ਦੀ ਫੋਟੋ ਲੱਥੀ, ਉਥੇ ਕੇਵਲ ਇਨ੍ਹਾਂ ਦੇ ਹੀ ਗਾਤਰੇ ਕ੍ਰਿਪਾਨ ਚੋਲੇ ਦੀ ਉਪਰ ਦੀ ਸੀ। ਜੋ ਕਿ ਫੋਟੋ ਅੱਜ ਵੀ ਸੰਤਾਂ ਦੇ ਭਤੀਜੇ ਭਾਈ ਇਕਬਾਲ ਸਿੰਘ ਦੇ ਘਰ ਮੌਜੂਦ ਹੈ।

ਇਕ ਸਮੇਂ ਆਪ ਜੀ ਖੇਮਕਰਨ ਤੋਂ ਪੜ੍ਹ ਕੇ ਘਰ ਆ ਰਹੇ ਸਨ ਤਾਂ ਇਨ੍ਹਾਂ ਦੇ ਨਾਲ ਇਨ੍ਹਾਂ ਦਾ ਭਰਾ ਭਾਈ ਦੀਦਾਰ ਸਿੰਘ ਦਾਸ ਲੇਖਕ ਦੇ ਚਾਚਾ ਜੀ ਸ. ਮੇਹਰ ਸਿੰਘ ਤੇ ਬਲਵੰਤ ਸਿੰਘ ਜੋ ਸੰਤਾਂ ਦੀ ਹੀ ਪੱਤੀ ਦਾ ਸੀ ਪਰ ਪਰਿਵਾਰਕ ਮਤਭੇਦ ਸਨ। ਪਿੰਡ ਦੀ ਫਿਰਨੀ 'ਤੇ ਆ ਕੇ ਦੀਦਾਰ ਸਿੰਘ ਤੇ ਬਲਵੰਤ ਸਿੰਘ ਲੜ ਪਏ। ਸੰਤ ਜੀ ਦਾਸ ਦੇ ਚਾਚੇ ਨੂੰ ਕਹਿਣ ਲੱਗੇ ਕਿ ਮੇਹਰ ਸਿੰਹਾਂ ਤੂੰ ਨਹੀਂ ਛੁਡਾਉਣਾ, ਇਨ੍ਹਾਂ ਦੋਨਾਂ ਨੂੰ ਹੌਲੇ ਹੋ ਲੈਣ ਦੇ, ਮੇਰੇ ਲਈ ਦੋਵੇਂ ਭਰਾ ਹਨ ਤੇ ਇਕੋ ਜਿਹੇ ਹਨ। ਦੀਦਾਰ ਸਿੰਘ ਨੇ ਬਲਵੰਤ ਸਿੰਘ ਨੂੰ ਹੇਠਾਂ ਸੁੱਟ ਲਿਆ ਤਾਂ ਬਲਵੰਤ ਸਿੰਘ ਨੇ ਦੀਦਾਰ ਸਿੰਘ ਦੇ ਮੱਥੇ 'ਤੇ ਚਾਕੂ ਮਾਰਿਆ ਜੋ ਮਾਮੂਲੀ ਜਿਹਾ ਲੱਗਾ ਤਾਂ ਦੋਨੋ ਲੜਨੋਂ ਹੱਟ ਗਏ। ਆਪ ਜੀ ਦੇ ਮਨ ਵਿਚ ਆਪਣੇ ਸਕੇ ਭਰਾ ਦਾ ਮੋਹ ਤੇ ਦੂਜੇ ਪ੍ਰਤੀ ਨਫ਼ਰਤ ਨਹੀਂ। ਸੋ ਘਰ ਜਾ ਕੇ ਦੱਸਿਆ ਕਿ ਉਹਨੇ ਇਹਦੇ ਚਾਕੂ ਮਾਰਨਾ ਹੀ ਸੀ ਕਿਉਂ ਜੁ ਕਸੂਰ ਇਹਦਾ ਹੈ, ਇਹ ਤਕੜਾ ਹੋਣ ਕਰਕੇ ਉਹਦੇ ਗਲ ਪਿਆ। ਅਗੋਂ ਦੀਦਾਰ ਸਿੰਘ ਕਹਿਣ ਲੱਗਾ ਕਿ ਤੂੰ ਚੰਗਾ ਮੇਰਾ ਭਰਾ ਹੈਂ ਸਗੋਂ ਮੇਰੀ ਤਾਂ ਉਂਗਲੀ ਵੀ ਕੱਟੀ ਗਈ ਤਾਂ ਸੰਤ ਜੀ ਕਹਿਣ ਲੱਗੇ ਕਿ ਮੈਂ ਸਾਰਿਆਂ ਦਾ ਭਰਾ ਹਾਂ, ਤੇਰਾ ਬਹੁਤਾ ਨਹੀਂ। ਲਾ ਕੰਨਾਂ ਨੂੰ ਹੱਥ, ਅੱਗੇ ਤੋਂ ਵਾਧਾ ਨਹੀਂ ਕਰਾਂਗਾ। ਇਹੋ ਜਿਹੀ ਸਮਬਿਰਤੀ ਸੀ ਮਹਾਂਪੁਰਖਾਂ ਦੀ।

ਇਕ ਵੇਰ ਭੂਰੇ ਕੋਹਨੇ ਪਿੰਡ ਦੇ ਮਿਸਤਰੀ ਭਾਈ ਗੁਰਬਚਨ ਸਿੰਘ ਨੇ ਜਥੇ ਦਾ ਪੱਕਾ ਭੰਡਾਰਾ ਕੀਤਾ। ਤਾਂ ਸੰਤ ਜੀ ਕਹਿਣ ਲੱਗੇ—ਭਾਈ ਕੀ ਇੱਛਾ ਹੈ ਤੇਰੀ ? ਤਾਂ ਉਹ ਕਹਿਣ ਲੱਗਾ—ਪੂਰੀ ਕਰੋਗੇ ? ਤਾਂ ਸੰਤਾਂ ਨੇ

ਕਿਹਾ—ਸਤਿਗੁਰੂ ਜੀ ਦੇ ਆਸਰੇ ਪੂਰੀ ਕਰਾਂਗੇ। ਉਹ ਕਹਿਣ ਲੱਗਾ—ਮੇਰੀ ਘਰ ਵਾਲੀ ਚਲਾਣਾ ਕਰ ਗਈ ਹੈ, ਮੇਰੀ ਸ਼ਾਦੀ ਕਰਾ ਦਿਉ। ਉਸ ਸਮੇਂ ਉਸ ਆਦਮੀ ਦੀ ਉਮਰ 40 ਸਾਲ ਦੀ ਸੀ। ਸੋ ਆਪ ਜੀ ਨੇ ਉਸਦੀ ਮੰਗਣੀ ਪਿੰਡ ਹਰਚੋਵਾਲ ਭਾਈ ਕਰਤਾਰ ਸਿੰਘ ਦੀ ਪੁੱਤਰੀ ਨਾਲ ਕਰ ਦਿੱਤੀ। ਜਦੋਂ ਆਪ ਜੀ ਵਿਚੋਲੇ ਬਣ ਕੇ ਜੰਞ ਲੈ ਕੇ ਪਿੰਡ ਹਰਚੋਵਾਲ ਪੁੱਜੇ ਤਾਂ ਲੜਕੀ ਦਾ ਪਿਤਾ ਕਰਤਾਰ ਸਿੰਘ ਮੁਕਰ ਗਿਆ ਕਿ ਮੇਰੀ ਲੜਕੀ ਦੀ ਉਮਰ ਇਸ ਵਿਆਂਦੜ ਨਾਲੋਂ ਬਹੁਤ ਫ਼ਰਕ ਹੈ ਕਿਉਂ ਜੁ ਜੰਞ ਵਿਚੋਂ ਦਇਆ ਸਿੰਘ ਨਾਮ ਦੇ ਆਦਮੀ ਨੇ ਚੁਗ਼ਲੀ ਕਰ ਦਿੱਤੀ ਸੀ ਕਿ ਵਿਆਹ ਵਾਲੇ ਆਦਮੀ ਦੇ ਬੱਚਿਆਂ ਦੀ ਉਮਰ ਜਿੰਨੀ ਤੁਹਾਡੀ ਲੜਕੀ ਦੀ ਉਮਰ ਹੈ। ਸੰਤਾਂ ਨੇ ਲੜਕੀ ਦੇ ਪਿਤਾ ਨੂੰ ਕਿਹਾ ਕਿ ਰਿਸ਼ਤਾ ਤੂੰ ਆਪ ਕੀਤਾ ਸੀ ਜਾਂ ਅਸੀਂ ਧੱਕੇ ਨਾਲ ਕਰਵਾਇਆ, ਲੜਕਾ ਉਹ ਹੈ ਜਾਂ ਹੋਰ ? ਤਾਂ ਉਹ ਕਹਿਣ ਲੱਗਾ ਕਿ ਲੜਕਾ ਵੀ ਉਹੋ ਹੈ ਰਿਸ਼ਤਾ ਵੀ, ਮੈਂ ਆਪ ਕੀਤਾ ਹੈ, ਪਰ ਮੈਂ ਹੁਣ ਇਹ ਰਿਸ਼ਤਾ ਨਹੀਂ ਕਰਨਾ। ਅਜੇ ਇਹ ਗੱਲਾਂ ਹੋ ਰਹੀਆਂ ਸਨ ਕਿ ਵਿਆਹ ਵਾਲੀ ਲੜਕੀ ਇਕੱਲੀ ਮਹਾਂਪੁਰਖਾਂ ਦੇ ਸਾਹਮਣੇ ਆ ਖਲੋਤੀ ਤੇ ਫ਼ਤਹਿ ਗਜਾ ਕੇ ਕਹਿਣ ਲੱਗੀ—ਵਿਆਹ ਮੇਰਾ ਹੈ, ਤੁਸੀਂ ਅਨੰਦ ਕਾਰਜ ਕਰੋ। ਇਹ ਕੌਣ ਹਨ, ਮੇਰੇ ਵਿਆਹ ਵਿਚ ਦਖ਼ਲ ਦੇਣ ਵਾਲੇ। ਲੜਕੀ ਦੀ ਇੰਨੀ ਜੁਰਅਤ ਨਾਲ ਸਾਰੇ ਚੁੱਪ ਹੋ ਗਏ। ਬਾਅਦ ਵਿਚ ਸੰਤਾਂ ਨੇ ਦੱਸਿਆ ਕਿ ਮੈਂ ਅੱਜ ਤੱਕ ਕਦੇ ਬੈਠ ਕੇ ਅਰਦਾਸ ਨਹੀਂ ਸੀ ਕੀਤੀ ਪਰ ਅੱਜ ਕਰਨੀ ਪਈ। ਸੋ ਆਪ ਜੀ ਦੀ ਗੁਪਤ ਅਰਦਾਸ ਨਾਲ ਸਤਿਗੁਰੂ ਜੀ ਨੇ ਲੜਕੀ ਦਾ ਮਨ ਹੀ ਬਦਲ ਕੇ ਰੱਖ ਦਿੱਤਾ। ਸੋ ਦੰਪਤੀ ਅੱਜ ਵੀ ਆਪਣੇ ਪਰਿਵਾਰ ਵਿਚ ਬੜੇ ਸੁਖ ਸਹਿਤ ਜੀਵਨ ਬਤੀਤ ਕਰ ਰਹੇ ਹਨ। ਸੋ ਇਹ ਕੁਝ ਕੁ ਨਾ-ਮਾਤਰ ਹੀ ਮਹਾਂਪੁਰਖਾਂ ਦੇ ਜੀਵਨ ਕਾਲ ਦੀਆਂ ਝਲਕੀਆਂ ਦੱਸੀਆਂ ਹਨ ਕਿਉਂ ਜੁ ਮਹਾਂਪੁਰਖਾਂ ਦਾ ਜੀਵਨ ਵੀ ਕਥਨ ਤੋਂ ਬਾਹਰ ਹੁੰਦਾ ਹੈ। ਪ੍ਰਮੇਸ਼ਰ ਅਗਾਧ ਬੋਧ ਹੈ ਤੇ ਉਹ ਆਪਣੇ ਪਿਆਰੇ ਜਨਾਂ ਨੂੰ ਵੀ ਅਗਾਧ ਬੋਧ ਬਣਾ ਦਿੰਦਾ ਹੈ।

ਬੰਬਈ ਦੀ ਗੱਲ ਹੈ ਕਿ ਇਕ ਮਾਤਾ ਜੀ ਨੇ ਮਹਾਂਪੁਰਖਾਂ ਕੋਲ ਆ ਕੇ ਫ਼ਤਹਿ ਬੁਲਾਈ ਤੇ ਅੱਖਾਂ ਭਰ ਲਈਆਂ। ਮਹਾਂਪੁਰਖ ਕਹਿਣ ਲੱਗੇ—ਮਾਤਾ ਜੀ ਕੀ ਗੱਲ ਹੈ ? ਮਹਾਂਪੁਰਖੋ! ਰੱਬ ਦੇ ਬੇਅੰਤ ਦੁਨਿਆਵੀ ਪਦਾਰਥ ਹਨ ਪਰ ਪੋਤਰਾ ਨਹੀਂ ਲੜਕੇ ਵਿਆਹੇ ਨੂੰ ਕਈ ਸਾਲ ਹੋ ਗਏ ਹਨ। ਮਹਾਂਪੁਰਖ ਕਹਿਣ ਲੱਗੇ—ਮਾਤਾ ਜੀ ਅਸੀਂ ਤਾਂ ਕੇਵਲ ਗੁਰਮਤਿ ਪ੍ਰਚਾਰ ਕਰਨ ਵਾਲੇ ਗੁਰੂ ਕੇ ਸਿੰਘ ਹਾਂ, ਦਾਤਾਂ ਤਾਂ ਗੁਰੂ ਗ੍ਰੰਥ ਸਾਹਿਬ ਮਹਾਰਾਜ ਹੀ ਦੇਣ ਵਾਲੇ

ਹਨ। ਮਾਤਾ ਜੀ ਦਾ ਮਨ ਮਾਯੂਸ (ਉਦਾਸ) ਹੋ ਗਿਆ। ਅਗਲੇ ਦਿਨ ਮਾਤਾ ਜੀ ਫੇਰ ਆਏ। ਮਾਤਾ ਜੀ ਬਹੁਤ ਉਦਾਸ ਸਨ। ਸੰਤ ਜੀ ਕਹਿਣ ਲੱਗੇ—ਮਾਤਾ ਜੀ ਸਤਿਗੁਰੂ ਜੀ ਕਹਿੰਦੇ ਹਨ ਸਿੰਘਾਂ ਦੀ ਸੇਵਾ ਕਰੋ ਇਹ ਮੇਰੀ ਸੇਵਾ ਹੈ ਸਿੰਘਾਂ ਦੀਆਂ ਖ਼ੁਸ਼ੀਆਂ ਲਉ। ਮਾਤਾ ਜੀ ਬਾਬਾ ਠਾਕੁਰ ਸਿੰਘ ਜੀ ਦੇ ਕੋਲ ਆਏ ਅਤੇ ਸਾਰੀ ਗੱਲ ਕੀਤੀ। ਬਾਬਾ ਜੀ ਕਹਿਣ ਲੱਗੇ—ਸਿੰਘਾਂ ਦੇ ਬਸਤ੍ਰ ਬਣਾਉਣ ਵਾਲੇ ਹਨ। ਅਗਲੇ ਦਿਨ ਮਾਤਾ ਜੀ ਵੱਖ-ਵੱਖ ਰੰਗਾਂ ਦੇ ਕਪੜਿਆਂ ਦੇ ਥਾਨ ਲੈ ਆਏ। ਦਰਜ਼ੀ ਸਿੰਘ, ਸਿੰਘਾਂ ਦਾ ਮੇਚਾ ਲੈ ਕੇ ਕਪੜੇ ਸਿਊਣ ਲੱਗੇ। ਮਾਤਾ ਜੀ ਫਿਰ ਆਏ ਅਤੇ ਕਹਿਣ ਲੱਗੇ—ਮਹਾਂਪੁਰਖੋ ਘਰ ਨੂੰ ਚਲੋ। ਸੰਤ ਜੀ ਕਹਿਣ ਲੱਗੇ—ਮਾਤਾ ਜੀ ਜਦੋਂ ਜਥਾ ਜਾਣ ਲੱਗੇਗਾ, ਉਦੋਂ 2-4 ਦਿਨ ਪਹਿਲਾਂ ਚੱਲਾਂਗੇ। ਆਖ਼ਰ ਉਹ ਦਿਨ ਆਇਆ। ਮਾਤਾ ਜੀ ਦੇ ਕਹਿਣ 'ਤੇ ਸੰਤ ਜੀ ਕੁਝ ਸਿੰਘਾਂ ਦੇ ਸਮੇਤ ਉਹਨਾਂ ਦੇ ਘਰ ਪਹੁੰਚੇ ਅਤੇ ਕਹਿਣ ਲੱਗੇ ਕਿ ਸਿੰਘੋ ਅਰਦਾਸ ਕਰੋ। ਸਿੰਘ ਟਾਲਾ ਕਰ ਗਏ। ਮਹਾਂਪੁਰਖਾਂ ਨੇ ਆਪ ਅਰਦਾਸ ਕੀਤੀ—ਬਾਜ਼ਾਂ ਵਾਲਿਆ ਪਾਤਸ਼ਾਹ ਪਰਿਵਾਰ ਨੇ ਤੁਹਾਡੇ ਸਿੰਘਾਂ ਦੀ ਸੇਵਾ ਕੀਤੀ ਹੈ, ਆਪ ਕਿਰਪਾ ਕਰੋ ਪੁੱਤਰ ਦੀ ਦਾਤ ਬਖ਼ਸ਼ੋ। ਇਕ ਸਾਲ ਦੇ ਵਿਚ ਹੀ ਵਾਹਿਗੁਰੂ ਨੇ ਕ੍ਰਿਪਾ ਕਰਕੇ ਪੁੱਤਰ ਦਾ ਮਿੱਠਾ ਮੇਵਾ ਬਖ਼ਸ਼ਿਆ।

ਭਾਈ ਹੀਰਾ ਸਿੰਘ ਜੀ ਪਿੰਡ ਦੋ ਬਲੀਆਂ ਨੇੜੇ ਗੱਗੋਬੂਹਾ ਵਾਲੇ ਜੋ ਮਹਾਂਪੁਰਖਾਂ ਦੇ ਵਿਦਿਆਰਥੀ ਅਤੇ ਗਿਆਨੀ ਹਨ, ਉਹਨਾਂ ਦੱਸਿਆ ਕਿ ਇਕ ਵਾਰ ਮਹਾਂਪੁਰਖ ਕੇਸਾਂ ਨੂੰ ਕੰਘਾ ਕਰ ਰਹੇ ਸਨ ਅਤੇ ਅਸੀਂ ਕੁਝ ਵਿਦਿਆਰਥੀਆਂ ਨੇ ਸੰਥਾ ਕਰਨੀ ਸੀ। ਮਹਾਂਪੁਰਖਾਂ ਦੇ ਸਿਰਹਾਣੇ ਵੱਲ ਸੰਥਿਆ ਕਰਾਉਣ ਵਾਲੀ ਪੋਥੀ ਸੀ। ਮੇਰੇ ਮਨ ਵਿਚ ਫੁਰਨਾ ਆਇਆ ਕਿ ਸੰਤ ਜੀ ਸਾਨੂੰ ਕਹਿੰਦੇ ਹਨ ਕਿ ਗੁਰਬਾਣੀ ਦਾ ਆਦਰ ਕਰੋ। ਅੱਜ ਅਸੀਂ ਵੇਖਦੇ ਹਾਂ ਕਿ ਸੰਤ ਜੀ ਕੀ ਕਰਦੇ ਹਨ। ਭਾਈ ਹੀਰਾ ਸਿੰਘ ਜੀ ਕਹਿੰਦੇ ਹਨ ਕਿ ਮੈਂ ਫੁਰਨਾ ਕੀਤਾ ਤਾਂ ਮਹਾਂਪੁਰਖ ਮੈਨੂੰ ਹੀ ਕਹਿਣ ਲੱਗੇ ਕਿ ਹੀਰਾ ਸਿੰਘ ਲਿਆ ਜਲ ਵਰਤੀਏ ਫਿਰ ਤੁਹਾਨੂੰ ਹੱਥ ਧੋ ਕੇ ਸੰਥਿਆ ਕਰਾਵਾਂਗੇ। ਭਾਈ ਹੀਰਾ ਸਿੰਘ ਜੀ ਨੇ ਦੱਸਿਆ ਕਿ ਮੈਂ ਸੰਤਾਂ ਦੀ ਅੰਤਰਜਾਮਤਾ ਵੇਖ ਕੇ ਸ਼ਰਮਸ਼ਾਰ ਹੋ ਗਿਆ ਤੇ ਜਲ ਲਿਆ ਕੇ ਸੰਤਾਂ ਦੇ ਹੱਥ ਸੁੱਚੇ ਕਰਾਏ।

# ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨਾ ਕੋਇ

ਦੂਸਰੀਆਂ ਕੌਮਾਂ ਦੇ ਲੋਕ ਸਾਡੇ ਇਸ ਦੋਹਰੇ ਤੇ ਕਿੰਤੂ ਕਰਦੇ ਹਨ ਅਤੇ ਕਹਿੰਦੇ ਹਨ ਇਹ ਦੋਹਰਾ ਸਿੱਖਾਂ ਨੇ ਆਪਣੇ ਲਾਲਚ, ਸੁਆਰਥ, ਮਤਲਬ ਪ੍ਰਸਤੀ ਵਾਸਤੇ ਮਨੋਂ ਬਣਾਇਆ ਹੈ। ਅਸੀਂ ਇਹ ਵਿਚਾਰ ਕਰਨੀ ਹੈ। ਇਸ ਦੋਹਰੇ ਦਾ ਅਸਲੀ ਭਾਵ ਕੀ ਹੈ ? ਅਤੇ ਇਸ ਵਿਚ ਸਾਡੀ ਕੋਈ ਸੁਆਰਥ ਦੀ ਭਾਵਨਾ ਨਹੀਂ। ਖ਼ਾਲਸ ਨਾਮ ਸ਼ੁੱਧ ਦਾ ਹੈ। ਜਿਸ ਵਿਚ ਕਿਸੇ ਪ੍ਰਕਾਰ ਦੀ ਕੋਈ ਮਿਲਾਵਟ ਨਾ ਹੋਵੇ। ਖ਼ਾਲਸੇ ਕੇਵਲ ਇਕੋ ਇਕ ਸ਼ੁੱਧ ਸਰੂਪ ਖ਼ਾਲਸਾ ਪਰਮੇਸ਼ਰ ਨੂੰ ਮੰਨਦੇ ਹਨ। ਉਹ ਕਿਸੇ ਦੇਵੀ ਦੇਵਤੇ ਦੇ ਉਪਾਸ਼ਕ ਨਹੀਂ।

**ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀ ਆਨਜੋ ॥**
**ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਜੋ ॥**
**ਸਿੰਮ੍ਰਿਤਿ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈਂ ਹਮ ਏਕ ਨ ਜਾਨਜੋ ॥**
**ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰਿ ਮੈ ਨ ਕਹਜੋ ਸਭ ਤੋਹਿ ਬਖਾਨਜੋ ॥੧॥**

*(ਦਸਮ ਗ੍ਰੰਥ ੨੫੪)*

ਅਥਵਾ :

**ਮੈ ਨ ਗਨੇਸਹਿ ਪ੍ਰਿਥਮ ਮਨਾਊਂ ॥ ਕਿਸਨ ਬਿਸਨ ਕਬਹੂੰ ਨਹਿ ਧਿਆਊਂ ॥**
**ਕਾਨ ਸੁਨੇ ਪਹਿਚਾਨ ਨ ਤਿਨ ਸੋ ॥ ਲਿਵ ਲਾਗੀ ਮੋਰੀ ਪਗ ਇਨ ਸੋ ॥੨॥**

*(ਦਸਮ ਗ੍ਰੰਥ ੩੧੦)*

ਅਥਵਾ :

**ਜਾਗਤ ਜੋਤ ਜਪੈ ਨਿਸ ਬਾਸਰ, ਏਕ ਬਿਨਾ ਮਨ ਨੈਕ ਨ ਆਨੈ ॥**
**ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜ੍ਹੀ ਮਟ ਭੂਲ ਨ ਮਾਨੈ ॥**
**ਤੀਰਥ ਦਾਨ ਦਯਾ ਤਪ ਸੰਜਮ, ਏਕ ਬਿਨਾ ਨਹਿ ਏਕ ਪਛਾਨੈ ॥**
**ਪੂਰਨ ਜੋਤਿ ਜਗੈ ਘਟ ਮੈ, ਤਬ ਖਾਲਸ ਤਾਹਿ ਨਖ਼ਾਲਸ ਜਾਨੈ ॥**

*(ਤੇਤੀ ਸਵੱਯੇ)*

## ਭਾਈ ਤਿਲਕੂ ਦੀ ਮਹੇਸ਼ੇ ਜੋਗੀ ਦੇ ਦਰਸ਼ਨ ਕਰਨ ਤੋਂ ਇਨਕਾਰ ਕਰਨ ਦੀ ਸਾਖੀ

ਜ਼ਿਲ੍ਹੇ ਹੁਸ਼ਿਆਰਪੁਰ ਵਿਚ ਗੜ੍ਹਸ਼ੰਕਰ ਨਗਰ ਵਿਖੇ ਇਕ ਭਾਈ ਤਿਲਕੂ ਨਾਮ ਜੀ ਦਾ ਗੁਰਸਿੱਖ ਰਹਿੰਦੇ ਸਨ ਅਤੇ ਉਨ੍ਹਾਂ ਦੇ ਸਮੇਂ ਇਕ ਮਹੇਸ਼ੇ ਨਾਮ ਦੇ ਜੋਗੀ ਨੇ ਆਮ ਜਨਤਾ ਵਿਚ ਪ੍ਰਚਾਰ ਕੀਤਾ ਕਿ ਜਿਹੜਾ ਵੀ ਕੋਈ ਮਾਈ-ਭਾਈ ਮੇਰੇ ਦਰਸ਼ਨ ਕਰੇਗਾ, ਉਸਨੂੰ 6 ਮਹੀਨੇ ਸਵਰਗ ਦੀ ਪ੍ਰਾਪਤੀ ਹੋਵੇਗੀ। ਪਰਮੇਸ਼ਰ ਨੂੰ ਭੁੱਲੇ ਹੋਏ ਮਨੁੱਖ ਇਕ ਵਿਅਕਤੀ ਦੇ ਗਲਤ ਪ੍ਰਾਪੇਗੰਡੇ ਵਿਚ ਆ ਕੇ ਟੋਲਿਆਂ ਦੇ ਟੋਲੇ ਬਣਾ ਕੇ ਮਹੇਸ਼ੇ ਜੋਗੀ ਵੱਲ ਵਹੀਰਾਂ ਘੱਤ ਕੇ ਤੁਰ ਪਏ। ਪਰ ਉਸ ਸਮੇਂ ਗੁਰੂ ਨਾਨਕ ਨਾਮ ਲੇਵਾ ਗੁਰਸਿੱਖ ਨੇ ਗੁਰਬਾਣੀ ਦੀਆਂ ਪਾਵਨ ਪਵਿੱਤਰ ਪੰਕਤੀਆਂ ਨੂੰ ਵਾਚਦੇ ਹੋਏ ਕਿ:

**ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤ ਚਰਨ ਕਮਲਾਰੇ॥**

*(ਅੰਗ ੫੩੪)*

ਮੈਨੂੰ ਮੁਕਤੀ, ਖਿਨ ਭੰਗਰ ਸੁੱਖ ਤੇ ਨਾਸ਼ਵਾਨ ਪਦਾਰਥਾਂ ਦੀ ਲੋੜ ਨਹੀਂ। ਕੇਵਲ ਤੇ ਕੇਵਲ ਸਤਿਗੁਰੂ ਜੀ ਦੇ ਚਰਨ ਹੀ ਮਹਾਨ ਹਨ ਅਤੇ ਮੈਂ ਉਨ੍ਹਾਂ ਨਾਲੋਂ ਨਾ ਟੁੱਟਾਂ। ਜੋਗੀ ਦੇ ਇਸ ਗਲਤ ਪ੍ਰਾਪੇਗੰਡੇ ਦੀ ਭੋਰਾ ਪਰਵਾਹ ਨਾ ਕੀਤੀ। ਮਹੇਸ਼ੇ ਜੋਗੀ ਨੇ ਆਪਣੇ ਚੇਲਿਆਂ ਚਾਟੜਿਆਂ ਕੋਲੋਂ ਜਾਣਕਾਰੀ ਲੈਣੀ ਚਾਹੀ ਕਿ ਮੇਰੇ ਇਸ ਦੰਭੀ ਜਾਲ ਵਿਚ ਆਉਣ ਤੋਂ ਕਿਹੜਾ ਬਚਿਆ ਹੈ ਤਾਂ ਚੇਲਿਆਂ ਨੇ ਜੋਗੀ ਨੂੰ ਭਾਈ ਤਿਲਕੂ ਜੀ ਬਾਰੇ ਦੱਸਿਆ ਕਿ ਗੁਰੂ ਅਰਜਨ ਦੇਵ ਜੀ ਦੇ ਸਿੱਖ ਭਾਈ ਤਿਲਕੂ ਜੀ ਨੂੰ ਛੱਡ ਕੇ ਤਕਰੀਬਨ ਸਾਰੇ ਹੀ ਤੁਹਾਡੇ ਦਰਸ਼ਨ ਕਰਨ ਵਾਸਤੇ ਆਏ ਹਨ। ਜੋਗੀ ਨੇ ਮਨ ਵਿਚ ਖ਼ਦਸ਼ਾ ਜ਼ਾਹਿਰ ਕੀਤਾ ਕਿ ਕਿਤੇ ਭਾਈ ਤਿਲਕੂ ਜੀ ਦੀ ਇਹ ਦ੍ਰਿੜਤਾ ਅਤੇ ਗੁਰਮਤਿ ਵਿਚ ਪਰਪੱਕਤਾ ਮੇਰੇ ਇਸ ਅਡੰਬਰ ਨੂੰ ਢਾਹ ਨਾ ਲਾ ਦੇਵੇ। ਕਿੰਨਾ ਚੰਗਾ ਹੋਵੇ ਜਿਥੇ ਮੇਰੇ ਕੋਲ ਹਜ਼ਾਰਾਂ ਲੋਕ ਦਰਸ਼ਨ ਕਰਨ ਵਾਸਤੇ ਆਏ ਹਨ ਤੇ ਜੇ ਮੈਂ ਆਪਣੀ ਪ੍ਰਭੁਤਾ (ਵਡਿਆਈ) ਨੂੰ ਕਾਇਮ ਰੱਖਣ ਵਾਸਤੇ ਇਕ ਗੁਰੂ ਕੇ ਸਿੱਖ ਕੋਲ ਚਲਾ ਵੀ ਜਾਵਾਂ ਤਾਂ ਕੀ ਫ਼ਰਕ ਪੈਂਦਾ ਹੈ। ਅਜਿਹਾ ਵਿਚਾਰ ਕੇ ਮਹੇਸ਼ਾ ਜੋਗੀ ਆਪਣੇ ਚੇਲਿਆਂ ਦੀ ਮੰਡਲੀ ਸਮੇਤ ਭਾਈ ਤਿਲਕੂ ਜੀ ਦੇ ਘਰ ਨੂੰ ਤੁਰ ਪਿਆ। ਇਸ ਰੌਲੇ ਰੱਪੇ ਦੀ ਆਵਾਜ਼ ਭਾਈ ਤਿਲਕੂ ਜੀ ਦੇ ਕੰਨਾਂ ਵਿਚ ਪਈ ਅਤੇ ਪਤਾ ਚੱਲਿਆ ਕਿ ਜੋਗੀ ਭਾਈ ਤਿਲਕੂ ਜੀ ਦੇ ਗ੍ਰਹਿ ਵਿਖੇ ਆ ਕੇ ਭਾਈ ਤਿਲਕੂ ਜੀ ਨੂੰ ਸਵਰਗ ਦਾ ਵਰ ਦੇਣਾ

ਚਾਹੁੰਦੇ ਹਨ ਤਾਂ ਭਾਈ ਸਾਹਿਬ ਨੇ ਦਰਵਾਜ਼ਾ ਬੰਦ ਕਰ ਲਿਆ। ਜੋਗੀ ਨੇ ਆਵਾਜ਼ਾਂ ਮਾਰੀਆਂ ਅਤੇ ਬੇਨਤੀ ਕੀਤੀ ਕਿ ਭਾਈ, ਮੈਂ ਤਾਂ ਖ਼ੁਦ ਤੁਹਾਡੇ ਕੋਲ ਚੱਲ ਕੇ ਆਇਆ ਹਾਂ। ਮੇਰੀ ਇਹ ਭੇਟਾ ਸਵੀਕਾਰ ਕਰੋ। ਨਾਲੇ ਮੈਂ ਆਪ ਜੀ ਨਾਲ ਕੁਝ ਅਧਿਆਤਮਕ ਵਿਚਾਰਾਂ ਵੀ ਕਰਨੀਆਂ ਹਨ। ਦਾਸ ਤੇ ਕ੍ਰਿਪਾ ਕਰੋ। ਪਰ ਭਾਈ ਤਿਲਕੂ ਜੀ ਅੰਦਰੋਂ ਟੱਸ ਤੋਂ ਮੱਸ ਨਾ ਹੋਏ। ਜੋਗੀ ਦੇ ਵਾਰ-ਵਾਰ ਤਰਲੇ ਪਾਉਣ ਤੇ ਭਾਈ ਤਿਲਕੂ ਜੀ ਨੇ ਕਿਹਾ ਕਿ ਮੈਂ ਇਕ ਸ਼ਰਤ ਤੇ ਤੁਹਾਨੂੰ ਮਿਲ ਸਕਦਾ ਹਾਂ ਜੇ ਸਵਰਗ ਵਾਲਾ ਵਰ ਵਾਪਸ ਲਓ। ਮੈਨੂੰ ਕਿਸੇ ਸਵਰਗ, ਮੁਕਤੀ ਆਦਿ ਦੀ ਕੋਈ ਪ੍ਰਵਾਹ ਨਹੀਂ ਕਿਉਂਕਿ ਮੇਰੇ ਸਤਿਗੁਰੂ ਜੀ ਦਾ ਹੁਕਮ ਹੈ:

**ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ ॥'** *(ਅੰਗ ੩੩੯)*

ਤਾਂ ਮਹੇਸ਼ੇ ਜੋਗੀ ਨੇ ਬਾਹਰੋਂ ਹੱਥ ਜੋੜ ਕੇ ਬੇਨਤੀ ਕੀਤੀ ਕਿ ਭਾਈ ਸਾਹਿਬ ਮੈਂ ਸਦਕੇ ਜਾਵਾਂ ਤੇਰੇ ਅਤੇ ਤੇਰੇ ਗੁਰੂ ਦੇ ਪਰ ਮੇਰੀ ਬੇਨਤੀ ਮੰਨ ਮੈਂ ਤੈਨੂੰ ਗੁਰੂ ਦਾ ਵਾਸਤਾ ਪਾ ਕੇ ਅਰਜ਼ ਕਰਦਾ ਹਾਂ ਕਿ ਮੈਨੂੰ ਦਰਸ਼ਨ ਦੇਹ। ਅਜਿਹਾ ਕਹਿਣ ਤੇ ਭਾਈ ਤਿਲਕੂ ਨੇ ਬੂਹਾ ਖੋਲ੍ਹਿਆ ਅਤੇ ਮਹੇਸ਼ੇ ਨੂੰ ਸਤਿਗੁਰੂ ਅਰਜਨ ਦੇਵ ਮਹਾਰਾਜ ਦੇ ਚਰਨਾਂ ਵਿਚ ਲਿਆ ਕੇ ਨਾਮ ਦੀ ਦਾਤ ਦੁਆਈ ਅਤੇ ਲੋਕ ਸੁਖੀਆ ਤੇ ਪਰਲੋਕ ਸੁਹੇਲਾ ਬਣਾਇਆ।

**ਖ਼ਾਲਸਾ ਉਹ ਹੈ ਜਿਸ ਨੇ ਤਨ, ਮਨ, ਧਨ ਅਕਾਲ ਪੁਰਖ ਨੂੰ ਸੌਂਪਿਆ ਹੈ।**

**ਗੁਰੂ ਕਾ ਸਿੱਖ ਮਟ, ਬੁੱਤ, ਤੀਰਥ, ਦੇਵੀ ਦੇਵਤਾ, ਬਰਤ ਪੂਜਾ, ਅਰਚਾ, ਮੰਤ੍ਰ, ਜੰਤਰ, ਪੀਰ, ਬ੍ਰਾਹਮਣ, ਪੁੱਛਣਾ, ਸੁੱਖਣਾ, ਤਰਪਨ, ਗਾਯਤ੍ਰੀ ਕਿਸੇ ਵੱਲ ਚਿੱਤ ਦੇਵੈ ਨਾਹੀਂ।**

**ਕਿਸੀ ਕਾ ਕਾਰਜ ਹੋਵੇ ਉਸ ਕੋ ਸਵਾਰੇ।**
**ਸਿੰਘੋਂ ਕੋ ਬਰਾਬਰ ਕਾ ਭਾਈ ਸਮਝੇ।**
**ਪਾਂਚ ਸਿੰਘ ਮਿਲ ਕਰ ਰਹਿਤ ਬਿਬੇਕ ਕਾ ਗੁਰਮਤਾ ਕਰੇਂ।**
**ਹਿੰਦੂ ਮੁਸਲਮਾਨ ਕੀ ਕਾਂਣ ਕੋ ਮੇਟੇ।**
**ਏਕਾਦਸ਼ੀ ਆਦਿ ਬਰਤ ਨ ਧਾਰੇ।**
**ਆਨੰਦ ਬਿਨਾ ਬਿਵਾਹ ਨਾ ਕਰੇ।**

*(ਰਹਿਤਨਾਮਾ ਭਾਈ ਦਯਾ ਸਿੰਘ ਜੀ)*

**ਗੁਰੂ ਕਾ ਸਿੱਖ ਸ਼ਰਾਬ ਨਾ ਪੀਵੇ।**
**ਗੁਰੂ ਕਾ ਸਿੱਖ ਗ਼ਰੀਬ ਕੀ ਰਸਨਾ ਕੋ ਗੁਰੂ ਕੀ ਗੋਲਕ ਜਾਨੇ।**

ਧਰਮ ਕਿਰਤ ਕੇ ਨਫ਼ੇ ਵਿਚੋਂ ਗੁਰੂ ਅਰਥ ਦਸਵੰਧ ਦੇਵੇ।
ਚੋਰੀ ਯਾਰੀ ਨ ਕਰੇ।
ਜੂਆ ਨ ਖੇਡੇ।
ਆਪਣੇ ਗੁਰੂ ਬਿਨਾਂ ਹੋਰ ਨਾ ਜਾਣੇ।
ਗੁਰੂ ਕਾ ਸਿੱਖ ਗੋਰ, ਮੜ੍ਹੀ, ਸਤੀ, ਮਸੀਤ, ਮੁਲਾ, ਕਾਜ਼ੀ ਨੂੰ ਨਾ ਮੰਨੇ।
ਆਗਯਾ ਗੁਰੂ ਗ੍ਰੰਥ ਸਾਹਿਬ ਕੀ ਮੰਨਣੀ।
ਅਮਲ ਪਰਸ਼ਾਦੇ ਦਾ ਰੱਖਣਾ।
ਸ਼ਸਤਰ ਰੱਖਣੇ।

*(ਰਹਿਤਨਾਮਾ ਭਾਈ ਚੌਪਾ ਸਿੰਘ)*

(ਨੋਟ : ਭਾਈ ਚੌਪਾ ਸਿੰਘ ਜੀ ਦਸਵੇਂ ਪਾਤਸ਼ਾਹ ਦੇ ਖਿਡਾਵੇ ਸਨ ਅਤੇ ਇਨ੍ਹਾਂ ਨੇ ਸਤਿਗੁਰਾਂ ਤੋਂ ਅੰਮ੍ਰਿਤ ਛਕਿਆ ਸੀ।)

ਗਿਆਨੀ ਗਿਆਨ ਸਿੰਘ ਜੀ ਨੇ ਆਪਣੀ ਪ੍ਰਸਿੱਧ ਰਚਨਾ ਪੰਥ ਪ੍ਰਕਾਸ਼ ਵਿਚ ਖ਼ਾਲਸੇ ਦੇ ਸ਼ੁਭ ਗੁਣ, ਵਿਸ਼ਾਲਤਾ ਅਤੇ ਨੇਕ ਸੁਭਾਅ ਨੂੰ ਉਜਾਗਰ ਕਰਨ ਦਾ ਸੁੰਦਰ ਉਪਰਾਲਾ ਕੀਤਾ ਹੈ। ਲਿਖਦੇ ਹਨ :

**ਪਹਿਲੇ ਗੋਡਿਆਂ ਲੌਂ ਸੂਸੀਦੀ ਕੱਛਾਂ ਥੋ ਸਿੰਘ ਰਖਤੇ**
**ਕੁੰਢੀ ਮੁਛਾਂ ਸਿੱਧੇ ਦਾੜ੍ਹੇ, ਬਾਣੀ ਪੜ੍ਹਤ ਦੁਵਖਤੇ।**
**ਸਿੰਘ ਬਿਹੰਗਮ ਮੁਖੋਂ ਨ ਮੰਗਦੇ, ਭਾਵੇਂ ਭੁਖੇ ਰਹਿੰਦੇ,**
**ਬੁਰੀ ਵਸਤੁ ਪੂਜਾ ਕੋ ਕਹਿਤੇ, ਧਰਮਸ਼ਾਲ ਨਾ ਬਹਿੰਦੇ।**
**ਗੁਰੂ ਕੇ ਭਾਣੇ ਪਰ ਖੁਸ਼ ਰਹਿੰਦੇ, ਧਰਮ ਕਿਰਤ ਕਰ ਖਾਤੇ,**
**ਪਿਤ ਸੁਤ ਮਿਤ ਕੇ ਮਰੇ, ਸ਼ੋਕ ਨਾ ਕਰਤੇ, ਖੁਸ਼ੀ ਮਨਾਤੇ।**
**ਮੜ੍ਹੀ ਮਸਾਣੀ ਥੜ੍ਹੇ ਦਿਵਾਲੇ, ਸੀਸ ਨ ਕਾਂਹਿ ਝੁਕਾਤੇ,**
**ਰਾਮ ਰਾਮ ਸਲਾਮ ਨ ਰਟਤੇ, ਗੱਜ ਕਰ ਫ਼ਤੇ ਗਜਾਤੇ।**
**ਪੱਖ ਸਿੱਖ ਕਾ ਸਿੱਖ ਕਰਤ ਅਸ ਸੀਸ ਦੇਂਨ ਲੌਂ ਜਾਤੇ,**
**ਬਿਨਾਂ ਅਨੰਦ ਪੜ੍ਹਾਏ ਤ੍ਰੀਮਤ ਕੋ ਨਹਿ ਅੰਗ ਛੁਹਾਤੇ।** *(੯੫੭)*

**ਹੁਤੇ ਸਿੰਘ ਸਭ ਹੀ ਸੰਤੋਖੀ ਗੁਰੂ ਬਿਹਾਰ ਨਿਬਾਹਤ,**
**ਮਤਸਰ ਕਰਤ ਨ ਕੋਇ ਕਾਹਿ ਸੋਂ, ਜਤ ਸਤ ਹਠ ਤਪ ਚਾਹਤ,**
**ਆਪ ਸਮਾਹਿ ਪਯਾਰ ਸਭ ਰਾਖੈਂ, ਜੈਸ ਸਹੋਦਰ ਭਾਈ,**
**ਪੇਖ ਸਿੰਘ ਕੋ ਸਿੰਘ ਖੁਸ਼ੀ ਹ੍ਵੈ, ਕਰੈਂ ਸੇਵ ਅਧਿਕਾਈ।** *(੯੫੮)*

**ਦਰਬ ਕਹੀਂ ਤੇ ਜੋ ਕੋਊ ਲਯਾਵੈ ਸਿੰਘ ਕਮਾਇ,**

ਸੋ ਨਿਜ ਵਿਗ ਨਹਿ ਰਾਖ ਹੀ, ਦੇਤ ਖ਼ਜ਼ਾਨੇ ਪਾਇ। (੯੫੯)

(ਪੰਥ ਪ੍ਰਕਾਸ਼ ਅਧਿਆਇ ੬੪)

ਫ਼ਾਰਸੀ ਵਿਚ ਖ਼ਾਲਸ ਉਸ ਚੀਜ਼ ਨੂੰ ਕਿਹਾ ਜਾਂਦਾ ਹੈ ਜੋ ਬਾਦਸ਼ਾਹ ਦੀ ਆਪਣੀ ਨਿੱਜੀ ਮਲਕੀਅਤ ਹੋਵੇ ਅਤੇ ਉਸ ਉੱਤੇ ਕਿਸੇ ਪ੍ਰਕਾਰ ਦਾ ਕੋਈ ਕਰ (ਟੈਕਸ) ਨਾ ਹੋਵੇ। ਇਸੇ ਤਰ੍ਹਾਂ ਖ਼ਾਲਸਾ ਵੀ ਵਾਹਿਗੁਰੂ ਦੀ ਆਪਣੀ ਰਾਖਵੀਂ ਚੀਜ਼ ਹੈ। ਜਿਸ ਉੱਤੇ ਕਿਸੇ ਪ੍ਰਕਾਰ ਦਾ ਆਧੀ, ਬਿਆਧੀ, ਉਪਾਧੀ ਰੂਪ ਟੈਕਸ ਨਹੀਂ ਲੱਗ ਸਕਦਾ ਕਿਉਂਕਿ ਇਹ ਕਿਸੇ ਬੰਦੇ ਜਾਂ ਦੇਵੀ ਦੇਵਤੇ ਦੀ ਮਲਕੀਅਤ ਨਹੀਂ। ਗੁਰੂਦੇਵ ਫੁਰਮਾਉਂਦੇ ਹਨ:

**ਖ਼ਾਲਸਾ ਅਕਾਲ ਪੁਰਖ ਕੀ ਫ਼ੌਜ॥**

ਇਹ ਉਸ ਸਰਬ ਸ਼ਕਤੀਮਾਨ ਪਰਮੇਸ਼ਰ ਦੀ ਆਪਣੀ ਫ਼ੌਜ ਹੈ ਜਿਸ ਦਾ ਕਰਮ ਗਰੀਬਾਂ, ਅਨਾਥਾਂ, ਰਵਾਂਵਿਆਂ, ਮਜ਼ਲੂਮਾਂ ਦੀ ਸਹਾਇਤਾ ਲਈ ਆਪਾ ਵਾਰਨਾ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਖ਼ਾਲਸਾ ਪੰਥ, ਵਾਹਿਗੁਰੂ ਦੇ ਗੁਣਾਂ ਨੂੰ ਗਾ ਰਿਹਾ ਹੈ। ਇਕ ਗਰੀਬ ਬ੍ਰਾਹਮਣ ਨੇ ਆ ਕੇ ਹੱਥ ਜੋੜ ਕੇ ਗਲ ਵਿਚ ਪੱਲਾ ਪਾ ਕੇ ਖ਼ਾਲਸੇ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਮੇਰੀ ਇਸਤਰੀ ਕਸੂਰ ਦੇ ਜ਼ਾਲਮ ਪਠਾਣਾਂ ਨੇ ਖੋਹ ਲਈ ਹੈ। ਜਥੇਦਾਰ ਜੱਸਾ ਸਿੰਘ ਜੀ ਪੁੱਛਣ ਲੱਗੇ ਤੁਸੀਂ ਕਿੰਨੇ ਆਦਮੀ ਸੀ, ਤਾਂ ਉਹ ਕਹਿਣ ਲੱਗਾ ਕਿ ਉਹ 6 ਬੁਰਛੇ ਸਨ ਅਤੇ ਅਸੀਂ ਕੇਵਲ 72 ਮੂਰਤੀਆਂ ਸਾਂ। ਕੋਲੋਂ ਸਰਦਾਰ ਹਰੀ ਸਿੰਘ ਜੀ ਭੰਗੀ (ਸਰਦਾਰ ਜੀ ਭੰਗ ਨਹੀਂ ਸਨ ਪੀਂਦੇ ਬਲਕਿ ਭੰਗੀ ਮਿਸਲ ਨਾਲ ਸਬੰਧਤ ਹੋਣ ਕਰਕੇ ਇਹਨਾਂ ਨੂੰ ਭੰਗੀ ਕਿਹਾ ਜਾਂਦਾ ਸੀ) ਬੋਲ ਪਏ ਅਸੀਂ ਤੇਰੀ ਇਸਤਰੀ ਛੁਡਾ ਕੇ ਦਿਆਂਗੇ। ਪੰਥ ਖ਼ਾਲਸਾ ਸਰਦਾਰ ਹਰੀ ਸਿੰਘ ਜੀ ਭੰਗੀ ਨੂੰ ਕਹਿਣ ਲੱਗੇ ਕਿ ਤੁਸਾਂ ਕਾਹਲੀ ਕੀਤੀ ਹੈ। ਖ਼ਾਲਸਾ ਪੰਥ ਇਸ ਤੇ ਵਿਚਾਰ ਕਰ ਰਿਹਾ ਹੈ ਕਿਉਂਕਿ ਕਸੂਰ ਦੀਆਂ 12 ਗੜ੍ਹੀਆਂ ਹਨ। ਉਸ ਨੂੰ ਫ਼ਤਹਿ ਕਰਨਾ ਕੋਈ ਸੌਖੀ ਗੱਲ ਨਹੀਂ। ਸਰਦਾਰ ਹਰੀ ਸਿੰਘ ਜੀ ਕਹਿਣ ਲੱਗੇ ਜੇ ਖ਼ਾਲਸੇ ਦੇ ਮੂੰਹ ਤੋਂ ਬਚਨ ਨਿਕਲ ਜਾਵੇ। ਉਹ ਉਸ ਤੋਂ ਪਿੱਛੇ ਨਹੀਂ ਹਟਦਾ। ਮੈਂ ਚਲਦਾ ਹਾਂ ਜੇ ਫ਼ਤਹਿ ਕਰ ਲਿਆ ਤਾਂ ਪੰਡਤਾਣੀ ਨੂੰ ਛੁਡਾ ਕੇ ਇਸ ਪੰਡਿਤ ਦੇ ਹਵਾਲੇ ਕਰਾਂਗਾ ਅਤੇ ਜੇ ਸ਼ਹੀਦ ਹੋ ਗਿਆ ਤਾਂ ਤੁਸੀਂ ਅਰਦਾਸਾ ਸੋਧ ਦਿਆ ਜੇ। ਖ਼ਾਲਸ ਸ਼ਬਦ ਫ਼ਾਰਸੀ ਦੇ ਤਿੰਨ ਸ਼ਬਦਾਂ ਤੋਂ ਖ਼ਾਲਸਾ, ਖ਼ਲੂਸ ਅਤੇ ਖ਼ਲਾਸ ਤੋਂ ਬਣਿਆ ਹੈ। ਅਜ਼ਾਦ ਸੁਤੰਤਰ, ਸ਼ੁੱਧ ਤੇ ਨਿਰਭੈ ਹੀ ਖ਼ਾਲਸਾ ਹੋ ਸਕਦਾ ਹੈ। ਭਗਤ ਕਬੀਰ ਜੀ ਨੇ ਕਿਹਾ ਹੈ:

(ਅੰਗ ੬੫੫)

ਜਿਨ੍ਹਾਂ ਨੇ ਪ੍ਰੇਮ ਭਗਤੀ ਨੂੰ ਜਾਣ ਲਿਆ, ਸਮਝ ਲਿਆ, ਵਿਚਾਰ ਲਿਆ ਅਤੇ ਘੋਖ ਕਰਕੇ ਉਸ ਉੱਤੇ ਚਲਦੇ ਹਨ, ਉਹ ਖ਼ਾਲਸੇ ਹਨ। ਉਹੀ ਭਗਤੀ ਕਰਦੇ ਹਨ। ਕਿਸ ਤਰ੍ਹਾਂ ? ਭਗਤੀ 9 ਪ੍ਰਕਾਰ ਦੀ ਹੈ। ਜਿਸ ਨੂੰ ਨੌਧਾ ਭਗਤੀ ਕਿਹਾ ਜਾਂਦਾ ਹੈ।

ਸੇਵਾ ਸਿਮਰਨ ਕੀਰਤਨ ਪਾਦ ਸੇਵ ਅਰਚਾਨ॥

## 1. ਸੇਵਾ

**ਇੰਦ੍ਰ ਪੁਰੀ ਲਖ ਰਾਜ ਨੀਰ ਭਰਾਵਣੀ॥**
**ਲਖ ਸੁਰਗ ਸਿਰਤਾਜ ਗਲਾ ਪੀਹਾਵਣੀ।**
**ਰਿਧਿ ਸਿਧ ਨਿਧ ਲਖ ਸਾਜ ਚੁਲਿ ਝੁਕਾਵਣੀ।**
**ਸਾਧ ਗਰੀਬ ਨਿਵਾਜ ਗਰੀਬੀ ਆਵਣੀ।**
**ਅਨਹਦ ਸਬਦ ਅਗਾਜ ਬਾਣੀ ਗਾਵਣੀ॥੧੮॥**

*(ਭਾਈ ਗੁਰਦਾਸੀ ਜੀ ਵਾਰ ੧੪ ਪਉੜੀ ੧੮)*

**ਹੋਮ ਜਗ ਲਖ ਭੋਗ ਚਣੇ ਚਬਾਵਣੀ।**
**ਤੀਰਥ ਪੁਰਬ ਸੰਜੋਗ ਪੈਰ ਧੁਆਵਣੀ।**
**ਗਿਆਨ ਧਿਆਨ ਲਖ ਜੋਗ ਸਬਦ ਸੁਨਾਵਣੀ।**
**ਰਹੈ ਨਾ ਸਹਸਾ ਸੋਗ ਝਾਤੀ ਪਾਵਣੀ।**
**ਭਉਜਲ ਵਿਚਿ ਅਰੋਗ ਨ ਲਹਰਿ ਡਰਾਵਣੀ।**
**ਲੰਘਿ ਸੰਜੋਗ ਵਿਜੋਗ ਗੁਰਮਤਿ ਆਵਣੀ॥੧੯॥**

*(ਭਾਈ ਗੁਰਦਾਸ ਜੀ ਵਾਰ ੧੪ ਪਉੜੀ ੧੯)*

ਸੇਵਾ ਕਰਨੀ ਹੱਥਾਂ ਨਾਲ:

**ਵਿਣ ਸੇਵਾ ਧ੍ਰਿਗ ਹੱਥ ਪੈਰ ਹੋਰ ਨਿਹਫਲ ਕਰਣੀ॥**

*(ਵਾਰ ੨੭, ਪਉੜੀ ੧੦)*

ਅਥਵਾ:

**ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ॥** *(ਅੰਗ ੯੯੨)*

ਅਥਵਾ:

**ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ॥** *(ਅੰਗ ੮੧੧)*

ਅਥਵਾ :

**ਪਾਣੀ ਪਖਾ ਪੀਸਉ ਸੇਵਕ ਕੈ ਠਾਕੁਰ ਹੀ ਕਾ ਆਹਰੁ ਜੀਉ ॥**

*(ਅੰਗ ੧੦੧)*

ਖ਼ਾਲਸਾ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਖ਼ਾਲਸ ਪਰਮੇਸ਼ਰ ਦੇ ਗੁਣ ਗਾਇਨ ਕਰ ਰਿਹਾ ਹੈ। ਲਾਹੌਰ ਤੋਂ ਜ਼ਾਲਮ ਜ਼ਕਰੀਏ ਨੇ ਖ਼ਾਲਸੇ ਦੇ ਰੋਹਬ ਦਾਬ ਤੋਂ ਡਰਦਿਆਂ ਸਰਦਾਰ ਸੁਬੇਗ ਸਿੰਘ ਜੀ ਦੇ ਹੱਥ ਨਵਾਬੀ ਦਾ ਪਟਾ ਭੇਜਿਆ। ਹੱਥ ਜੋੜ ਕੇ ਬੇਨਤੀ ਕੀਤੀ। ਖ਼ਾਲਸਾ ਜੀ ਆਹ ਤੁਹਾਡੇ ਵਾਸਤੇ ਜ਼ਕਰੀਆ ਖਾਂ ਨੇ ਇਕ ਭੇਟਾ ਭੇਜੀ ਹੈ। ਆਪ ਪਰਵਾਨ ਕਰੋ। ਖ਼ਾਲਸੇ ਨੇ ਪੈਰ ਦੀ ਜੁੱਤੀ ਨਾਲ ਉਸ ਨਵਾਬੀ ਨੂੰ ਪੈਰਾਂ ਵਿਚ ਰੌਲਿਆ। ਕਿਹਾ ਅਸੀਂ ਵਾਹਿਗੁਰੂ ਪਾਸੋਂ ਲਵਾਂਗੇ। ਅਸੀਂ ਕਿਸੇ ਦੁਨਿਆਵੀ ਬੰਦੇ ਦੀ ਆਸ ਨਹੀਂ ਰੱਖਦੇ।

**ਦਾਤਾ ਓਹੁ ਨ ਮੰਗੀਐ ਫਿਰਿ ਮੰਗਣਿ ਜਾਈਐ ॥** *(ਵਾਰ ੨੭, ਪਉੜੀ ੧੫)*

ਸਰਦਾਰ ਸੁਬੇਗ ਸਿੰਘ ਨੀਤੀਵਾਨ ਸੀ। ਪੈਰ ਦੀ ਲਾਹੀ ਜੁੱਤੀ 5-6 ਛਿੱਤਰ ਧਰਤੀ ਦੇ ਮਾਰੇ, 5-6 ਮਿੱਟੀ ਦੀਆਂ ਮੁੱਠਾਂ ਸੁੱਟ ਦਿੱਤੀਆਂ ਅਤੇ ਕਿਹਾ ਖ਼ਾਲਸਾ ਜੀ ਇਹ ਲਓ ਛਿੱਤਰ ਉਹਦੇ ਸਿਰ ਵਿਚ ਅਤੇ ਆਹ ਸੁਆਹ ਬੁੱਕ ਉਸ ਜ਼ਕਰੀਏ ਪਾਪੀ ਦੇ ਸਿਰ ਵਿਚ। ਪਰ ਖ਼ਾਲਸਾ ਜੀ ਮੈਂ ਇਕ ਬੇਨਤੀ ਕਰਾਂ। ਇਹ ਉਸ ਨੇ ਖ਼ਾਲਸੇ ਪੰਥ ਨੂੰ ਵੱਡਾ, ਉੱਚਾ, ਸ਼੍ਰੋਮਣੀ ਤੇ ਰਾਖਾ ਸਮਝ ਕੇ ਨਮਸਕਾਰ ਕੀਤੀ ਹੈ ਅਤੇ ਭੇਟਾ ਭੇਜੀ ਹੈ ਕਿਉਂਕਿ ਭੇਟਾ ਹਮੇਸ਼ਾਂ ਮਾੜਾ ਤਕੜੇ ਨੂੰ ਭੇਜਦਾ ਹੈ। ਤੁਸੀਂ ਉਸ ਤੋਂ ਵੱਡੇ ਹੋ, ਉੱਚੇ ਹੋ ਤਾਂ ਉਸ ਦੀ ਭੇਟਾ ਤਾਂ ਪ੍ਰਵਾਨ ਕਰੋ। ਤੁਸੀਂ ਉਸ ਦੀ ਇਕ ਨਿੱਕੀ ਜਿਹੀ ਜਗੀਰ ਵਿਚ ਗੁਜ਼ਾਰਾ ਕਰਨ ਵਾਲੇ ਨਹੀਂ। ਇਹ ਲਉ ਉਸਦੀ ਭੇਟਾ ਅਤੇ ਬਾਕੀ ਤਲਵਾਰ ਦੇ ਜ਼ੋਰ ਨਾਲ ਜਦੋਂ ਦਿਲ ਚਾਹੇ ਲੈ ਲਿਆ ਜੇ। ਪੰਥ ਖ਼ਾਲਸੇ ਨੇ ਉਸ ਦੀ ਇਸ ਬੇਨਤੀ ਨੂੰ ਪ੍ਰਵਾਨ ਕਰ ਲਿਆ। ਪਰ ਹੁਣ ਖ਼ਾਲਸੇ ਵਿਚ ਝਗੜਾ ਪੈ ਗਿਆ। ਕਾਹਦੇ ਵਾਸਤੇ ? ਵਜ਼ੀਰੀ ਵਾਸਤੇ, ਪਾਰਲੀਮੈਂਟ ਦੀ ਸੀਟ ਵਾਸਤੇ ਨਹੀਂ ਸਗੋਂ ਇਸ ਵਾਸਤੇ ਕਿ ਨਵਾਬੀ ਨੂੰ ਲੈਣ ਵਾਸਤੇ ਕੋਈ ਤਿਆਰ ਨਹੀਂ। ਅਖੀਰ ਵਿਚਾਰ ਕੀਤਾ ਗਿਆ ਕਿ ਅਹੁ ਸਿੰਘ ਪੱਖਾ ਕਰ ਰਿਹਾ ਹੈ। ਉਸਨੂੰ ਦਿੱਤੀ ਜਾਵੇ। ਪੰਥ ਦੇ ਸਾਹਮਣੇ ਉਸ ਕਪੂਰ ਸਿੰਘ ਨੂੰ ਖੜ੍ਹਾ ਕੀਤਾ ਗਿਆ ਅਤੇ ਕਿਹਾ ਤੈਨੂੰ ਪੰਥ ਖ਼ਾਲਸੇ ਦਾ ਹੁਕਮ ਹੈ ਕਿ ਇਹ ਨਵਾਬੀ ਤੈਨੂੰ ਪ੍ਰਵਾਨ ਕਰਨੀ ਪਵੇਗੀ। ਸਿਰ ਝੁਕਾਇਆ, ਹੱਥ ਜੋੜ ਕੇ ਬੇਨਤੀ ਕੀਤੀ, ਅੱਖਾਂ ਵਿਚ ਵੈਰਾਗ

ਦਾ ਜਲ ਸੀ। ਸਰਦਾਰ ਭੁੱਬਾਂ ਮਾਰ ਕੇ ਰੋਣ ਲੱਗ ਪਿਆ ਕਿ ਕੀ ਖ਼ਾਲਸਾ ਜੀ ਮੈਥੋਂ ਇਹ ਪੱਖਾ ਖੋਹ ਲਵੋਗੇ ? ਮੈਂ ਹੁਣ ਪੱਖੇ ਦੀ ਸੇਵਾ, ਪਾਣੀ ਢੋਣ ਦੀ ਸੇਵਾ ਨਹੀਂ ਕਰ ਸਕਾਂਗਾ ? ਨਹੀਂ ਨਵਾਬ ਸਾਹਿਬ ਤੁਸੀਂ ਇਹ ਉਸੇ ਤਰ੍ਹਾਂ ਹੀ ਕਰਦੇ ਰਹੋ।

**ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ ॥**
**ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ ॥** *(ਅੰਗ ੮੧੧)*

ਸਰਦਾਰ ਬਘੇਲ ਸਿੰਘ ਜੀ ਦੀ ਸਰਦਾਰੀ ਵਿਚ ਦਿੱਲੀ ਨੂੰ ਫ਼ਤਹਿ ਕੀਤਾ ਗਿਆ। ਦੀਵਾਲੀ ਦਾ ਦਿਨ ਆ ਗਿਆ। ਸਰਦਾਰ ਬਘੇਲ ਸਿੰਘ ਜੀ ਖ਼ਾਲਸੇ ਪੰਥ ਨੂੰ ਕਹਿਣ ਲੱਗੇ ! ਖ਼ਾਲਸਾ ਜੀ ਤਿਆਰੀ ਕਰੋ, ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੇ ਦਰਸ਼ਨ ਇਸ਼ਨਾਨ ਕਰੀਏ। ਇਹ ਦਿੱਲੀ ਦਾ ਤਖ਼ਤ ਤਾਂ ਅਸੀਂ ਤਲਵਾਰ ਦੇ ਜ਼ੋਰ ਨਾਲ ਲੈ ਲਵਾਂਗੇ, ਪਰ ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ ਦਾ ਸਮਾਂ ਨਿੱਤ-ਨਿੱਤ ਨਹੀਂ ਆਉਣਾ। ਖ਼ਾਲਸੇ ਨੇ ਪੈਰ ਦੀ ਜੁੱਤੀ ਦੀ ਨੋਕ ਨਾਲ ਦਿੱਲੀ ਦੇ ਰਾਜ ਨੂੰ ਠੁਕਰਾ ਕੇ ਮਾਰਿਆ। ਗੁਰੂ ਕੇ ਚਰਨਾਂ ਨੂੰ ਮਹਾਨਤਾ ਦਿੱਤੀ। ਇਹਦਾ ਨਾਮ ਹੈ ਖ਼ਾਲਸਾ।

ਖ਼ਾਲਸੇ ਦਾ ਰਾਜ ਆਇਆ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਖ਼ਾਲਸੇ ਪੰਥ ਦਾ ਜਥੇਦਾਰ ਬਣਿਆ। ਦੇਸ਼ ਵਿਚ ਕਾਲ ਪੈ ਗਿਆ। ਇਕ ਬੁੱਢਾ ਜਿਸਦੀ ਬੁੱਢੇਪੇ ਕਰਕੇ ਸਰੀਰਕ ਹਾਲਤ ਕਮਜ਼ੋਰ ਸੀ। ਪਰ ਵੱਡਾ ਪਰਿਵਾਰ ਹੋਣ ਦੇ ਕਾਰਨ ਲਾਲਚ ਕਰ ਬੈਠਾ। ਅਨਾਜ ਦੀ ਪੰਡ ਕੁਝ ਭਾਰੀ ਪਾ ਲਈ। ਭਾਰੀ ਪੰਡ ਚੁੱਕੀ ਨਾ ਗਈ। ਕੋਲੋ ਹੀ ਇਸ ਖ਼ਾਲਸੇ ਪੰਥ ਦਾ ਜਥੇਦਾਰ ਮਹਾਰਾਜਾ ਰਣਜੀਤ ਸਿੰਘ ਇਕ ਮਜ਼ਦੂਰ ਦੇ ਭੇਸ ਵਿਚ ਕੋਲ ਬੈਠਾ ਹੈ। ਉਸ ਬੁੱਢੇ ਬਾਬੇ ਦੀ ਡੰਗੋਰੀ ਨੂੰ ਹੱਥ ਪਾ ਕੇ ਉਸ ਦੀ ਗੰਢ ਨੂੰ ਸਿਰ 'ਤੇ ਰੱਖਿਆ ਤੇ ਉਸਦੇ ਘਰ ਛੱਡ ਕੇ ਆਏ। ਖ਼ਾਲਸਾ ਕਿਸੇ ਈਰਖਾ ਮੁਤੱਸਬ, ਫਿਰਕਾਪ੍ਰਸਤੀ ਦਾ ਗੁਲਾਮ ਨਹੀਂ। ਜਿਥੇ ਖ਼ਾਲਸਾ ਦਰਬਾਰ ਵਿਚ ਮੁਸਲਮਾਨ ਫ਼ਕੀਰ ਅਜੀਜ਼ਉਦੀਨ ਨੂੰ ਵਿਦੇਸ਼ ਮੰਤਰੀ ਬਣਾਇਆ ਗਿਆ। ਉਥੇ ਹਿੰਦੂ ਸਾਵਣ ਮੱਲ ਤੇ ਮੋਤੀ ਰਾਮ ਨੂੰ ਉਸ ਦੇ ਬਰਾਬਰ ਸਤਕਾਰਿਆ ਤਾਂ ਹੀ ਤਾਂ ਇਕ ਦੇਸ਼ ਭਗਤ ਕਵੀ ਨੇ ਇਸ ਖ਼ਾਲਸੇ ਰਾਜ ਦੀ ਉਪਮਾ ਆਪਣੀ ਕਲਮ ਨਾਲ ਕੀਤੀ :

***"ਖੁਸ਼ੀ ਬਹੁਤ ਬਸਨ ਮੁਸਲਮਾਨ ਹਿੰਦੂ, ਸਿਰ ਦੋਹਾਂ ਦੇ ਉੱਦੋ ਅਫ਼ਾਤ ਆਈ।***
***ਸ਼ਾਹ ਮੁਹੰਮਦਾ ਵਿਚ ਪੰਜਾਬ ਦੇ ਜੀ ਕਦੇ ਨਹੀਂ ਸੀ ਤੀਸਰੀ ਜਾਤ ਆਈ।"***

ਖ਼ਾਲਸੇ ਨੂੰ ਤਖ਼ਤ ਤੇ ਬੈਠਿਆਂ ਵੇਖ ਕੇ ਦੁਨੀਆਂ ਦੇ ਲੋਕ ਖ਼ਾਲਸੇ ਨੂੰ ਪ੍ਰੇਮ ਭੇਟਾ ਭੇਜਦੇ ਹਨ ਅਤੇ ਖ਼ਾਲਸੇ ਦੇ ਜਥੇਦਾਰ ਨੇ ਇਹ ਕਹਿਣਾ ਕਿ ਕੀਮਤੀ ਚੀਜ਼ਾਂ ਦੇ ਲਾਇਕ ਇਹ ਖ਼ਾਲਸਾ ਨਹੀਂ। ਇਹ ਗੁਰੂ ਕੇ ਚਰਨਾਂ ਵਿਚ ਪੁੱਜ ਜਾਣੀ ਚਾਹੀਦੀ ਹੈ। ਆਪਣੀ ਗਲਤੀ ਲਈ ਆਪਣੇ ਆਪ ਦਰਖ਼ਤ ਨਾਲ ਕੋਰੜੇ ਖਾਣ ਲਈ ਬੰਨ੍ਹਵਾ ਲੈਣਾ। ਗਲਤੀ ਦਾ ਇਕਬਾਲ ਕਰਨਾ, ਕੋਈ ਹੰਗਤਾ ਨਹੀਂ, ਮਾਨ ਨਹੀਂ। ਜਿਸ ਤਰ੍ਹਾਂ ਗੁਰੂ ਕੀਆਂ ਪੰਗਤੀਆਂ ਵਿਚ ਆਉਂਦਾ ਹੈ:

**ਕਬੀਰ ਮੇਰਾ ਮੁਝ ਮੈ ਕਿਛੁ ਨਹੀਂ ਜੋ ਕਿਛੁ ਹੈ ਸੋ ਤੇਰਾ॥**
**ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥** *(ਅੰਗ ੧੩੭੫)*

ਇਸ ਦਾ ਨਾਮ ਹੈ ਖ਼ਾਲਸਾ।

## 2. ਸਿਮਰਨ

ਖ਼ਾਲਸੇ ਨੇ ਜਿਥੇ ਜ਼ਾਲਮ ਤੇ ਜਾਬਰ ਦੇ ਵਿਰੁੱਧ ਆਵਾਜ਼ ਉਠਾਉਣੀ ਹੈ ਉਥੇ ਨਾਲ-ਨਾਲ ਸਿਮਰਨ ਵੀ ਕਰਨਾ ਹੈ। ਕਿਰਪਾਨ ਪਕੜ ਕੇ ਜ਼ਾਲਮ ਨਹੀਂ ਬਣਨਾ।

**ਸਾਸ ਸਾਸ ਸਿਮਰਹੁ ਗੋਬਿੰਦ॥ ਮਨ ਅੰਤਰ ਕੀ ਉਤਰੈ ਚਿੰਦ॥**
*(ਅੰਗ ੨੯੫)*

**ਅਰਾਧਨਾ ਅਰਾਧਨੁ ਨੀਕਾ ਹਰਿ ਨਾਮੁ ਅਰਾਧਨਾ॥** *(ਅੰਗ ੧੦੧੮)*

ਸਿਮਰਨ ਜਿਸ ਤਰ੍ਹਾਂ ਸ਼ੇਸ਼ ਨਾਗ ਕਰਦਾ ਹੈ।

## 3. ਕੀਰਤਨ

ਕੀਰਤਨ ਨਾਮ ਹੈ ਉਸਤਤ ਕਰਨਾ, ਜਸ ਕਰਨਾ। ਰਤ ਨਾਮ ਹੈ ਪ੍ਰੀਤੀ ਦਾ ਇਕੋ ਇਕ ਪਰਮੇਸ਼ਰ ਨਾਲ ਪ੍ਰੀਤੀ ਕਰਨੀ। **ਕੀਰਤਨ ਨਿਰਮੋਲਕ ਹੀਰਾ।** ਕੀਰਤਨ ਕੀਤਾ ਸੀ ਨਾਰਦ ਮੁਨੀ ਨੇ। ਇਹੋ ਜਿਹਾ ਕੀਰਤਨ ਕੀਤਾ ਕਿ ਭਗਵਾਨ ਵਿਸ਼ਨੂੰ ਜਲ ਬਣ ਕੇ ਵਹਿ ਤੁਰੇ।

## 4. ਪਾਦ ਸੇਵ

ਪਾਦ ਨਾਮ ਹੈ ਚਰਨ ਦਾ। ਚਰਨਾਂ ਦੀ ਸੇਵਾ ਕਰਨੀ ਭਾਵ ਨਿਮਰਤਾ ਗ੍ਰਹਿਣ ਕਰਨੀ। ਪਦ ਸੇਵਾ ਕੀਤੀ ਹੈ ਲਛਮੀ ਨੇ ਜੋ ਵਿਸ਼ਨੂੰ ਭਗਵਾਨ ਦੇ ਚਰਨ ਹਰ ਵੇਲੇ ਝੱਸਦੀ ਰਹਿੰਦੀ ਹੈ। ਭਗਵਾਨ ਕ੍ਰਿਸ਼ਨ ਨੇ ਭਗਤ ਸੁਦਾਮੇ

ਦੇ ਪੈਰ ਧੋਤੇ ਇਥੋਂ ਤੱਕ ਕਿ ਫਿਰ ਜਦੋਂ ਪਾਂਡਵ ਜੱਗ ਕਰਨ ਲੱਗੇ ਤਾਂ ਭਗਵਾਨ ਕ੍ਰਿਸ਼ਨ ਨੇ ਚਰਨ ਧੋਣ ਦੀ ਸੇਵਾ ਆਪਣੇ ਜ਼ਿੰਮੇ ਲਈ। ਤੁਲਸਾ ਗੋਲੀ ਨੇ ਸਤਿਗੁਰੂ ਨਾਨਕ ਦੇਵ ਮਹਾਰਾਜ ਜੀ ਦੇ ਚਰਨਾਂ ਨੂੰ ਆਪਣੀ ਰਸਨਾਂ ਨਾਲ ਚੱਟਿਆ। ਅਗਮ, ਨਿਗਮ ਦੀ ਸੋਝੀ ਹੋ ਗਈ।

**ਹੋਮ ਜਗ ਲਖ ਭੋਗ ਚਣੇ ਚਬਾਵਣੀ॥**

## 5. ਅਰਚਾਣ

ਕੇਸਰ ਆਦਿ ਸੁਗੰਧੀ ਦਾਇਕ ਚੀਜ਼ਾਂ ਛਿੜਕ ਕੇ ਪੂਜਾ ਕਰਨੀ, ਸੇਵਾ ਕਰਨੀ। ਜਿਸ ਤਰ੍ਹਾਂ ਕੁਬਜਾ ਨੇ ਭਗਵਾਨ ਕ੍ਰਿਸ਼ਨ ਦੀ ਸੇਵਾ ਕੀਤੀ। ਉਹ ਫੁੱਲਾਂ ਦੀ ਮਾਲਾ ਭਾਵੇਂ ਕੰਸ ਵਾਸਤੇ ਲਿਆਈ ਸੀ ਪਰ ਪ੍ਰੇਮ ਵਿਚ ਆਣ ਕੇ ਭਗਵਾਨ ਕ੍ਰਿਸ਼ਨ ਦੇ ਗਲੇ ਵਿਚ ਪਾ ਦਿੱਤੀ। ਭਗਵਾਨ ਨੇ ਪੱਬਾਂ ਤੇ ਪੈਰ ਰੱਖ ਕੇ ਬਾਹਵਾਂ ਖਿੱਚ ਕੇ ਉਸ ਦਾ ਕੁੱਬ ਦੂਰ ਕਰ ਦਿੱਤਾ।

## 6. ਦਾਸ

ਦਾਸ ਭਾਵ ਧਾਰਨ ਕਰਨਾ, ਗੁਲਾਮ ਬਣੇ ਰਹਿਣਾ। ਨਿਮਰਤਾ ਧਾਰਨ ਕਰਨੀ ਜਿਸ ਤਰ੍ਹਾਂ ਹਨੂੰਮਾਨ ਜੀ ਨੇ ਕੀਤਾ। ਉਸ ਨੇ ਕਿਸੇ ਹੋਰ ਉੱਤੇ ਨਿਸਚਾ (ਭਰੋਸਾ) ਨਹੀਂ ਕੀਤਾ।

## 7. ਸਖਾਪਨ, ਮ੍ਰਿਤਤਾ, ਭਰਾਤਰੀ ਭਾਵ

ਜਿਸ ਤਰ੍ਹਾਂ ਲਛਮਣ ਨੇ ਕੀਤਾ। ਅਖੀਰੀ ਸਵਾਸਾਂ ਤੱਕ ਭਗਵਾਨ ਰਾਮ ਚੰਦਰ ਜੀ ਦਾ ਸਾਥ ਦਿੱਤਾ।

## 8. ਬੰਦਨਾ

ਬੰਨ੍ਹਣ, ਨਿਮਸ਼ਕਾਰ, ਬੇਨਤੀ, ਆਜ਼ਜ਼ੀ ਤੇ ਨਿਮਰਤਾ ਨਾਲ ਕਰਨੀ।

**ਕਰਿ ਸਾਧੂ ਅੰਜੁਲੀ ਪੁੰਨੁ ਵਡਾ ਹੈ॥** *(ਅੰਗ ੧੩)*

ਜਿਸ ਤਰ੍ਹਾਂ ਬਲ ਰਾਜੇ ਨੇ ਕੀਤਾ ਕਿ ਹੇ ਭਗਵਾਨ! ਮੇਰੀ ਤੁਹਾਡੇ ਚਰਨਾਂ ਵਿਚ ਬੇਨਤੀ ਹੈ ਕਿ ਮੇਰੇ ਸਰੀਰ ਨੂੰ ਵੀ ਤੁਸੀਂ ਮਿਲ ਕੇ ਖ਼ਤਮ ਕਰ ਲਓ ਪਰ ਮੇਰੇ ਬੂਹੇ ਅੱਗੇ ਨਿਵਾਸ ਕਰੋ। ਜਿਸ ਤਰ੍ਹਾਂ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਇਸ ਘਟਨਾ ਦਾ ਜ਼ਿਕਰ ਕੀਤਾ ਹੈ।

ਬਲਿ ਰਾਜਾ ਘਰਿ ਆਪਣੇ ਅੰਦਰਿ ਬੈਠਾ ਜਗਿ ਕਰਾਵੈ॥
ਬਾਵਨ ਰੂਪੀ ਆਇਆ ਚਾਰਿ ਵੇਦ ਮੁਖਿ ਪਾਠ ਸੁਣਾਵੈ॥
ਰਾਜੇ ਅੰਦਰ ਸਦਿਆ ਮੰਗ ਸੁਆਮੀ ਜੋ ਤੁਧ ਭਾਵੈ॥
ਅਛਲੁ ਛਲਣਿ ਤੁਧੁ ਆਇਆ ਸੁਕ੍ਰ ਪਰੋਹਿਤੁ ਕਹਿ ਸਮਝਾਵੈ॥
ਕਰਉ ਅਢਾਈ ਧਰਤਿ ਮੰਗਿ ਪਿਛਹੁ ਦੇ ਤ੍ਰਿਹੁ ਲੋਅ ਨ ਪਾਵੈ॥
ਦੁਇ ਕਰਵਾਂ ਕਰਿ ਤਿੰਨ ਲੋਅ ਬਲਿ ਰਾਜਾ ਲੈ ਮਗਰੁ ਮਿਣਾਵੈ॥
ਬਲਿ ਛਲਿ ਆਪੁ ਛਲਾਇਅਨੁ ਹੋਇ ਦਇਆਲੁ ਮਿਲੈ ਗਲਿ ਲਾਵੈ॥
ਦਿਤਾ ਰਾਜੁ ਪਤਾਲ ਦਾ ਹੋਇ ਅਧੀਨੁ ਭਗਤਿ ਜਸੁ ਗਾਵੈ॥
ਹੋਇ ਦਰਵਾਨ ਮਹਾਂ ਸੁਖੁ ਪਾਵੈ॥੩॥

*(ਭਾਈ ਗੁਰਦਾਸ ਜੀ ਵਾਰ ੧੦ ਪਉੜੀ ੩)*

## 9. ਸਰਬ ਨਿਵੇਦਨ ਜਾਨ

ਪਰਮੇਸ਼ਰ ਨੂੰ ਸਰਬ ਵਿਆਪੀ ਮੰਨਣਾ ਹੈ:

**ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ॥ (ਅੰਗ ੨੯੬)**
**ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ॥ (ਅੰਗ ੧੩੩)**
**ਜਲਿ ਥਲਿ ਮਹੀਅਲਿ ਰਵਿਆ ਸ੍ਰਬ ਠਾਈ ਅਗਮ ਰੂਪ ਗਿਰਧਾਰੇ॥**
*(ਅੰਗ ੬੭੦)*

ਅਥਵਾ

**ਬ੍ਰਹਮ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥**
**ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥**
*(ਅੰਗ ੮੪੬)*

**ਤੂ ਭਰਪੂਰ ਜਾਨਿਆ ਮੈ ਦੂਰਿ॥** *(ਅੰਗ ੨੫)*
**ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ॥**
*(ਅੰਗ ੪੩੮)*

ਅਥਵਾ

**ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥** *(ਅੰਗ ੬੪੮)*

ਅਥਵਾ

**ਸਭ ਮਹਿ ਜੋਤਿ ਜੋਤਿ ਹੈ ਸੋਇ॥** *(ਅੰਗ ੧੩)*

ਅਥਵਾ

**ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ॥** *(ਅੰਗ ੬੭੭)*

ਅਥਵਾ

**ਰੋਮ-ਰੋਮ ਵਿਚਿ ਰਖਿਓਨੁ ਕਰਿ ਵਰਭੰਡ ਕਰੋੜ ਸਮਾਈ॥**

*(ਵਾਰ ੧੮ ਪਉੜੀ ੨)*

ਪਰਮੇਸ਼ਰ ਨੂੰ ਇਕ ਦੇਸੀ ਕਿਸੇ ਕਾਲ ਦੇ ਅਧੀਨ ਨਹੀਂ ਮੰਨਣਾ। ਜੋ ਇਨ੍ਹਾਂ ਗੁਣਾਂ ਦਾ ਧਾਰਨੀ ਹੈ ਉਸ ਦਾ ਨਾਮ ਖ਼ਾਲਸਾ।

ਇਕ ਮੁਸਲਮਾਨ ਤਾਰੀਖਦਾਨ ਹੋਇਆ ਹੈ ਖ਼ਾਫ਼ੀ ਖ਼ਾਂ। ਉਹ ਲਿਖਦਾ ਹੈ ਅਤੇ ਗਾਲ੍ਹਾਂ ਕੱਢਦਾ ਹੈ ਇਥੋਂ ਤੱਕ ਕਿ ਉਸ ਨੇ ਖ਼ਾਲਸੇ ਵਾਸਤੇ 'ਸਗ' ਸ਼ਬਦ ਦਾ ਪ੍ਰਯੋਗ ਕੀਤਾ ਹੈ। 'ਸਗ' ਫ਼ਾਰਸੀ ਵਿਚ ਕੁੱਤੇ ਨੂੰ ਕਿਹਾ ਜਾਂਦਾ ਹੈ। ਉਸ ਨੇ ਖ਼ਾਲਸੇ ਵਾਸਤੇ ਏਨੇ ਗਿਰੇ ਹੋਏ ਸ਼ਬਦ ਵਰਤੇ ਹਨ ਪਰ ਫਿਰ ਵੀ ਖ਼ਾਲਸੇ ਦੀ ਸ਼ੁਧ ਗੁਣ ਦੀ ਤਰਜਮਾਨੀ ਕਰਨ ਤੋਂ ਉਸ ਦੀ ਕਲਮ ਨਹੀਂ ਰੁਕ ਸਕੀ। ਉਹ ਲਿਖਦਾ ਹੈ:

> ਖ਼ਾਲਸੇ ਕਿਸੇ ਦੀ ਧੀ, ਭੈਣ, ਬਹੂ, ਬੇਟੀ ਨੂੰ ਬੁਰੀ ਨਜ਼ਰ ਨਾਲ ਨਹੀਂ ਤੱਕਦੇ। ਉਹਨਾਂ ਦੇ ਗਹਿਣੇ ਆਦਿ ਨਹੀਂ ਉਤਾਰਦੇ। ਜਦੋਂ ਜੰਗ ਦੇ ਮੈਦਾਨ ਵਿਚ ਸਾਡੀਆਂ ਧੀਆਂ ਭੈਣਾਂ ਇਨ੍ਹਾਂ ਅੱਗੇ ਬੇਨਤੀਆਂ ਕਰਦੀਆਂ ਹਨ ਕਿ ਖ਼ਾਲਸਾ ਜੀ, ਤੁਸੀਂ ਸਾਨੂੰ ਆਪਣੇ ਘਰੀਂ ਬਹਾ ਲਓ ਤਾਂ ਇਹ ਕਹਿੰਦੇ ਹਨ ਨਾ ਬੀਬੀ, ਤੁਸੀਂ ਸਾਡੀਆਂ ਭੈਣਾਂ ਹੋ।

**ਪਰ ਤ੍ਰਿਅ, ਪਰ ਧਨ, ਪਰ ਰੂਪ, ਤੁਲ ਪਾਨ ਹਮਾਰੇ॥**

ਅਥਵਾ

**ਦੇਖ ਪਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ॥**

ਅਥਵਾ

**ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥** *(ਅੰਗ ੨੭੪)*

ਅਥਵਾ

**ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾਲਾਜੀਅਹਿ॥** *(ਅੰਗ ੧੩੬੨)*

ਅਥਵਾ

**ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂ ਨ ਜਈਅਹੁ॥**

ਇਹ ਝੂਠ ਨਹੀਂ ਬੋਲਦੇ। ਜੰਗ ਦੇ ਮੈਦਾਨ ਵਿਚ ਜਦੋਂ ਕਦੇ ਅਸੀਂ ਇਨ੍ਹਾਂ ਨੂੰ ਪੁੱਛ ਲਈਏ ਕਿ ਤੁਹਾਡਾ ਕਿਹੜਾ ਪਾਸਾ ਕਮਜ਼ੋਰ ਹੈ ਤਾਂ ਇਹ ਕਹਿ ਦਿੰਦੇ ਹਨ ਕਿ ਸਾਡਾ ਪਾਸਾ ਥੋੜਾ ਜਿਹਾ ਇਸ ਪਾਸਿਓਂ ਨਰਮ ਹੈ। ਕਚਹਿਰੀ ਵਿਚ ਜਦੋਂ ਕਿਤੇ ਗਵਾਹੀ ਲਈ ਜਾਵੇ। ਦੂਸਰੇ ਪਾਸੇ 100 ਆਦਮੀ ਹੋਵੇ। ਇਕ ਖ਼ਾਲਸੇ ਦੀ ਗੱਲ ਨੂੰ ਸੱਚਿਆਂ ਮੰਨਿਆ ਜਾਵੇਗਾ ਅਤੇ ਉਨ੍ਹਾਂ 100 ਨੂੰ ਝੂਠਾ ਕਿਉਂਕਿ ਖ਼ਾਲਸੇ ਝੂਠ ਨਹੀਂ ਬੋਲਦੇ।

**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥** *(ਅੰਗ ੬੨)*

ਸੋ ਮੇਰੀ ਕਲਮ ਇਨ੍ਹਾਂ ਨੂੰ ਸ਼ੇਰ ਕਹਿਣੋਂ ਨਹੀਂ ਰੁਕ ਸਕਦੀ ਕਿਉਂਕਿ ਇਹ ਸ਼ੇਰ ਦੇ ਗੁਣ ਹਨ। ਜਿਹੜੇ ਇਹ ਕਹਿੰਦੇ ਹਨ ਕਿ ਅਸੀਂ ਲਾਲਚੀ ਹਾਂ। ਇਹ ਗੱਲ ਬਿਲਕੁਲ ਨਹੀਂ। ਉਪਰ ਜਿਹੜੇ ਗੁਣ ਅਸੀਂ ਕਥਨ ਕੀਤੇ ਹਨ। ਇਹ ਖ਼ਾਲਸੇ ਦੇ ਗੁਣ ਹਨ। ਜਿਹੜੇ ਇਨ੍ਹਾਂ ਦੇ ਧਾਰਨੀ ਹੋਣਗੇ, ਉਹ ਖ਼ਾਲਸੇ ਹਨ। ਭਾਵੇਂ ਉਹ ਅਮਰੀਕਾ, ਕੈਨੇਡਾ, ਇੰਗਲੈਂਡ ਦੇ ਕਿਉਂ ਨਾ ਹੋਣ ਅਸੀਂ ਉਨ੍ਹਾਂ ਦੀ ਕਦਰ ਕਰਦੇ ਹਾਂ। ਵੀਰ, ਇਸ ਗੱਲ ਦਾ ਕੋਈ ਲਾਲਚ ਨਹੀਂ ਤੁਸੀਂ ਇਨ੍ਹਾਂ ਗੁਣਾਂ ਨੂੰ ਗ੍ਰਹਿਣ ਕਰੋ। ਤੁਸੀਂ ਕੁਰਸੀ ਤੇ ਬੈਠ ਜਾਉ। ਅਸੀਂ ਤੁਹਾਡੀ ਪਰਜਾ ਬਣ ਕੇ ਰਹਾਂਗੇ। ਇਸ ਵਿਚ ਕੋਈ ਇਲਾਕਾ ਪ੍ਰਸਤੀ ਖ਼ੁਦਗਰਜ਼ੀ ਨਹੀਂ। ਜਿਹੜੇ ਇਨ੍ਹਾਂ ਅਸੂਲਾਂ ਨੂੰ ਵੀ ਚੰਗੇ ਨਹੀਂ ਸਮਝਦੇ। ਉਨ੍ਹਾਂ ਨੂੰ ਫਿਰ ਉਹ ਚੰਗਾ ਲਗਦਾ ਹੋਵੇਗਾ। ਜਿਸ ਵਿਚ ਮੱਥੇ ਤਿਲਕਾਂ ਨੂੰ ਚੱਟਣਾ, ਹਜ਼ਾਰਾਂ ਦੀ ਗਿਣਤੀ ਵਿਚ ਲੋਕ ਕਤਲ ਕਰਨਾ, ਬਹੂ ਬੇਟੀਆਂ ਦੀਆਂ ਪੱਤਾਂ ਲੁੱਟਣਾ, ਇਕ ਵਿਚ ਹੀ ਪਰਮੇਸ਼ਰ ਨੂੰ ਮੰਨਣਾ। ਆਪਣੇ ਸੁਆਰਥ ਲਈ ਆਪਣੇ ਸਕੇ ਭਰਾਵਾਂ ਨੂੰ ਕਤਲ ਕਰ ਦੇਣਾ, ਆਪਣੇ ਪਿਉ ਦੀਆਂ ਅੱਖਾਂ ਕੱਢ ਕੇ ਅੰਨ੍ਹਿਆਂ ਕਰ ਦੇਣਾ। ਇਹ ਰਾਜ ਚੰਗਾ ਲਗਦਾ ਹੋਵੇਗਾ ਉਨ੍ਹਾਂ ਨੂੰ। ਇਹ ਕੁਝ ਚੰਗੇ ਅਸੂਲ ਤੇ ਗੁਣ ਨਹੀਂ। ਪਰ ਜੇ ਕਿਸੇ ਨੂੰ ਇਹ ਚੰਗਾ ਲਗਦਾ ਹੈ, ਇਹ ਉਨ੍ਹਾਂ ਦੀ ਮਰਜ਼ੀ।

ਰਾਜ ਕਰੇਗਾ ਖ਼ਾਲਸਾ ਵਾਲਾ ਦੋਹਰਾ ਧੰਨ-ਧੰਨ ਗੁਰੂ ਨਾਨਕ ਦੇਵ ਜੀ ਦਾ ਉਚਾਰਿਆ ਹੋਇਆ ਹੈ। ਇਹ ਸ਼ਬਦ ਕਰਨੀ ਨਾਮੇ ਦੇ ਹਨ। ਕਰਨੀਨਾਮੇ ਦੇ ਅਨੁਸਾਰ ਗੁਰੂ ਪਿਆਰਿਓ ਰਾਜ ਖ਼ਾਲਸਾ ਅਵੱਸ ਕਰੇਗਾ, ਜ਼ਰੂਰ ਕਰੇਗਾ।

*ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹਿ ॥*

---

**ਨੋਟ :** ਸਾਧ ਸੰਗਤ ਜੀ ਇਹ ਹੈ ਮਹਾਂਪੁਰਖਾਂ ਦੇ ਪਰਚਾਰ ਕਰਨ ਦਾ ਕੁਝ ਕੁ ਨਮੂਨੇ ਮਾਤਰ ਵਿਖਿਆਨ।

# ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਦੇ ਮੁਖੀ ਵਿਦਿਆਰਥੀ

1. ਸ੍ਰੀਮਾਨ ਸੰਤ ਗਿਆਨੀ ਜਰਨੈਲ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲੇ ਚੌਧਵੇਂ ਜਥੇਦਾਰ ਦਮਦਮੀ ਟਕਸਾਲ ਜਥਾ ਭਿੰਡਰਾਂ, ਮਹਿਤਾ।
2. ਭਾਈ ਸਾਹਿਬ ਭਾਈ ਅਮਰੀਕ ਸਿੰਘ ਜੀ ਸ਼ਹੀਦ, ਪ੍ਰਧਾਨ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ (ਵੱਡੇ ਸਪੁੱਤਰ ਸ੍ਰੀਮਾਨ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲੇ)।
3. ਸਿੰਘ ਸਾਹਿਬ ਗਿਆਨੀ ਜਸਬੀਰ ਸਿੰਘ ਜੀ, ਪਿੰਡ ਰੋਡੇ, ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ।
4. ਸਿੰਘ ਸਾਹਿਬ ਗਿਆਨੀ ਸ਼ਵਿੰਦਰ ਸਿੰਘ ਜੀ, ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਅਨੰਦਪੁਰ।
5. ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਜੀ, ਜਥੇਦਾਰ ਤਖ਼ਤ ਸ੍ਰੀ ਦਮਦਮਾ ਸਾਹਿਬ, ਸਾਬੋ ਕੀ ਤਲਵੰਡੀ।
6. ਸਿੰਘ ਸਾਹਿਬ ਗਿਆਨੀ ਰਾਮ ਸਿੰਘ ਜੀ, ਪਿੰਡ ਭੂਰੇ, ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ (ਭਤੀਜੇ ਸ੍ਰੀਮਾਨ ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲੇ, ਮਹਿਤਾ)।
7. ਗਿਆਨੀ ਹਰਦੀਪ ਸਿੰਘ ਜੀ, ਹੈੱਡ ਗ੍ਰੰਥੀ ਤਖ਼ਤ ਸ੍ਰੀ ਹਜ਼ੂਰ ਸਾਹਿਬ ਸਚਖੰਡ, ਨਾਂਦੇੜ।
8. ਜਥੇਦਾਰ ਗਿਆਨੀ ਰਾਮ ਸਿੰਘ ਜੀ ਚੁਲੱਧਾ, ਸੁਲਤਾਨਪੁਰ ਸਾਹਿਬ, ਕਪੂਰਥਲਾ।
9. ਦਾਸ ਗਿਆਨੀ ਜਸਵੰਤ ਸਿੰਘ ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ, ਕਥਾਵਾਚਕ, ਸ੍ਰੀ ਮੰਜੀ ਸਾਹਿਬ, ਅੰਮ੍ਰਿਤਸਰ।
10. ਗਿਆਨੀ ਨਾਇਬ ਸਿੰਘ ਜੀ, ਪਿੰਡ ਰੋਡੇ, ਗ੍ਰੰਥੀ ਤਖ਼ਤ ਸ੍ਰੀ ਦਮਦਮਾ ਸਾਹਿਬ।
11. ਗਿਆਨੀ ਠਾਕੁਰ ਸਿੰਘ ਜੀ, ਹੈੱਡ ਗ੍ਰੰਥੀ ਗੁਰਦੁਆਰਾ ਸ੍ਰੀ ਦੂਖ

ਨਿਵਾਰਨ ਸਾਹਿਬ, ਪਟਿਆਲਾ।

12. ਗਿਆਨੀ ਬਚਨ ਸਿੰਘ ਜੀ ਉਦੋ ਕੇ, ਗ੍ਰੰਥੀ ਗੁਰਦੁਆਰਾ ਚੱਲ੍ਹਾ ਸਾਹਿਬ।
13. ਗਿਆਨੀ ਬਾਬਾ ਧਰਮ ਸਿੰਘ ਜੀ ਜਥੇਦਾਰ।
14. ਗਿਆਨੀ ਬਖ਼ਸ਼ੀਸ਼ ਸਿੰਘ ਜੀ (ਪੰਡਿਤ)।
15. ਭਾਈ ਗੁਰਮੁਖ ਸਿੰਘ ਜੀ, ਪਿੰਡ ਭੂਰੇ (ਡ੍ਰਾਈਵਰ)।
16. ਗਿਆਨੀ ਪ੍ਰੇਮ ਸਿੰਘ ਜੀ ਘੁਮਾਣ, ਲੁਧਿਆਣਾ।
17. ਗਿਆਨੀ ਮੋਹਕਮ ਸਿੰਘ ਜੀ।
18. ਗਿਆਨੀ ਬਲਵਿੰਦਰ ਸਿੰਘ ਜੀ, ਕੰਨੂ।
19. ਗਿਆਨੀ ਦਲਬੀਰ ਸਿੰਘ ਜੀ (ਅਭਿਆਸੀ)।
20. ਗਿਆਨੀ ਬਾਬਾ ਮਹਾਂ ਸਿੰਘ ਜੀ ਮਟੌਰ, ਚੰਡੀਗੜ੍ਹ।
21. ਗਿਆਨੀ ਹਰਨਾਮ ਸਿੰਘ ਜੀ ਧੁੰਮਾ, ਪਟਿਆਲਾ।
22. ਗਿਆਨੀ ਮਲਕੀਅਤ ਸਿੰਘ ਜੀ, ਹੁਸ਼ਿਆਰਪੁਰ।
23. ਗਿਆਨੀ ਨਿਰਮਲ ਸਿੰਘ ਜੀ, ਵਲਟੋਹਾ।
24. ਗਿਆਨੀ ਹਰਬੰਸ ਸਿੰਘ ਜੀ, ਪਿੰਡ ਭੂਰੇ।
25. ਗਿਆਨੀ ਸੁਖਦੇਵ ਸਿੰਘ ਜੀ, ਛੇਹਰਟਾ ਸਾਹਿਬ।
26. ਗਿਆਨੀ ਦਲੀਪ ਸਿੰਘ ਜੀ, ਪਿੰਡ ਰੋਡੇ।
27. ਗਿਆਨੀ ਮੋਹਣ ਸਿੰਘ ਜੀ, ਉਰਲਾਣਾ।
28. ਗਿਆਨੀ ਦਵਿੰਦਰ ਸਿੰਘ ਜੀ, ਮਸਾਣੀਆਂ।
29. ਗਿਆਨੀ ਦਰਸ਼ਨ ਸਿੰਘ ਜੀ, ਚੂਲੜ ਕਲਾਂ।
30. ਸਿੰਘ ਸਾਹਿਬ ਗਿਆਨੀ ਮੱਲ ਸਿੰਘ ਜੀ, ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ।
31. ਗਿਆਨੀ ਗੁਰਨਾਮ ਸਿੰਘ ਜੀ, ਪੰਜੋਖਰਾ ਸਾਹਿਬ।
32. ਗਿਆਨੀ ਸਕੱਤਰ ਸਿੰਘ ਜੀ, ਵੜਿੰਗ।
33. ਗਿਆਨੀ ਜਰਨੈਲ ਸਿੰਘ ਜੀ, ਜਾਰਜਪੁਰ ਕਪੂਰਥਲਾ।
34. ਗਿਆਨੀ ਸੁਖਦੇਵ ਸਿੰਘ ਜੀ, ਸਾਜਨ।
35. ਗਿਆਨੀ ਵੀਰ ਸਿੰਘ ਜੀ ਮੁੱਛਲ, ਅੰਮ੍ਰਿਤਸਰ।
36. ਗਿਆਨੀ ਗੁਰਮੇਲ ਸਿੰਘ ਜੀ ਜਾਰਜਪੁਰ, ਕਪੂਰਥਲਾ।
37. ਗਿਆਨੀ ਗੁਰਸ਼ਰਨ ਸਿੰਘ ਜੀ।
38. ਗਿਆਨੀ ਰਣਜੀਤ ਸਿੰਘ ਜੀ ਕਾਲ੍ਹਵਾਂ, ਗੁਰਦਾਸਪੁਰ।

39. ਗਿਆਨੀ ਬਲਦੇਵ ਸਿੰਘ ਜੀ, ਗ੍ਰੰਥੀ ਤਖ਼ਤ ਸ੍ਰੀ ਪਟਨਾ ਸਾਹਿਬ।
40. ਗਿਆਨੀ ਲੱਖਾ ਸਿੰਘ ਜੀ, ਕਾਲ੍ਹਵਾਂ, ਗੁਰਦਾਸਪੁਰ।
41. ਗਿਆਨੀ ਅਮਰੀਕ ਸਿੰਘ ਜੀ (ਮਟੇਸ਼)।
42. ਗਿਆਨੀ ਤਰਲੋਕ ਸਿੰਘ ਜੀ ਬੰਬਈ ਵਾਲੇ।
43. ਗਿਆਨੀ ਗੁਰਬੰਸ ਸਿੰਘ ਜੀ, ਦਾਨੂੰਵਾਲ।
44. ਰਾਗੀ ਭਾਈ ਅਤਰ ਸਿੰਘ ਜੀ।
45. ਸ਼ਹੀਦ ਗਿਆਨੀ ਗੁਰਮੁਖ ਸਿੰਘ ਜੀ ਗੜਵਈ।
46. ਸ਼ਹੀਦ ਰਛਪਾਲ ਸਿੰਘ ਜੀ (ਸੰਤਾਂ ਦਾ ਪੀ.ਏ.)।
47. ਗਿਆਨੀ ਸਵਰਨ ਸਿੰਘ ਜੀ ਸ਼ਹੀਦ, ਪਿੰਡ ਰੋਡੇ।
48. ਸ਼ਹੀਦ ਰਣਬੀਰ ਸਿੰਘ ਜੀ ਫ਼ੌਜੀ।
49. ਸ਼ਹੀਦ ਜਗੀਰ ਸਿੰਘ ਜੀ।
50. ਸ਼ਹੀਦ ਬਾਬਾ ਦਰਸ਼ਨ ਸਿੰਘ ਜੀ।
51. ਸ਼ਹੀਦ ਗੁਰਮੀਤ ਸਿੰਘ ਜੀ, ਧੂੜਕੋਟ।
52. ਸ਼ਹੀਦ ਹਰਚਰਨ ਸਿੰਘ ਜੀ, ਮੁਕਤਾ।
53. ਰਾਗੀ ਭਾਈ ਬਲਦੇਵ ਸਿੰਘ ਜੀ।
54. ਭਾਈ ਬਲਦੇਵ ਸਿੰਘ ਜੀ ਪਿੰਡ ਭੂਰੇ (ਸੰਤਾਂ ਦੇ ਭਤੀਜੇ)।
55. ਸ਼ਹੀਦ ਭਾਈ ਬਲਜਿੰਦਰ ਸਿੰਘ ਜੀ (ਸੰਤਾਂ ਦੇ ਭਤੀਜੇ)।
56. ਭਾਈ ਹਜ਼ੂਰ ਸਿੰਘ ਜੀ, ਯੂ.ਪੀ.।
57. ਭਾਈ ਪ੍ਰੇਮ ਸਿੰਘ ਜੀ, ਖਡੂਰ ਸਾਹਿਬ।
58. ਰਾਗੀ ਭਾਈ ਪੂਰਨ ਸਿੰਘ ਜੀ।
59. ਰਾਗੀ ਭਾਈ ਕਰਨੈਲ ਸਿੰਘ ਜੀ।
60. ਰਾਗੀ ਭਾਈ ਹਰੀ ਸਿੰਘ ਜੀ।
61. ਰਾਗੀ ਭਾਈ ਮਹਾਂ ਸਿੰਘ ਜੀ।
62. ਰਾਗੀ ਭਾਈ ਸੁਰਜੀਤ ਸਿੰਘ ਜੀ, ਕਰਨਾਲ।
63. ਰਾਗੀ ਭਾਈ ਹੁਕਮ ਸਿੰਘ ਜੀ, ਪਟਿਆਲਾ।
64. ਰਾਗੀ ਭਾਈ ਸੋਹਣ ਸਿੰਘ ਜੀ, ਝਿੱਕਾ।
65. ਰਾਗੀ ਭਾਈ ਜਸਵੀਰ ਸਿੰਘ ਜੀ, ਘੋੜੇਵਾਹ।
66. ਰਾਗੀ ਭਾਈ ਧਰਮ ਸਿੰਘ ਜੀ, ਪਟਨਾ ਸਾਹਿਬ।
67. ਰਾਗੀ ਭਾਈ ਬਲਦੇਵ ਸਿੰਘ ਜੀ, ਮਹਿਤਾ।
68. ਭਾਈ ਗੁਰਜਿੰਦ ਸਿੰਘ ਜੀ।

69. (ਮਹੰਤ) ਜਗੀਰ ਸਿੰਘ ਜੀ।
70. ਰਾਗੀ ਭਾਈ ਅਮਰੀਕ ਸਿੰਘ ਜੀ ਮੋਹੀ।
71. ਗਿਆਨੀ ਹੀਰਾ ਸਿੰਘ ਜੀ, ਦੌਬਲੀਆਂ ਅਤੇ ਹੋਰ ਅਨੇਕਾਂ ਵਿਦਿਆਰਥੀ।

## ਕੀਰਤਨ ਵਿਦਿਆਲੇ ਦੇ ਨਿਯਮ

1. ਮਹਿਤੇ ਕੀਰਤਨ ਵਿਦਿਆਲੇ ਦੇ 35 ਕਮਰੇ ਹਨ। ਹਰ ਵਿਦਿਆਰਥੀ ਨੂੰ ਰਾਗ ਵਿਦਿਆ ਸਿਖਾਈ ਜਾਂਦੀ ਹੈ। ਕੀਰਤਨ ਵਿਦਿਆਲੇ ਵਿਚ ਰਾਗ-ਵਿਦਿਆ ਸਿੱਖਣ ਵਾਲਿਆਂ ਲਈ ਇਹ ਜ਼ਰੂਰੀ ਹੈ ਕਿ ਆਪਣੀ ਸੰਥਿਆ ਹਰ ਰੋਜ਼ ਕਰਨ ਅਤੇ ਉਸਦਾ ਅਭਿਆਸ ਵੱਧ ਤੋਂ ਵੱਧ ਕਰਨ। ਕੀਰਤਨ ਸਿਖਾਉਣ ਵਾਲੇ ਦੀ ਪੂਰੀ-ਪੂਰੀ ਆਗਿਆ ਮੰਨਣ।
2. ਵਿਦਿਆਲੇ ਵਿਚ ਰਹਿਣ ਵਾਲੇ ਵਿਦਿਆਰਥੀਆਂ ਨੂੰ ਦੋ ਘੰਟੇ ਸੇਵਾ ਕਰਨੀ ਜ਼ਰੂਰੀ ਹੈ। ਕਿਸੇ ਵਿਸ਼ੇਸ਼ ਥਾਂ ਬਹੁਤਾ ਸਮਾਂ ਸੇਵਾ ਦੀ ਲੋੜ ਪਵੇ ਤਾਂ ਉਹ ਵੀ ਕਰਨੀ ਪਵੇਗੀ, ਜਿਵੇਂ ਬਾਹਰੋਂ ਆਈ ਸੰਗਤ ਦੀ ਸੇਵਾ, ਲੰਗਰ, ਬਾਲਣ ਆਦਿ ਦੀ ਸੇਵਾ।
3. ਬਿਨਾਂ ਆਗਿਆ ਪਿੰਡ ਵਿਚ, ਚੌਂਕ ਵਿਚ, ਆਸੇ-ਪਾਸੇ ਜਾਂ ਆਪਣੇ ਪਿੰਡ ਨੂੰ ਨਹੀਂ ਜਾ ਸਕਦੇ। ਸਾਲ ਵਿਚ ਦੋ ਵਾਰੀ ਪਿੰਡ ਨੂੰ ਜਾਣ ਦਾ ਕਿਰਾਇਆ ਦਿੱਤਾ ਜਾਵੇਗਾ।
4. ਬਸਤਰ (ਕ੍ਰਿਆ) ਜਥੇ ਦੇ ਸਿੰਘਾਂ ਨਾਲ ਮਿਲਿਆ ਕਰੇਗੀ। ਨਵੇਂ ਵਿਦਿਆਰਥੀ ਲੋੜ ਅਨੁਸਾਰ ਸਾਮਾਨ ਲੈ ਕੇ ਆਉਣ।
5. ਗੁਰਦੁਆਰਾ ਸਾਹਿਬ ਨੂੰ ਆਪਣੇ ਘਰ ਨਾਲੋਂ ਚੰਗਾ ਜਾਣ ਕੇ ਰਹਿਣ। ਜਥੇ ਦੇ, ਵਿਦਿਆਲੇ ਦੇ ਅਤੇ ਆਪਣੀ ਹਰ ਸਮੇਂ ਚੜ੍ਹਦੀ ਕਲਾ ਦੇ ਇੱਛਕ ਰਹਿਣ। ਹਮੇਸ਼ਾਂ ਜਥੇ ਨਾਲ ਸਬੰਧ ਰੱਖਣ।
6. ਗੁਰਮਤਿ ਦਾ ਪ੍ਰਚਾਰ ਅਤੇ ਅਭਿਆਸ ਕਰਨ ਲਈ ਉਸਤਾਦ ਦੀ ਆਗਿਆ ਲੈ ਕੇ ਵਿਸ਼ੇਸ਼ ਦੀਵਾਨਾਂ 'ਤੇ ਬਾਹਰ ਪਿੰਡਾਂ ਸ਼ਹਿਰਾਂ ਵਿਚ ਜਾਣ। ਪ੍ਰੇਮੀਆਂ ਜਾਂ ਸੰਗਤਾਂ ਪਾਸੋਂ ਮਾਇਆ ਦਾ ਲਾਲਚ ਨਹੀਂ ਕਰਨਾ।
7. ਇਕ ਦੂਜੇ ਤੋਂ ਸਿੱਖਣ ਤੇ ਸਿਖਾਉਣ ਦਾ ਸੁਭਾਅ ਬਣਾਉਣਾ। ਕਲਾਸ ਦੀ ਘੰਟੀ ਵੱਜਣ 'ਤੇ ਸਾਰੇ ਵਿਦਿਆਰਥੀ ਇਕੱਠੇ ਹੋ ਜਾਣ, ਜਿੰਨੇ ਸ਼ਬਦ ਕੱਢਣ, ਉਹ ਜ਼ਬਾਨੀ ਕੰਠ ਹੋਣ। ਜਿੰਨਾ ਚਿਰ ਉਹ ਸ਼ਬਦ

ਜ਼ਬਾਨੀ ਕੰਠ ਨਹੀਂ ਹੋਣਗੇ, ਅੱਗੇ ਸੰਥਿਆ ਨਹੀਂ ਹੋਵੇਗੀ। ਜਥੇ ਵਿਚ ਰਹਿਣ ਵਾਲੇ ਸਾਰੇ ਨਿਯਮਾਂ ਦੇ ਧਾਰਨੀ ਹੋਣਾ।

## ਕੀਰਤਨ ਵਿਦਿਆਲੇ ਦੇ ਪਹਿਲੇ ਪ੍ਰਿੰਸੀਪਲਾਂ ਦੇ ਨਾਮ :

1. ਰਾਗੀ ਭਾਈ ਸੋਹਣ ਸਿੰਘ ਜੀ ਪਿੰਡ ਝਿੱਕਾ, ਜ਼ਿਲ੍ਹਾ ਹੁਸ਼ਿਆਰਪੁਰ।
2. ਰਾਗੀ ਭਾਈ ਬਲਦੇਵ ਸਿੰਘ ਜੀ, ਅੰਮ੍ਰਿਤਸਰ।
3. ਸਚਖੰਡ ਵਾਸੀ ਰਾਗੀ ਭਾਈ ਜਸਵੰਤ ਸਿੰਘ ਜੀ, ਪਿੰਡ ਕੁਲਾਰ, ਜ਼ਿਲ੍ਹਾ ਲੁਧਿਆਣਾ।
4. ਰਾਗੀ ਭਾਈ ਪ੍ਰੀਤਮ ਸਿੰਘ ਜੀ ਜ਼ਖ਼ਮੀ।
5. ਹੁਣ ਵਰਤਮਾਨ ਸਮੇਂ ਕਈ ਸਾਲਾਂ ਤੋਂ ਰਾਗੀ ਭਾਈ ਪੂਰਨ ਸਿੰਘ ਜੀ ਕੁਹਾੜਕਾ ਪ੍ਰੇਮ ਨਾਲ ਕੀਰਤਨ ਸਿਖਾ ਰਹੇ ਹਨ।

# ਸੰਖੇਪ ਜੀਵਨ
# ਸ੍ਰੀਮਾਨ ਸੰਤ ਬਾਬਾ ਠਾਕੁਰ ਸਿੰਘ ਜੀ 'ਖ਼ਾਲਸਾ'

ਪਰਮ ਸਤਿਕਾਰਯੋਗ ਸੰਤ ਬਾਬਾ ਠਾਕੁਰ ਸਿੰਘ ਜੀ 'ਖ਼ਾਲਸਾ' ਦਾ ਪਵਿੱਤਰ ਜਨਮ ਸੰਨ 1915 ਈ: ਵਿਚ ਪਿੰਡ ਈਚੋ ਗਿੱਲ, ਤਹਿਸੀਲ ਕਸੂਰ, ਜ਼ਿਲ੍ਹਾ ਲਾਹੌਰ ਵਿਚ ਹੋਇਆ। ਸਤਿਕਾਰਯੋਗ ਪਿਤਾ ਸਰਦਾਰ ਬਹਾਦਰ ਸਿੰਘ ਜੀ ਅਤੇ ਮਾਤਾ ਪ੍ਰੇਮ ਕੌਰ ਜੀ ਸਨ। ਮਾਤਾ-ਪਿਤਾ ਜੀ ਅੰਮ੍ਰਿਤਧਾਰੀ ਅਤੇ ਗੁਰਬਾਣੀ ਦੇ ਪੱਕੇ ਨਿਤਨੇਮੀ ਸਨ। ਬਾਬਾ ਜੀ ਦੇ ਤਿੰਨ ਭਰਾ ਤੇ ਦੋ ਭੈਣਾਂ ਹਨ। ਵੱਡਾ ਭਰਾ ਭਾਈ ਕਸ਼ਮੀਰ ਸਿੰਘ ਜੀ, ਦੂਜਾ ਭਾਈ ਰਤਨ ਸਿੰਘ ਜੀ, ਤੀਜੇ ਸ੍ਰੀਮਾਨ ਸੰਤ ਬਾਬਾ ਠਾਕੁਰ ਸਿੰਘ ਜੀ 'ਖ਼ਾਲਸਾ', ਚੌਥੇ ਭਾਈ ਬੀਰ ਸਿੰਘ ਜੀ ਹਨ। ਦੋ ਭੈਣਾਂ ਸਵਰਨ ਕੌਰ ਤੇ ਰਾਮ ਕੌਰ ਹਨ। ਬਾਬਾ ਜੀ ਦੇ ਮਾਤਾ-ਪਿਤਾ ਸੰਤੋਖ, ਨਿਮਰਤਾ, ਰਹਿਣੀ, ਕਰਨੀ ਦੇ ਧਾਰਨੀ ਸਨ। ਪਿਤਾ ਜੀ ਨੇ ਖੇਤੀ ਦੀ ਕਿਰਤ ਕਰਦਿਆਂ ਜ਼ਿੰਦਗੀ ਭਰ ਝੂਠ ਨਹੀਂ ਸੀ ਬੋਲਿਆ। ਗੁਰਦੁਆਰਾ ਸੁਧਾਰ ਲਹਿਰ ਵਿਚ ਪੰਥ ਵਲੋਂ ਹਰ ਲੱਗੇ ਮੋਰਚਿਆਂ ਵਿਚ ਜਾਣਾ, ਜੇਲ੍ਹਾਂ ਕੱਟਣੀਆਂ, ਜੁਰਮਾਨੇ ਭਰਨੇ। ਜਿਉਂ-ਜਿਉਂ ਬਾਬਾ ਜੀ ਦਾ ਸਰੀਰ ਵੱਡਾ ਹੁੰਦਾ ਗਿਆ, ਤਿਉਂ-ਤਿਉਂ ਪਿਤਾ-ਪੁਰਖੀ ਖੇਤੀ ਦੀ ਕਿਰਤ ਵਿਚ ਬਾਬਾ ਜੀ ਆਪਣੇ ਪਿਤਾ ਜੀ ਤੇ ਭਰਾਵਾਂ ਨਾਲ ਖੇਤੀ ਕਰਾਉਣ ਲੱਗ ਪਏ। ਪਿਤਾ ਜੀ ਅੰਮ੍ਰਿਤ ਵੇਲੇ ਕਿਰਤ ਕਰਦਿਆਂ ਬੜੇ ਪ੍ਰੇਮ ਨਾਲ ਨਿਤਨੇਮ ਕਰਿਆ ਕਰਦੇ ਸਨ। ਮਾਤਾ-ਪਿਤਾ ਜੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਤੇ ਬਹੁਤ ਨਿਸਚਾ ਹੁੰਦਾ ਸੀ। ਬਾਲਕ ਰੂਪ ਬਾਬਾ ਜੀ ਨੇ ਪਿਤਾ ਪਾਸੋਂ ਨਿਤਨੇਮ ਸੁਣਦਿਆਂ-ਸੁਣਦਿਆਂ ਹੀ ਸ੍ਰੀ ਜਪੁਜੀ ਸਾਹਿਬ ਬਾਣੀ ਕੰਠ ਕਰ ਲਈ ਸੀ।

ਬਾਬਾ ਜੀ ਦਾ ਨਾਨਕਾ ਪਿੰਡ ਮਾੜੀ, ਜ਼ਿਲ੍ਹਾ ਸਿਆਲਕੋਟ (ਪਾਕਿਸਤਾਨ) ਸੀ। ਆਪ ਜੀ ਦੇ ਮਾਮੇ ਸ. ਲਾਭ ਸਿੰਘ ਜੀ ਤੇ ਸ. ਉਜਾਗਰ ਸਿੰਘ ਜੀ ਸਨ। ਨਾਨਕਾ ਪਰਿਵਾਰ ਵੀ ਗੁਰਸਿੱਖੀ ਦੇ ਧਾਰਨੀ ਨਿਸਚੇ ਵਾਲਾ ਸੀ।

ਬਾਬਾ ਜੀ ਵੀ ਆਪਣੇ ਪਿਤਾ ਜੀ ਨਾਲ ਖੇਤੀ ਦੀ ਕਿਰਤ ਵਿਚ ਲੱਗ

ਗਏ। ਪ੍ਰੇਮ ਨਾਲ ਜਪੁਜੀ ਸਾਹਿਬ ਦੇ ਕਈ-ਕਈ ਪਾਠ ਕਰ ਲੈਂਦੇ। ਇਕ ਦਿਨ ਪ੍ਰੇਮ ਵਿਚ ਆ ਕੇ ਪਿਤਾ ਜੀ ਪਾਸੋਂ ਪੁੱਛਿਆ, "ਪਿਤਾ ਜੀ! ਆਪ ਜੀ ਜਦੋਂ ਨਿਤਨੇਮ ਕਰਦੇ ਹੁੰਦੇ ਹੋ, ਬੜੇ ਪ੍ਰੇਮ ਅਤੇ ਵੈਰਾਗ ਵਿਚ ਆ ਜਾਂਦੇ ਹੋ, ਉਸ ਵੇਲੇ ਮਨ ਦੀ ਅਵਸਥਾ ਕੀ ਹੁੰਦੀ ਹੈ?" ਪਿਤਾ ਜੀ ਨੇ ਉੱਤਰ ਦਿੱਤਾ, "ਠਾਕੁਰ ਸਿੰਘ! ਨਿਤਨੇਮ ਕਰਦਿਆਂ ਕਰਦਿਆਂ ਕਈ ਵਾਰ ਗੁਰਬਾਣੀ ਦੀਆ ਝਲਕਾਂ ਪੈਂਦੀਆਂ ਹਨ, ਮਨ ਵਿਚ ਪ੍ਰਕਾਸ਼ ਹੋ ਜਾਂਦਾ ਹੈ, ਉਹ ਅਨੰਦ ਕਥਨ ਨਹੀਂ ਕੀਤਾ ਜਾਂਦਾ, ਐਸੀ ਮਨ ਦੀ ਅਵਸਥਾ ਹੋ ਜਾਂਦੀ ਹੈ।" ਕਈ ਵਾਰ ਸੁੱਤਿਆਂ ਕਈ ਵਾਰ ਜਾਗਦਿਆਂ, ਪ੍ਰੇਮ ਤੇ ਵੈਰਾਗ ਵਾਲੀ ਅਵਸਥਾ ਬਾਬਾ ਜੀ ਦੀ ਪਿਤਾ ਜੀ ਨਾਲ ਖੇਤੀ ਕਰਦਿਆਂ ਹੀ ਹੋ ਗਈ ਸੀ, ਪਰ ਫਿਰ ਵੀ ਜੋ ਅੰਦਰਲੀ ਖੋਹ ਦਾ ਘਾਟਾ ਉਹ ਪੂਰਾ ਨਹੀਂ ਸੀ ਹੋ ਰਿਹਾ। ਭਾਵੇਂ ਮਾਤਾ-ਪਿਤਾ ਨੇ ਆਪਣੇ ਪੁੱਤਰ ਨੂੰ ਉਦਾਸ ਅਤੇ ਉਪਰਾਮ ਰਹਿੰਦਿਆਂ ਵੇਖ ਕੇ ਪੁੱਤਰਾਂ ਦੇ ਵਿਆਹ ਬਾਰੇ ਸੋਚਣਾ, ਪਰ ਬਾਬਾ ਜੀ ਨੇ ਹਮੇਸ਼ਾਂ ਵਿਆਹ ਬਾਰੇ ਜਵਾਬ ਦੇ ਦੇਣਾ।

ਇਕ ਪਿਤਾ ਜੀ ਦੇ ਪਰਮ ਗੁਰਸਿੱਖ ਮਿਲਾਪੀ ਜਿਨ੍ਹਾਂ ਨਾਲ ਇਕੱਠਿਆਂ ਗੁਰਦੁਆਰਾ ਸੁਧਾਰ ਲਹਿਰ ਵਿਚ ਜੇਲ੍ਹੀਂ ਜਾਂਦੇ, ਜਥਿਆਂ ਵਿਚ ਜਾਂਦੇ, ਪਿੰਡ ਮੇਘਾਮਾੜੀ ਦੇ ਗਿਆਨੀ ਭਗਵਾਨ ਸਿੰਘ ਜੀ ਦੇ ਪਿਤਾ ਸ. ਕੇਹਰ ਸਿੰਘ ਜੀ ਸਨ। ਉਨ੍ਹਾਂ ਨੂੰ ਪਿਤਾ ਜੀ ਨੇ ਜਾ ਕੇ ਆਪਣੇ ਵਿਰਾਗੀ ਤਿਆਗੀ ਪੁੱਤਰ ਦੀ ਹਾਲਤ ਬਿਆਨ ਕੀਤੀ। ਦੋਨਾਂ ਜਣਿਆਂ ਰਾਇ ਕੀਤੀ ਤੇ ਕੇਹਰ ਸਿੰਘ ਕਹਿਣ ਲੱਗਾ, "ਬਹਾਦਰ ਿੰਘਾ! ਮਾਲਵੇ ਵਿਚ ਭਿੰਡਰਕਲਾਂ ਦਮਦਮੀ ਟਕਸਾਲ ਦੇ 12ਵੇਂ ਜਥੇਦਾਰ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਹਨ, ਮੇਰੇ ਮਿਲਾਪੀ ਹਨ, ਮੈਂ ਆਪ ਜੀ ਦੇ ਪੁੱਤਰ ਨੂੰ ਉਹਨਾਂ ਕੋਲ ਭਿੰਡਰਾਂ ਦਾ ਜੋੜ ਮੇਲਾ ਨੇੜੇ ਆ ਗਿਆ ਹੈ, ਲੈ ਚੱਲਾਂਗਾ। ਉਥੇ ਜਥੇ ਵਿਚ ਪੜ੍ਹਨਗੇ, ਸੇਵਾ ਕਰਨਗੇ।" ਪਿਤਾ ਜੀ ਨੇ ਘਰ ਆ ਕੇ ਪੁੱਤਰ (ਬਾਬਾ ਜੀ) ਨੂੰ ਦੱਸਿਆ, ਮਾਨੋ ਚਾਅ ਚੜ੍ਹ ਗਿਆ। ਸ. ਕੇਹਰ ਸਿੰਘ ਜੀ ਨਾਲ ਬਾਬਾ ਜੀ ਸਤੰਬਰ 1945 ਈ: ਵਿਚ 25-26-27 ਭਾਦਰੋਂ ਨੂੰ ਜੋੜ ਮੇਲੇ 'ਤੇ ਭਿੰਡਰਕਲਾਂ ਪੁੱਜ ਟਾਏ। ਜਿਉਂ ਹੀ ਸ. ਕੇਹਰ ਸਿੰਘ ਜੀ ਨਾਲ ਬਾਬਾ ਜੀ ਨੇ ਬ੍ਰਹਮ ਗਿਆਨੀ ਸੰਤ ਗੁਰਬਚਨ ਸਿੰਘ ਜੀ 'ਖ਼ਾਲਸਾ' ਦੇ ਦਰਸ਼ਨ ਕੀਤੇ, ਗੁਰ ਫ਼ਤਹਿ ਦੀ ਸਾਂਝ ਨਾਲ ਨਮਸਕਾਰ ਕੀਤੀ, ਬੱਸ ਫਿਰ ਕੀ ਸੀ, ਅੰਦਰਲੀ ਘਾਟ ਪੂਰੀ ਹੋ ਗਈ।

ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥੨॥

*(ਗਉੜੀ ਮਹਲਾ ੫, ਅੰਗ ੨੦੪)*

ਮਹਾਂਪੁਰਖਾਂ ਨੇ ਸ. ਕੇਹਰ ਸਿੰਘ ਜੀ ਨੂੰ ਪੁੱਛਿਆ ਕਿ ਇਹ ਨੌਜਵਾਨ ਗੁਰਸਿੱਖ ਤੇਰੇ ਨਾਲ ਆਇਆ ਹੈ ? ਤਾਂ ਸ. ਕੇਹਰ ਸਿੰਘ ਜੀ ਨੇ ਬਾਬਾ ਠਾਕੁਰ ਸਿੰਘ ਜੀ ਦਾ ਪਿਛੋਕੜ ਖੋਲ੍ਹ ਕੇ ਦੱਸਦਿਆਂ ਬੇਨਤੀ ਕੀਤੀ ਕਿ ਮਹਾਂਪੁਰਖੋ ਇਸ ਨਿਤਨੇਮੀ, ਵੈਰਾਗੀ, ਗੁਰਸਿੱਖ ਨੂੰ ਜਥੇ ਵਿਚ ਭਰਤੀ ਕਰ ਲਓ, ਵਿਦਿਆ ਪੜ੍ਹੇਗਾ, ਸੇਵਾ ਕਰੇਗਾ। ਮਹਾਂਪੁਰਖਾਂ ਨੇ ਜਦੋਂ ਸੰਤ ਬਾਬਾ ਠਾਕੁਰ ਸਿੰਘ ਜੀ ਵੱਲ ਕਿਰਪਾ ਦ੍ਰਿਸ਼ਟੀ ਨਾਲ ਤੱਕਿਆ ਤਾਂ ਬਾਬਾ ਜੀ ਦੇ ਹੱਥ ਜੁੜੇ ਸਨ, ਮਹਾਂਪੁਰਖਾਂ ਪੁੱਛਿਆ, "ਗੁਰਸਿੱਖ ਜੀ! ਕਿਤਨੀ ਕੁ ਪੜ੍ਹਾਈ ਕੀਤੀ ਹੈ ?" ਬਾਬਾ ਜੀ ਬਹੁਤ ਨਿਮਰਤਾ ਨਾਲ ਬੋਲੇ, "ਮਹਾਰਾਜ ਜੀ! ਪਿਤਾ ਜੀ ਪਾਸੋਂ ਗੁਰਮੁਖੀ ਅੱਖਰ ਪੜ੍ਹੇ ਹਨ, ਸਿਰਫ਼ ਨਿਤਨੇਮ ਹੀ ਕਰ ਸਕਦਾ ਹਾਂ ਜੀ। ਅੱਗੇ ਆਪ ਜੀ ਕਿਰਪਾ ਕਰੋ ਜੀ।" ਪੂਰਬਲੇ ਸੰਜੋਗਾਂ ਦੇ ਮਿਲਾਪੀ ਦੀ ਪਹਿਲੀ ਆਵਾਜ਼ ਸੁਣ ਕੇ ਖ਼ੁਸ਼ ਹੋ ਕੇ, ਭਿੰਡਰਕਲਾਂ ਗੁਰੂ ਦਰਬਾਰ ਦੇ ਜਥੇਦਾਰ ਭਾਈ ਕਪੂਰ ਸਿੰਘ ਜੀ ਸੁਧਾਰ ਵਾਲਿਆਂ ਨੂੰ ਬੁਲਾਇਆ। ਜਥੇਦਾਰ ਜੀ ਨੇ ਆ ਕੇ ਬੇਨਤੀ ਕੀਤੀ, "ਮਹਾਂਪੁਰਖੋ! ਕੀ ਹੁਕਮ ਹੈ ?" ਸੰਤ ਜੀ ਕਹਿਣ ਲੱਗੇ, "ਭਾਈ ਕਪੂਰ ਸਿੰਘ ਜੀ! ਆਹ ਸਿੰਘ ਬੜੀ ਦੂਰ ਤੋਂ ਚਿਰ ਬਾਅਦ ਜਥੇ ਵਿਚ ਪੜ੍ਹਨ ਆਇਆ ਹੈ, ਇਹਦੀ ਸੰਥਿਆ ਆਪ ਕਰਾਈਂ, ਪਾਠ ਦੀ ਸੰਥਿਆ ਹੋਣ ਬਾਅਦ ਜਥੇ ਵਿਚ ਲੈ ਜਾਵਾਂਗੇ।" ਸਤਿਪੁਰਖਾਂ ਦੀ ਆਗਿਆ ਅਨੁਸਾਰ ਦੋ ਸਾਲ ਭਿੰਡਰੀਂ ਪਾਠ ਕੀਤਾ, ਸੇਵਾ ਕੀਤੀ। ਦੋ ਸਾਲ ਸੇਵਾ, ਸਿਮਰਨ, ਆਗਿਆ ਪਾਲਨ ਦੀ ਪਰਖ ਵਿਚ ਪੂਰੇ ਉਤਰੇ।

ਸੇਵਕ ਨੂੰ ਵੇਖ ਕੇ ਮਹਾਂਪੁਰਖਾਂ ਦੀ ਆਗਿਆ ਅਨੁਸਾਰ ਜਥੇ ਵਿਚ ਭਰਤੀ ਕਰ ਗਿਆ। ਪਾਠ ਦੀ ਹੋਰ ਸੁਧਾਈ, ਲੰਗਰ ਦੀ ਸੇਵਾ, ਦਰਬਾਰ ਦੀ ਸੇਵਾ, ਸੇਵਕ ਨੂੰ ਪੂਰਾ ਬਾਰਾਂ ਵੰਨੀ ਦਾ ਸ਼ੁੱਧ ਸੋਨਾ ਬਣਾਉਣ ਵਾਸਤੇ ਪਰਖ ਸ਼ੁਰੂ ਹੋ ਗਈ । ਮਨ ਉਪਰਾਮ, ਬਹੁਤ ਉਦਾਸ ਰਹਿਣ ਲੱਗ ਪਿਆ। ਇਕ ਦਿਨ ਐਸਾ ਆਇਆ, ਮਨ ਨੂੰ ਸਮਝਾਇਆ, "ਮਨਾ! ਕਈ ਸਿੰਘ ਸੇਵਾ ਤੋਂ ਵੀ ਈਰਖਾ ਕਰਦੇ ਹਨ, ਕੀ ਲੈਣਾ ਹੈ, ਪਿੰਡ ਮਾਤਾ-ਪਿਤਾ ਦੀ ਸੇਵਾ ਕਰਾਂਗਾ, ਨਿਤਨੇਮ ਕਰੀ ਚੱਲਾਂਗਾ।" ਜਥਾ ਪਿੰਡ ਤੁਗਲ ਵਿਖੇ ਸੀ, ਗਰਮੀ ਦੀ ਰੁੱਤ ਸੀ, ਦੁਪਹਿਰੇ ਲੰਗਰ ਦੀ ਸੇਵਾ ਤੋਂ ਵਿਹਲਾ ਹੋ ਕੇ ਮਨ ਵਿਚ ਬਹੁਤ ਉਪਰਾਮਤਾ ਸੀ। ਬਾਹਰ ਨਹਿਰ ਕਿਨਾਰੇ ਲਾਗੇ ਕਿੱਕਰ ਦੀ

ਛਾਂ ਸੀ, ਲੰਮੇ ਪੈ ਗਏ, ਨੀਂਦ ਆ ਗਈ ਤੇ ਸੁਪਨੇ ਵਿਚ ਇਕ ਸਿੰਘ ਨੇ ਦਰਸ਼ਨ ਦਿੱਤੇ, ਕਹਿਣ ਲੱਗਾ, "ਪ੍ਰੇਮੀਆ! ਤੂੰ ਉਦਾਸ ਕਿਉਂ ਹੋ ਗਿਆ? ਤੂੰ ਤਾਂ ਇਨ੍ਹਾਂ ਮਹਾਂਪੁਰਖਾਂ ਦੀ ਸੇਵਾ ਵਿਚ ਲੱਗਣਾ ਹੈ।" ਜਦੋਂ ਜਾਗ ਆਈ ਤਾਂ ਮਨ ਵਿਚ ਅਸਚਰਜਤਾਈ ਹੋਈ ਕਿ ਇਹ ਕੌਣ ਸਿੰਘ ਹੋਵੇਗਾ? ਜਿਸ ਨੇ ਸੁਪਨੇ ਵਿਚ ਦੱਸ ਦਿੱਤਾ ਹੈ। ਮਨ ਨੂੰ ਫਿਰ ਕੁਝ ਧੀਰਜ ਆਈ। ਅਜੇ ਤਿੰਨ ਚਾਰ ਦਿਨ ਲੰਘੇ, ਸੰਤਾਂ ਦਾ ਗੜਵਈ ਭਾਈ ਕਰਮ ਸਿੰਘ ਕਿਸੇ ਗੱਲੋਂ ਸੰਤਾਂ ਨਾਲ ਨਾਰਾਜ਼ ਹੋ ਕੇ ਜਥਾ ਛੱਡ ਕੇ ਤੁਰ ਗਿਆ। ਸੰਤਾਂ ਨੇ ਸਾਰੇ ਜਥੇ ਦੇ ਸਿੰਘਾਂ ਨੂੰ ਇਕੱਠੇ ਕੀਤਾ ਤੇ ਕਹਿਣ ਲੱਗੇ, "ਸਿੰਘੋ! ਕਰਮ ਸਿੰਘ ਗੁੱਸੇ ਹੋ ਕੇ ਤੁਰ ਗਿਆ ਹੈ। ਇਕ ਸੇਵਾਦਾਰ ਸਿੰਘ ਦੀ ਲੋੜ ਹੈ।" ਜਥੇ ਦੇ ਸਿੰਘ ਸੁਣ ਕੇ ਇਕ ਰਤਨ ਸਿੰਘ ਉੱਚੀ ਤਲਵੰਡੀ ਦਾ, ਦੂਜਾ ਸੁਰਜੀਤ ਸਿੰਘ ਸੇਵਾ ਕਰਨ ਨੂੰ ਤਿਆਰ ਹੋ ਗਏ। ਮਹਾਂਪੁਰਖ ਕਹਿਣ ਲੱਗੇ, "ਪ੍ਰੇਮੀਓ! ਇਹ ਸੇਵਾ ਔਖੀ ਹੈ, ਤੁਸੀਂ ਸੇਵਾ ਨਿਭਾਅ ਨਹੀਂ ਸਕਣੀ।" ਇਹ ਕਹਿੰਦਿਆਂ ਹੀ ਬਾਬਾ ਜੀ ਵੱਲ ਵੇਖਿਆ ਤੇ ਕਹਿਣ ਲੱਗੇ, "ਭਾਈ ਠਾਕੁਰ ਸਿੰਘ! ਤੂੰ ਇਹ ਸੇਵਾ ਕਰ ਸਕਦਾ ਹੈਂ?" ਬਾਬਾ ਜੀ ਇਕ ਦਮ ਉੱਠ ਕੇ ਖਲੋ ਗਏ ਤੇ ਹੱਥ ਜੋੜ ਕੇ ਸਤਿ ਬਚਨ ਕਹਿ ਕੇ ਮਹਾਂਪੁਰਖਾਂ ਦੀ ਹਜ਼ੂਰੀ ਸੇਵਾ ਵਿਚ ਜੁੜ ਗਏ। ਮਨ ਵਿਚ ਚਾਅ ਚੜ੍ਹ ਗਿਆ ਸੇਵਾ ਵਿਚ ਲੱਗਣ ਦਾ। ਦੂਜੇ ਪਾਸੇ ਮਹਾਂਪੁਰਖਾਂ ਨੇ ਸੇਵਾ ਕਰਦਿਆਂ ਸੇਵਕ ਦੀ ਇਕ ਸਾਲ ਉਹ ਪਰਖ ਕੀਤੀ, ਜੋ ਕਲਮ ਲਿਖ ਨਹੀਂ ਸਕਦੀ, ਕਰੜੇ ਤੋਂ ਕਰੜਾ ਬੋਲ ਬੋਲ ਕੇ ਇਮਤਿਹਾਨ ਲਿਆ। ਇਕ ਦਿਨ ਐਸਾ ਆ ਗਿਆ, ਕਹਿਣ ਲੱਗੇ, "ਤੂੰ ਜਥੇ 'ਚੋਂ ਤੁਰਿਆ ਨਹੀਂ, ਜਾਹ ਚਲੇ ਜਾਹ। ਦਫ਼ਾ ਹੋ ਜਾ। ਸਾਨੂੰ ਤੇਰੀ ਕੋਈ ਲੋੜ ਨਹੀਂ।" ਪਰ ਸੇਵਕ ਬਾਬਾ ਜੀ 'ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ॥" (ਭਾਈ ਗੁਰਦਾਸ ਜੀ, ਵਾਰ 3, ਪਉੜੀ 18) ਬਣ ਚੁੱਕੇ ਸਨ, ਜ਼ਬਾਨ ਚੁੱਪ ਸੀ, ਪਰਖ ਪੂਰੀ ਹੋ ਗਈ। ਮਹਾਂਪੁਰਖਾਂ ਸੇਵਕ ਨੂੰ ਉਸ ਮਾਲਾ ਵਿਚ ਪ੍ਰੋਅ ਲਿਆ, ਜਿਸ ਮਾਲਾ ਵਿਚ ਆਪ ਸਨ। ਰਾਤ ਦਿਨ ਸੇਵਾ ਵਿਚ ਬਤੀਤ ਹੋਣ ਲੱਗ ਪਿਆ। ਇਕ ਦਿਨ ਇਕੱਠੇ ਬੈਠੇ ਮਹਾਂਪੁਰਖਾਂ ਕੋਲ ਬੇਨਤੀ ਕੀਤੀ ਕਿ ਕਰਮ ਸਿੰਘ ਆ ਗਿਆ ਹੈ, ਦਾਸ ਦੇ ਮਾਤਾ-ਪਿਤਾ ਬਹੁਤੇ ਬਿਰਧ ਤੇ ਬੀਮਾਰ ਹਨ, ਮਹੀਨਾ ਦੋ ਮਹੀਨੇ ਸੇਵਾ ਕਰ ਆਵਾਂ, ਜਦੋਂ ਠੀਕ ਹੋ ਗਏ ਆ ਜਾਵਾਂਗਾ। ਅੱਗੋਂ ਸੰਤਾਂ ਨੇ ਉੱਤਰ ਦਿੱਤਾ, "ਭਾਈ ਠਾਕੁਰ ਸਿੰਘ! ਤੂੰ ਸੇਵਾ ਕਰੀ ਚੱਲ, ਤੇਰੇ ਮਾਤਾ-ਪਿਤਾ ਦੀ ਜ਼ਿੰਮੇਵਾਰੀ ਗੁਰੂ ਦੀ ਹੈ, ਫ਼ਿਕਰ ਨਾ ਕਰ।" ਕੁਝ ਸਾਲਾਂ ਬਾਅਦ ਘਰੋਂ ਚਿੱਠੀ ਆ ਗਈ ਕਿ ਭਾਈ ਠਾਕੁਰ

ਸਿੰਘ ਜੀ, ਮਾਤਾ-ਪਿਤਾ ਚੜ੍ਹਾਈ ਕਰ ਗਏ ਹਨ। ਸੰਤ ਜੀ ਸੁਣ ਕੇ ਕਹਿਣ ਲੱਗੇ, "ਠਾਕੁਰ ਸਿੰਘ! ਜਾਹ ਸਹਿਜ ਪਾਠ ਕਰਕੇ ਭੋਗ ਪਾ ਦੇ। ਪਿਤਾ ਜੀ ਦੀ ਉਮਰ 70 ਸਾਲ ਦੀ ਸੀ, ਜਾਣਾ ਸਾਰਿਆਂ ਨੇ ਹੈ, ਤੇਰੇ ਮਾਤਾ-ਪਿਤਾ ਜਨਮ ਸਫਲ ਕਰ ਗਏ ਹਨ।" ਬਾਬਾ ਜੀ ਘਰ ਗਏ, ਸਹਿਜ ਪਾਠ ਆਰੰਭ ਹੋ ਗਿਆ। ਪਾਠ ਕਰਦਿਆਂ ਪਰਿਵਾਰ ਤੋਂ ਪਤਾ ਲੱਗਾ ਕਿ ਪਿਤਾ ਜੀ ਦੋ ਦਿਨ ਤੋਂ ਬਹੁਤ ਬੀਮਾਰ ਸਨ, ਮਾਤਾ ਜੀ ਕੋਲ ਆ ਕੇ ਵੈਰਾਗ ਕਰਦਿਆਂ, ਕਹਿਣ ਲੱਗੀ, "ਠਾਕੁਰ ਸਿੰਘ ਜੀ ਦੇ ਪਿਤਾ ਜੀ! ਸਿਆਣਿਆਂ ਤੋਂ ਸੁਣਿਆ ਹੈ ਕਿ ਪਤਨੀ ਪਤੀ ਤੋਂ ਪਹਿਲਾਂ ਚੜ੍ਹਾਈ ਕਰੇ ਤਾਂ ਚੰਗਾ ਹੈ, ਮੈਂ ਤਾਂ ਹਮੇਸ਼ਾਂ ਇਹੋ ਅਰਦਾਸ ਕਰਦੀ ਹੁੰਦੀ ਸਾਂ, ਪਰ ਹੁਣ ਤਾਂ ਪ੍ਰਤੀਤ ਇਹ ਹੋ ਰਿਹਾ ਹੈ ਕਿ ਤੁਸੀਂ ਪਹਿਲਾਂ ਤਿਆਰੀ ਕਰ ਲਈ ਹੈ।" ਨਾਲੇ ਰੋ ਰਹੀ ਹੈ ਅਤੇ ਨਾਲੇ ਦੋ ਚਾਰ ਵਾਰ ਇਹ ਗੱਲ ਕਹੀ ਗਈ, ਤਦੋਂ ਪਿਤਾ ਜੀ ਕੁਝ ਨਰਾਜ਼ ਹੋ ਕੇ ਸਿਆਣਿਆਂ ਵਾਂਗ ਕਹਿਣ ਲੱਗੇ, "ਪ੍ਰੇਮ ਕੌਰ! ਉਦਾਸ ਨਾ ਹੋ, ਜੇ ਪਹਿਲਾਂ ਹੀ ਜਾਣਾ ਹੈ ਤੇ ਜਾਹ ਪਹਿਲਾਂ ਹੀ ਤੁਰ ਜਾਹ।" ਬਸ ਤੀਜੇ ਦਿਨ ਮਾਤਾ ਜੀ ਥੋੜ੍ਹੀ ਢਿੱਲੀ ਹੋਈ ਤੇ ਸਰੀਰ ਚੜ੍ਹਾਈ ਕਰ ਗਿਆ। ਪੂਰੇ 20 ਦਿਨ ਬਾਅਦ ਪਿਤਾ ਜੀ ਚੜ੍ਹਾਈ ਕਰ ਗਏ ਸਨ। ਬਾਬਾ ਜੀ ਨੇ ਮਾਤਾ-ਪਿਤਾ ਦੀ ਯਾਦ ਵਿਚ ਸਹਿਜ ਪਾਠ ਕਰਕੇ ਭੋਗ ਪਾਇਆ, ਲੰਗਰ ਕੀਤਾ। ਸਾਰੇ ਪਰਿਵਾਰ ਨੂੰ ਗੁਰੂ ਫ਼ਤਹਿ ਬੁਲਾ ਵਾਪਸ ਜਥੇ ਵਿਚ ਮਹਾਂਪੁਰਖਾਂ ਦੀ ਸੇਵਾ ਵਿਚ ਹਾਜ਼ਰ ਹੋ ਗਏ, ਜਥੇ ਦੀ ਮਰਯਾਦਾ ਅਨੁਸਾਰ ਨਿਯਮਾਂ ਵਿਚ ਰਹਿ ਕੇ ਗੜਵਈ ਦੀ ਸੇਵਾ ਦੇ ਨਾਲ-ਨਾਲ ਪੜ੍ਹਾਈ ਸ਼ੁਰੂ ਕੀਤੀ। ਅਖੰਡ ਪਾਠੀ ਬਣ ਕੇ ਛੋਟੇ-ਛੋਟੇ ਅਰਥਾਂ ਵਾਲੇ ਗ੍ਰੰਥ ਪੜ੍ਹੇ, ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਥ ਪ੍ਰਕਾਸ਼, ਭਾਈ ਗੁਰਦਾਸ ਜੀ ਦੇ ਕਬਿੱਤ ਸਵੱਈਏ, ਵਾਰਾਂ ਆਦਿ ਗ੍ਰੰਥ ਪੜ੍ਹੇ ਤੇ ਦਸਮ ਗ੍ਰੰਥ ਦੀ ਕਥਾ ਸੁਣੀ।

ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ', ਸੰਤ ਗਿਆਨੀ ਕਰਤਾਰ ਸਿੰਘ ਜੀ 'ਖ਼ਾਲਸਾ', ਸੰਤ ਗਿਆਨੀ ਜਰਨੈਲ ਸਿੰਘ ਜੀ 'ਖ਼ਾਲਸਾ' ਤਿੰਨਾਂ ਹੀ ਮਹਾਂਪੁਰਖਾਂ ਕੋਲ ਗੜਵਈ ਵਜੋਂ ਸੇਵਾ ਕਰਦੇ ਰਹੇ। ਹੋਰ ਅਨੇਕਾਂ ਜਥੇ ਦੀਆਂ ਜ਼ਿੰਮੇਵਾਰੀਆਂ ਦੀ ਸੇਵਾ 39 ਸਾਲ ਕੀਤੀ। ਸੰਤ ਬਾਬਾ ਠਾਕੁਰ ਸਿੰਘ ਜੀ ਨੇ ਟਕਸਾਲ ਦੇ ਤਿੰਨਾਂ ਮਹਾਂਪੁਰਖਾਂ ਦੀ ਸੇਵਾ ਸਭ ਸੇਵਾਦਾਰਾਂ ਨਾਲੋਂ ਲੰਬੀ ਅਤੇ ਇਕ-ਰਸ ਨਿਰ-ਇੱਛਤ ਹੋ ਕੇ ਕੀਤੀ। ਜਿਸ ਤਰ੍ਹਾਂ ਟਕਸਾਲ ਦੇ ਮੁਖੀਆਂ ਵਿਚੋਂ ਬ੍ਰਹਮ ਗਿਆਨੀ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਨੇ ਲੰਮਾ ਸਮਾਂ 39 ਸਾਲ ਕੁਝ ਮਹੀਨੇ ਵਿਦਿਆ ਪੜ੍ਹਾਈ, ਏਸੇ